# ਸਿਰਜਣਾ

ਅਕਤੂਬਰ-ਦਸੰਬਰ 2016 (ਅੰਕ 182)

**October- December 2016**

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ -Sign: ____________________

ਪਤਾ -Address: ____________________

1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ -Date: 25-10-2014

# ਸਿਰਜਣਾ

182
ਅਕਤੂਬਰ-ਦਸੰਬਰ 2016



ਸੰਪਾਦਕ : ਰਘਬੀਰ ਸਿੰਘ
Editor : Raghbir Singh



1728, ਸੈਕਟਰ 43-ਬੀ,
ਚੰਡੀਗੜ੍ਹ-160 043
ਫੋਨ : +91-172-2601693



*SIRJANA*
*1728, Sector 43-B,*
*Chandigarh-160 043*
*INDIA*
*Phone : +91-172-2601693*
*E-mail :*
*raghbirssirjana@yahoo.com*





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

Account Name
**SIRJANA**
Account Number:
**Current Account**
**00321100082130**
Bank-Branch
**Punjab & Sind Bank**
**17-C, Chandigarh**
IFSC Code:
**PSIB 0000032**


## ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ**

ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ 60 ਪੌਂਡ 100 ਡਾਲਰ


**ਸੰਪਾਦਕੀ**

## ਸਾਹਿਤ, ਸਿਨੇਮਾ ਤੇ ਸਿਆਸਤ

ਨੌਜਵਾਨ ਪੰਜਾਬੀ ਫਿਲਮ ਹਦਾਇਤਕਾਰ ਗੁਰਵਿੰਦਰ ਸਿੰਘ ਦੀ ਨਵੀਂ ਫਿਲਮ 'ਚੌਥੀ ਕੂਟ' ਨਾਲ ਪੰਜਾਬੀ ਸਾਹਿਤ ਅਤੇ ਸਿਨੇਮਾ ਬਾਰੇ ਨਵੀਂ ਤੇ ਨਿਵੇਕਲੀ ਬਹਿਸ ਛਿੜੀ ਹੈ। ਇਹ ਫਿਲਮ ਵਰਿਆਮ ਸਿੰਘ ਸੰਧੂ ਦੀਆਂ ਦੋ ਚਰਚਤ ਕਹਾਣੀਆਂ 'ਚੌਥੀ ਕੂਟ' ਅਤੇ 'ਮੈਂ ਹੁਣ ਠੀਕ-ਠਾਕ ਹਾਂ' ਉੱਤੇ ਆਧਾਰਤ ਹੈ। ਇਨ੍ਹਾਂ ਕਹਾਣੀਆਂ ਦੇ ਪਿਛੋਕੜ ਵਿਚ ਪੰਜਾਬ ਉੱਤੇ ਝੱਖੜ ਬਣ ਕੇ ਝੁੱਲਿਆ ਉਹ ਵਕਤ ਹੈ ਜਿਸ ਦੌਰਾਨ ਪੰਜਾਬੀ ਜਨ-ਮਾਨਸ ਡੇਢ ਦਹਾਕੇ ਤੋਂ ਵੱਧ ਸਮੇਂ ਤਕ ਸੂਲੀ ਉੱਤੇ ਟੰਗਿਆ ਰਿਹਾ ਸੀ। ਸੰਕਟਾਂ ਭਰੇ ਉਸ ਕਾਲ਼ੇ ਦੌਰ ਬਾਰੇ ਪੰਜਾਬੀ ਕਲਮਕਾਰਾਂ ਨੇ ਕਈ ਉਮਦਾ ਰਚਨਾਵਾਂ ਦੀ ਸਿਰਜਣਾ ਕੀਤੀ ਸੀ, ਪਰ ਵਰਿਆਮ ਸਿੰਘ ਸੰਧੂ ਦੀਆਂ ਤਿੰਨ ਕਥਾ-ਰਚਨਾਵਾਂ 'ਭੱਜੀਆਂ ਬਾਹੀਂ', 'ਚੌਥੀ ਕੂਟ' ਅਤੇ 'ਮੈਂ ਹੁਣ ਠੀਕ-ਠਾਕ ਹਾਂ' ਵਿਚ ਇਸ ਸੰਕਟ ਦਾ ਪੜਾਅਵਾਰ ਨਿਰੂਪਣ ਪੰਜਾਬੀ ਕਥਾ-ਜਗਤ ਦਾ ਹਿੱਸਾ ਬਣਿਆ ਹੈ। ਜੇ 'ਭੱਜੀਆਂ ਬਾਹੀਂ' ਉਠ ਰਹੇ ਸੰਕਟ ਦੇ ਪਹਿਲੇ ਦੌਰ ਦੀ ਬਾਤ ਪਾਉਂਦੀ ਹੈ, ਤਾਂ ਪਿਛਲੀਆਂ ਦੋਹਾਂ ਰਚਨਾਵਾਂ ਵਿਚ ਔਖੇ ਹਾਲਾਤ ਅੰਦਰ ਪੀਠੇ ਜਾ ਰਹੇ ਪੰਜਾਬੀਆਂ ਦੀ ਬੇਵਸੀ ਬਹੁਤ ਨੁਮਾਇਆ ਰੂਪ ਵਿਚ ਸਾਂਭੀ ਗਈ ਹੈ। ਫਿਲਮਕਾਰ ਗੁਰਵਿੰਦਰ ਸਿੰਘ ਨੇ ਉਨ੍ਹਾਂ ਸਮਿਆਂ ਵਿਚ ਧਰਤੀ ਤੋਂ ਅੰਬਰ ਤਕ ਪਸਰੀ ਇਸ ਬੇਵਸੀ ਦੀ ਚੂਲ ਫੜਦਿਆਂ ਵਰਿਆਮ ਸਿੰਘ ਸੰਧੂ ਦੀਆਂ ਇਨ੍ਹਾਂ ਕਥਾ-ਰਚਨਾਵਾਂ ਨੂੰ ਪਰਦੇ ਤਕ ਲਿਆਂਦਾ ਹੈ।

ਗੁਰਵਿੰਦਰ ਸਿੰਘ ਇਸ ਤੋਂ ਪਹਿਲਾਂ ਗੁਰਦਿਆਲ ਸਿੰਘ ਦੇ ਨਾਵਲ 'ਅੰਨ੍ਹੇ ਘੋੜੇ ਦਾ ਦਾਨ' ਉੱਤੇ ਇਸੇ ਨਾਂ ਹੇਠ ਫਿਲਮ ਬਣਾ ਚੁੱਕਾ ਹੈ। ਇਸ ਫਿਲਮ ਵਿਚ ਮਸ਼ੀਨੀ ਯੁਗ ਦੀ ਆਮਦ ਨਾਲ ਹਾਸ਼ੀਏ ਵੱਲ ਧੱਕੇ ਜਾ ਰਹੇ ਕਾਮਿਆਂ ਦਾ ਮਾਰਮਿਕ ਬਿਰਤਾਂਤ ਪੇਸ਼ ਹੋਇਆ ਹੈ ਅਤੇ ਇਸ ਫਿਲਮ ਨੇ ਸਰਵੋਤਮ ਹਦਾਇਤਕਾਰੀ, ਸਿਨੇਮਾਟੋਗ੍ਰਾਫੀ ਅਤੇ ਫੀਚਰ ਫਿਲਮ ਦੇ ਵੱਕਾਰੀ ਕੌਮੀ ਪੁਰਸਕਾਰ ਹਾਸਲ ਕੀਤੇ ਸਨ। ਇਸ ਫਿਲਮ ਨਾਲ ਜੱਗ-ਜ਼ਾਹਰ ਹੋ ਗਿਆ ਸੀ ਕਿ ਗੁਰਵਿੰਦਰ ਸਿੰਘ ਪੰਜਾਬੀ ਸਿਨੇਮੇ ਦੇ ਖੇਤਰ ਵਿਚ ਅਗਲਾ ਕਦਮ ਪੁੱਟੇਗਾ। 'ਚੌਥੀ ਕੂਟ' ਨੇ ਇਹ ਪੇਸ਼ੀਨਗੋਈ ਸੱਚੀ ਸਾਬਤ ਕਰ ਦਿਖਾਈ ਹੈ ਅਤੇ ਪੰਜਾਬੀ ਕਲਾ-ਜਗਤ ਨੂੰ ਅਜਿਹਾ ਫਿਲਮ ਨਿਰਦੇਸ਼ਕ ਮਿਲ ਗਿਆ ਹੈ ਜਿਸ ਕਰਕੇ ਪੰਜਾਬ ਅੰਦਰ ਪਹਿਲੀ ਵਾਰ ਭਰਪੂਰ ਰੂਪ ਵਿਚ ਸਿਨੇਮਈ ਭਾਸ਼ਾ (ਵਿਜ਼ੂਅਲ ਲੈਂਗੂਏਜ) ਬਾਰੇ ਗੱਲ ਮੁੱਖ ਰੂਪ ਵਿਚ ਚੱਲੀ ਹੈ। ਉਂਝ, ਇਹ ਪੰਜਾਬੀ ਕਲਾ-ਜਗਤ ਦੀ ਤ੍ਰਾਸਦੀ ਹੀ ਗਿਣੀ ਜਾਵੇਗੀ ਕਿ ਇਸ ਫਿਲਮ ਦੀ ਵਿਜ਼ੂਅਲ ਲੈਂਗੂਏਜ ਬਾਰੇ ਬਹਿਸ-ਮੁਬਾਹਸਾ ਹੋਣ ਦੀ ਥਾਂ ਨਿਰੋਲ ਸਿਆਸਤ ਅਤੇ ਸਸਤੀ ਸਿਨੇਮਈ ਸਮਝ ਬਾਰੇ ਚਰਚਾ ਵਧੇਰੇ ਚੱਲੀ ਹੈ। ਦਰਸ਼ਕਾਂ ਦੇ ਇਕ ਹਿੱਸੇ ਦੀ ਜੇ ਇਹ ਟਿੱਪਣੀ ਹੈ ਕਿ ਫਿਲਮ ਸਟੇਟ ਦੇ ਹੱਕ ਵਿਚ ਭੁਗਤਦੀ ਹੈ ਤਾਂ ਇਕ ਹੋਰ ਹਿੱਸਾ ਆਖਦਾ ਹੈ ਕਿ ਇਹ ਫਿਲਮ ਤਾਂ ਦਹਿਸ਼ਤਪਸੰਦਾਂ ਦੇ ਹੱਕ ਵਿਚ ਗਈ ਹੈ। ਇਕ ਤੀਜਾ ਦਰਸ਼ਕ ਵਰਗ ਵੀ ਹੈ ਜਿਸ ਨੇ ਇਸ ਫਿਲਮ ਨੂੰ ਸਿਰਫ ਫਿਲਮ ਮੇਲਿਆਂ ਲਈ ਬਣਾਈਆਂ ਜਾਣ ਵਾਲੀਆਂ ਫਿਲਮਾਂ ਵਾਲੇ ਵਰਗ ਵਿਚ ਸੁੱਟ ਛੱਡਿਆ ਹੈ।

ਇਹ ਠੀਕ ਹੈ ਕਿ ਪੰਜਾਬੀ ਸਾਹਿਤ ਦੇ ਪਾਠਕਾਂ ਵਾਂਗ ਪੰਜਾਬੀ ਸਿਨੇਮਾ ਲਈ ਦਰਸ਼ਕਾਂ ਦਾ ਮਸਲਾ ਸਦਾ ਉਭਰ ਕੇ ਸਾਹਮਣੇ ਆਉਂਦਾ ਰਿਹਾ ਹੈ, ਪਰ ਕਿਸੇ ਫਿਲਮ ਦੇ ਨਿਕੰਮੇ ਜਾਂ ਬਿਹਤਰ ਹੋਣ ਦਾ ਆਧਾਰ ਮਹਿਜ਼ ਦਰਸ਼ਕਾਂ ਦੀ ਗਿਣਤੀ ਜਾਂ ਫਿਲਮ ਵੱਲੋਂ ਕੀਤੀ ਕਮਾਈ ਨਹੀਂ ਹੋ ਸਕਦਾ। ਅਜਿਹੀਆਂ ਉਮਦਾ ਫਿਲਮਾਂ ਨਾਲ ਇਤਿਹਾਸ ਭਰਿਆ ਪਿਆ ਹੈ ਜਿਨ੍ਹਾਂ ਨੂੰ ਫਿਲਮ ਦੇ ਰਿਲੀਜ਼

ਹੋਣ ਵਕਤ ਦਰਸ਼ਕ ਭਾਵੇਂ ਨਾ ਮਿਲੇ ਹੋਣ, ਪਰ ਆਪਣੀਆਂ ਖੂਬੀਆਂ ਅਤੇ ਸਰੋਕਾਰਾਂ ਦੀ ਬਾਤ ਪਾਉਂਦੀਆਂ ਹੋਣ ਕਾਰਨ ਅੱਜ ਉਹ ਸ਼ਾਹਕਾਰ ਦਾ ਰੁਤਬਾ ਰੱਖਦੀਆਂ ਹਨ।

ਇਤਿਹਾਸ ਵਿਚ ਸਾਹਿਤ ਦੀ ਆਮਦ ਭਾਵੇਂ ਸਿਨੇਮਾ ਤੋਂ ਪਹਿਲਾਂ ਦੀ ਹੈ, ਇਸ ਲਿਹਾਜ਼ ਨਾਲ ਸਾਹਿਤ ਦੀ ਭਾਵੇਂ ਪਹਿਲ ਹੀ ਹੈ, ਪਰ ਇਨ੍ਹਾਂ ਦੋਹਾਂ ਕਲਾਵਾਂ ਵਿਚਕਾਰ ਅੰਤਰ-ਅਨੁਸ਼ਾਸਨੀ ਸੰਬੰਧ ਮੁੱਢ ਤੋਂ ਹੀ ਚੱਲਦਾ ਆ ਰਿਹਾ ਹੈ। ਕਿਤੇ 1897 ਦੀਆਂ ਗੱਲਾਂਬਾਤਾਂ ਹਨ ਜਦੋਂ ਜੋਸਫ ਕੋਨਰਡ ਦਾ ਨਾਵਲ 'ਏ ਟੇਲ ਔਫ ਦਿ ਸੀ' ਛਪਿਆ ਸੀ। ਇਸ ਦੇ ਮੁੱਖਬੰਦ ਵਿਚ ਲੇਖਕ ਨੇ ਸ਼ਬਦਾਂ ਦੀ ਤਾਕਤ ਨੂੰ ਅੱਖਾਂ ਥੀਂ ਨਜ਼ਰ ਹੋ ਜਾਣ ਦੀ ਇੱਛਾ ਪ੍ਰਗਟ ਕੀਤੀ ਸੀ। ਸਾਹਿਤ ਅਤੇ ਸਿਨੇਮੇ ਵਿਚ ਆਉਂਦੇ ਬਿਰਤਾਂਤ ਅਤੇ ਬਾਤ ਕਹਿਣ ਦੀਆਂ ਸਾਂਝਾਂ ਤਾਂ ਹਨ ਹੀ। ਇੱਥੇ ਮਸਲਾ ਇਸ ਪੇਤਲੀ ਬਹਿਸ ਦਾ ਨਹੀਂ ਕਿ ਹਦਾਇਤਕਾਰ ਸੰਬੰਧਤ ਸਾਹਿਤ-ਰਚਨਾ ਨੂੰ ਸਿਨੇਮਾ ਵਿਚ ਢਾਲਣ ਵੇਲੇ ਉਸ ਨਾਲ ਇਨਸਾਫ ਕਰ ਸਕਿਆ ਹੈ ਜਾਂ ਨਹੀਂ, ਬਲਕਿ ਮਸਲਾ ਇਹ ਬਣਦਾ ਹੈ ਕਿ ਕਲਮ ਦੀ ਥਾਂ ਕੈਮਰਾ ਚਲਾ ਰਹੇ ਹਦਾਇਤਕਾਰ ਨੇ ਸ਼ਬਦਾਂ ਨੂੰ ਵਿਜ਼ੂਅਲ ਲੈਂਗੂਏਜ ਵਿਚ ਕਿਸ ਕਾਰੀਗਰੀ ਨਾਲ ਤਬਦੀਲ ਕੀਤਾ ਹੈ। ਹਦਾਇਤਕਾਰ ਨੇ ਸਿਨੇਮਾ ਵਿਚ ਸ਼ਬਦਾਂ ਦੀ ਸ਼ਕਤੀ ਦੀ ਥਾਂ ਅੱਖਾਂ ਤੇ ਕੰਨਾਂ ਰਾਹੀਂ ਅਸਰਅੰਦਾਜ਼ ਹੋਣ ਦੇ ਗੁਰ ਬੀੜਨੇ ਹੁੰਦੇ ਹਨ। ਜ਼ਾਹਰ ਹੈ ਕਿ ਸਾਹਿਤ ਅਤੇ ਸਿਨੇਮਾ ਦੀਆਂ ਸਾਂਝਾਂ ਦੇ ਬਾਵਜੂਦ ਦੋਵੇਂ ਕਲਾ ਵੰਨਗੀਆਂ ਐਨ ਵੱਖਰੀਆਂ ਵੀ ਹਨ ਅਤੇ ਇਨ੍ਹਾਂ ਦੇ ਕਰਮ-ਖੇਤਰ ਤੇ ਇਨ੍ਹਾਂ ਦੀਆਂ ਲੋੜਾਂ ਵੀ ਵੱਖ-ਵੱਖ ਹਨ।

... ਤੇ ਕਲਮ ਤੋਂ ਕੈਮਰੇ ਤਕ ਦਾ ਜਿਹੜਾ ਸਫਰ ਗੁਰਵਿੰਦਰ ਸਿੰਘ ਨੇ ਫਿਲਮ ਜ਼ਰੀਏ ਤੈਅ ਕੀਤਾ ਹੈ, ਉਸ ਵਿਚੋਂ ਪੰਜਾਬੀ ਸਿਨੇਮੇ ਲਈ ਨਵੇਂ ਰਾਹ ਬਣਨੇ ਹਨ। ਇਸ ਹਦਾਇਤਕਾਰ ਦਾ ਸਾਰਾ ਜ਼ੋਰ ਸਿਨੇਮੇ ਦੀ ਭਾਸ਼ਾ ਨਿਖਾਰਨ ਉੱਤੇ ਹੈ। ਅਦਾਕਾਰੀ ਦੀਆਂ ਬੁਲੰਦੀਆਂ ਛੂਹਣ ਬਾਰੇ ਉਸ ਦਾ ਕੋਈ ਦਾਅਵਾ ਨਹੀਂ। ਉਹ ਤਾਂ ਆਪਣੀਆਂ ਫਿਲਮਾਂ ਵਿਚ ਪੇਸ਼ਾਵਰ ਅਦਾਕਾਰਾਂ ਦੀ ਥਾਂ ਆਮ ਪਾਤਰਾਂ ਨੂੰ ਕਿਰਦਾਰ ਵਜੋਂ ਲੈਣ ਨੂੰ ਤਰਜੀਹ ਦਿੰਦਾ ਹੈ। ਦਰਅਸਲ, ਇਹੀ ਉਹ ਤਜਰਬੇ ਹਨ ਜਿਹੜੇ ਉਸ ਨੂੰ ਦੂਜੇ ਹਦਾਇਤਕਾਰਾਂ ਤੋਂ ਵੱਖਰਾ ਕਰਦੇ ਹਨ। ਉਂਝ ਵੀ, ਪਿਛਲੇ ਕੁਝ ਸਮੇਂ ਤੋਂ ਪੰਜਾਬੀ ਸਿਨੇਮਾ ਕਰਵਟ ਬਦਲ ਰਿਹਾ ਹੈ। ਇਸ ਲਿਹਾਜ਼ ਨਾਲ ਪੰਜਾਬੀ ਸਿਨੇਮਾ ਦਾ ਪਹਿਲਾ ਅਤੇ ਇਕ ਵਕਫੇ ਪਿੱਛੋਂ, ਨਵੇਂ ਸਿਰਿਉਂ ਸ਼ੁਰੂ ਹੋਇਆ ਦੂਜਾ ਦੌਰ ਜਿਸ ਵਿਚ ਕਮੇਡੀ ਦੇ ਨਾਂ ਉੱਤੇ ਲਤੀਫਿਆਂ ਦੀ ਝੜੀ ਲਾ ਦਿੱਤੀ ਗਈ ਸੀ, ਹੁਣ ਲੰਘ ਚੁੱਕਾ ਹੈ।

ਤੀਜੇ ਦੌਰ ਵਿਚ ਪੰਜਾਬੀ ਸਿਨੇਮਾ ਮੁਲਕ ਦੀਆਂ ਹੋਰ ਭਾਸ਼ਾਵਾਂ ਦੇ ਉਮਦਾ ਸਿਨੇਮਾ ਨਾਲ ਵਰ ਮੇਚਣ ਲਈ ਅੰਗੜਾਈਆਂ ਭਰ ਰਿਹਾ ਹੈ। ਇਸ ਦੌਰ ਅੰਦਰ ਆਏ ਨਵੇਂ ਹਦਾਇਤਕਾਰਾਂ ਅਤੇ ਫਿਲਮਾਂ ਨੇ ਇਹ ਆਸ ਜ਼ਰੂਰ ਜਗਾਈ ਹੈ ਕਿ ਸਾਹਿਤ ਵਾਂਗ ਸਮਾਜਕ ਸਰੋਕਾਰਾਂ ਨਾਲ ਜੁੜਿਆ ਸਿਨੇਮਾ ਪੰਜਾਬ ਵਿਚ ਆਪਣੇ ਰੋਲ ਲਈ ਪੈਰ ਅਗਾਂਹ ਵਧਾ ਰਿਹਾ ਹੈ। ਇਸ ਸਮੇਂ ਦੌਰਾਨ ਹੀ 'ਚੌਥੀ ਕੂਟ' ਵਰਗੀ ਫਿਲਮ ਦੀ ਅਹਿਮੀਅਤ ਬਣਦੀ ਹੈ। ਇਸ ਫਿਲਮ ਦੀ ਸਿਨੇਮਈ ਭਾਸ਼ਾ ਰਾਹੀਂ ਨਿਰਦੇਸ਼ਕ ਨੇ ਜੋ ਸੰਵਾਦ ਪੰਜਾਬੀ ਦਰਸ਼ਕਾਂ ਨਾਲ ਰਚਾਉਣ ਦਾ ਹੀਲਾ ਕੀਤਾ ਹੈ, ਉਹ ਇਤਿਹਾਸ ਵਿਚ ਦਰਜ ਹੋ ਗਿਆ ਹੈ। ਸਿਨੇਮੇ ਦੀ ਇਹ ਨਵੇਕਲੀ ਅਤੇ ਨਿਆਰੀ ਭਾਸ਼ਾ ਨਾਲ ਪੰਜਾਬੀ ਸਿਨੇਮਾ ਹੋਰ ਨਿਖਰਨ ਲਈ ਅਹੁਲੇਗਾ, ਇਹ ਹੁਣ ਤੈਅ ਹੀ ਹੈ। 'ਵਿਜ਼ੂਅਲ ਲੈਂਗੁਏਜ' ਦੇ ਪ੍ਰਸੰਗ ਵਿਚ ਹੁਣ ਪੰਜਾਬੀ ਸਿਨੇਮਾ ਨੂੰ ਇਸ ਤੋਂ ਅਗਾਂਹ ਦੀ ਗੱਲ ਤੋਰਨੀ ਪੈਣੀ ਹੈ। ਇਸ ਵਿਚੋਂ ਹੀ ਸਮਾਜਕ ਅਤੇ ਸਿਆਸੀ ਪ੍ਰਸੰਗਾਂ ਬਾਰੇ ਗੱਲ ਨਿਕਲਣੀ ਹੈ। ਰੂਸੀ ਇਨਕਲਾਬ ਦੇ ਪਿਤਾਮਾ ਵਲਾਦੀਮੀਰ ਲੈਨਿਨ ਨੇ ਸਿਨੇਮਾ ਨੂੰ ਸਾਰੀਆਂ ਕਲਾਵਾਂ ਤੋਂ ਵੱਧ ਅਹਿਮ ਤਸੱਵਰ ਕੀਤਾ ਸੀ। ਨਿਸ਼ਚੇ ਹੀ ਇਹ ਵਿਚਾਰ ਦੇਣ ਵੇਲੇ ਉਸ ਮਹਾਨ ਮਨੁੱਖ ਦੇ ਜ਼ਿਹਨ ਅੰਦਰ ਸਿਨੇਮੇ ਦੇ ਤੁਰੰਤ ਅਸਰ ਕਰਨ ਵਾਲਾ ਪੱਖ ਕਾਰਜਸ਼ੀਲ ਰਿਹਾ ਹੋਵੇਗਾ। 000



# ਪੰਜ ਕਵਿਤਾਵਾਂ: ਮਦਨ ਵੀਰਾ

**ਨਵਾਂ-ਨਕੋਰ**

ਪੁੱਤ ਦਾ ਪੈਰ ਪੈਡਲ ਛੂਹ ਰਿਹਾ ਹੈ
ਇਕ ਬੱਚਾ ਹੌਲੀ ਹੌਲੀ, ਸਹਿਜੇ ਸਹਿਜੇ
ਬਾਪ ਦਾ ਰਿਕਸ਼ਾ ਖਟਾਰਾ ਧੂਅ ਰਿਹਾ ਹੈ।

ਸਰਾਪੇ ਸਮੇਂ 'ਚ ਘੁਣਖਾਧਾ ਬਾਪ
ਡਰਾਉਣੇ ਖ਼ਾਬ ਵਾਂਗਰ, ਡੌਰ-ਭੌਰਾ ਖੜ੍ਹਾ ਹੈ
ਤੇ ਰਸਹੀਣ-ਰੰਗਹੀਣ ਜ਼ਿੰਦਗੀ ਨਾਲ, ਦੋ ਹੱਥ ਕਰਨ ਲਈ
ਇਸ ਪਿਉ ਦਾ ਲਾਡਲਾ ਕਾਹਲਾ ਬੜਾ ਹੈ।

ਬਾਪ ਰਿਕਸ਼ੇ ਦੀ ਤੋਰ ਤੋਂ
ਪੁੱਤ ਦੀ ਪਕੜ ਤੇ ਜ਼ੋਰ ਦੀ ਟੋਹ ਲਾਉਂਦਾ ਹੈ
ਬਹੁਤ ਉਦਾਸ ਹੁੰਦਾ, ਤੇ ਬੁਝਿਆ ਬੁਝਿਆ ਮੁਸਕਰਾਉਂਦਾ ਹੈ।

ਉਹ ਆਪਣੀਆਂ ਉਂਗਲਾਂ 'ਤੇ ਜੋੜਦਾ ਹੈ ਪੁੱਤ ਦੀ ਉਮਰ ਦੇ ਸਾਲ
ਪੋਟਾ ਪੋਟਾ ਮਿਣਦਾ ਹੈ - ਗਿਣਦਾ ਹੈ
ਜਿਸਮ ਨੂੰ ਸੁੰਨ ਕਰਕੇ
ਰੂਹ ਨੂੰ ਤੁੰਬਦੇ ਤੇ ਠਾਰਦੇ, ਚੀਰ ਕੇ ਲੰਘਦੇ ਸਿਆਲ।

ਪਰ ਅਗਲੇ ਪਲ, ਹੂੰਝ ਦਿੰਦਾ ਹੈ, ਪੂੰਝ ਦਿੰਦਾ ਹੈ
ਮਨ ਵਿਚ ਵਾ-ਵਰੋਲੇ ਵਾਂਗ ਉੱਠਦੇ, ਸਾਰੇ ਸੰਸੇ ਤੇ ਸਾਰੇ ਸਵਾਲ।

ਫਿਰ ਫ਼ਿਕਰ ਨੂੰ ਤਲੀ 'ਤੇ ਤਮਾਖੂ ਵਾਂਗ ਰਗੜਦਾ
ਆਪਣੇ ਆਪ ਨਾਲ ਉਲਝਦਾ ਤੇ ਝਗੜਦਾ
ਹਰ ਵਾਰ ਹੰਭਦਾ ਤੇ ਪਛੜਦਾ
ਗੱਭਰੂ ਦਾ ਕੱਦ- ਸੂਤ ਸੂਤ ਮਿਣਦਾ ਹੈ
ਤੇ ਆਪਣੇ ਢਾਰੇ ਅੱਗੇ ਕਿਸ਼ਤਾਂ 'ਤੇ ਖਰੀਦੇ ਇਕ ਹੋਰ ਰਿਕਸ਼ੇ ਦਾ
ਨਵਾਂ ਨਕੋਰ ਚਿੱਤਰ ਚਿਣਦਾ ਹੈ।

**ਲੀਕ ਦੇ ਆਰ-ਪਾਰ**

ਜਦੋਂ ਵੀ ਮੇਰੇ ਵਿਰੋਧੀ
ਮਿਲਣ ਮੈਨੂੰ ਖਿੜੇ-ਮੱਥੇ, ਤੱਕਣ ਤੇ ਮੁਸਕਰਾਣ
ਝੱਟ ਸਮਝ ਜਾਂਦਾ ਹਾਂ ਮੈਂ
ਹੈ ਕਿਤੇ ਸ਼ਬਦਾਂ'ਚ ਊਣ, ਕਿਤੇ ਹੈ ਅਰਥਾਂ 'ਚ ਕਾਣ

ਖਿੰਡ ਰਹੇ ਨੇ ਟੁੱਟ ਰਹੇ ਨੇ, ਖੁੰਝ ਰਹੇ ਨੇ ਵਕਤ ਨਾਲੋਂ
ਪਛੜ ਰਹੇ ਨੇ ਫ਼ਾਸਲੇ ਤੋਂ, ਮੇਰਿਆਂ ਭਾਵਾਂ ਦੇ ਬਾਣ
ਹੋ ਰਹੇ ਨੇ ਬੇ-ਪਛਾਣ, ਖੋ ਰਹੇ ਨੇ ਤੇਜ਼-ਤਾਣ
ਤਾਪ ਤੋਂ ਇਹ ਸੱਖਣੇ ਨੇ ਬੇਜ਼ੁਬਾਨ....
ਸੋਚਦਾ ਹਾਂ, ਜੇ ਕਵੀ ਤਾਂ - ਦੇ ਹੁਣ ਤੂੰ ਇਮਤਿਹਾਨ
ਫੇਰ ਪੋਟੇ ਪਰਖ ਧਾਰ, ਸੁੱਟ ਪਰੇ ਖਾਲੀ ਮਿਆਨ
ਸੋ ਪਰਖਦਾ ਮੁੜ ਸ਼ਬਦ ਆਪਣੇ, ਸਿੱਝਦਾ ਸਮਿਆਂ ਦੇ ਨਾਲ
ਤੋਲਦਾ ਹਾਂ ਫਿਰ ਕਮਾਨ
ਮਿਰਗ ਵਾਂਗਰ ਚੁੰਗੀਆਂ ਹਾਂ ਫੇਰ ਭਰਦਾ
ਬਾਜ਼ ਵਾਂਗਰ ਫਿਰ ਉਡਾਨ
ਖਿੱਚਦਾ ਹਾਂ ਫੇਰ ਮੁੜਕੇ ਲੀਕ ਗੂੜ੍ਹੀ
ਦੋਸਤੀ ਤੇ ਦੁਸ਼ਮਣੀ ਦੇ ਦਰਮਿਆਨ
ਫੇਰ ਮੈਂ ਡਾਹੁੰਦਾ ਹਾਂ ਹਿੱਕ, ਆਣ ਕੇ ਮੱਲਦਾ ਮੈਦਾਨ।

**ਉੱਖੜੇ ਪੈਰਾਂ ਦਾ ਸਫ਼ਰ**

ਜਵਾਨੀ ਹੁਣ ਮਸਤਾਨੀ ਨਹੀਂ
ਧੁੱਖ਼ਦੇ ਰੁੱਖ ਦੀ ਖੜਸੁੱਕ ਸ਼ਾਖ ਹੈ
ਝਾੜੀ-ਝੰਬੀ ਝੁਕ ਪੀਲੀ ਲਗਰ ਵਰਗੀ
ਉਮਰੋਂ ਲੰਬੀ ਦਲਦਲ ਦਾ, ਉੱਘੜ-ਦੁੱਘੜਾ ਸਫ਼ਰ ਹੈ
ਨਾ ਕਿਤੇ ਕੋਈ ਸਾਰਥੀ ਨਾ ਨਫ਼ਰ ਹੈ ....

ਜਵਾਨੀ ਹੁਣ ਦੀਵਾਨੀ ਨਹੀਂ
ਬੇਕਾਰੀ ਤੇ ਅਵਾਜ਼ਾਰੀ ਦਾ, ਵਿੰਗਾ-ਟੇਢਾ ਕੋਲਾਜ਼ ਹੈ
ਨਾ ਲਹੂ ਵਿਚ ਵੇਗ ਨਾ ਧਮਕ, ਨਾ ਲਹਿਰ ਹੈ ਨਾ ਤੜਪ ਹੀ
ਬਸ ਬੇਹੀ ਜਿਹੀ ਗੂੰਜ
ਤੇ ਰੁੱਸੀ ਹੋਈ ਘਿਸ ਰਹੀ ਅਵਾਜ਼ ਹੈ।

ਜਵਾਨੀ ਹੁਣ ਕੋਈ ਘਟਨਾ ਨਹੀਂ, ਕਹਾਣੀ ਨਹੀਂ
ਨਮੋਸ਼ੀ ਤੇ ਨੀਮ-ਬਹੋਸ਼ੀ ਦਾ, ਮੈਲਾ ਜਿਹਾ ਨਾਂਵਾਂ ਹੈ
ਬੇ-ਮੁਹਾਰੀ ਭੀੜ ਦਾ, ਗੋਲ-ਮੋਲ ਨਕਾਬੀ ਚਿਹਰਾ ਹੈ
ਹਰ ਨਕਸ਼ ਧੁੰਦਲਾ ਤੇ ਬੇਨਾਂਵਾਂ ਹੈ
ਠਰੇ ਲਹੂ ਤੇ ਸਹਿਮੇ ਨੈਣਾਂ ਚ, ਨਾ ਤਾਪ ਹੈ - ਨਾ ਲਾਟ ਹੈ
ਸਦੀ ਦਾ ਕਿਹੜਾ ਪਹਿਰ ਹੈ
ਹੈ ਸਫ਼ਰ ਦਾ ਕਿਹੜਾ ਪੜਾਅ, ਤੇ ਕਿਸ ਮੰਜ਼ਿਲ ਦੀ ਵਾਟ ਹੈ ?
ਅੰਦਰ ਬਾਹਰ ਧੁੰਦ ਦਾ ਗੁਬਾਰ ਹੈ
ਉੱਖੜੀ ਸੋਚ 'ਚ ਚਿੱਬ ਹੀ ਚਿੱਬ ਨੇ
ਮਸਤਕ ਦਾ ਚਾਨਣ ਗੰਧਲਾ, ਮਨ ਬਹੁਤ ਹੀ ਉਚਾਟ ਹੈ।



**ਰਾਜ ਨਹੀਂ ਸੇਵਾ**

ਚੋਣ ਰੈਲੀ ਤੋਂ ਪਰਤਿਆ ਚਾਚਾ ਮਾਧੋ
ਬਹੁਤ ਹੀ ਜੋਸ਼'ਚ ਹੈ
ਮੁਖਤ 'ਚ ਸ਼ਹਿਰ ਘੁੰਮਕੇ, ਬੋਤਲ ਡਕਾਰ ਕੇ ਵੀ
ਸੁਰਤ 'ਚ ਹੈ - ਹੋਸ਼ 'ਚ ਹੈ
ਹੁੱਬ ਕੇ ਦੱਸਦਾ ਹੈ ਕਿ ਵੱਡੇ ਸਰਦਾਰ ਨੇ - ਆਪ ਸਰਕਾਰ ਨੇ
ਪੁਲਸੀਏ ਨੂੰ ਦਬਕ ਕੇ - ਡਾਂਟ ਕੇ,
ਉਸ ਨਾਲ ਹੱਥ ਮਿਲਾਇਆ ਸੀ
ਪਿੰਡ ਦਾ ਨਾਂ ਪਤਾ ਪੁੱਛਕੇ, ਹਿੱਕ ਨਾਲ ਲਾਇਆ ਸੀ।

ਕਹਿੰਦਾ ਹੈ ਕਿ ਹੁਣ ਬੇਬੇ ਤੇ ਭਾਈਏ ਦੇ
ਪੱਕੀ ਪਿਲਸਣ ਦੇ ਕਾਗਤ ਭਰਨੇ ਨੇ
ਕੋਠੇ ਜਿੱਡੀ ਨਿੰਮੋ ਲਈ, ਛੇਤੀ ਛੇਤੀ ਵਰ-ਘਰ ਲੱਭਣਾ ਹੈ
ਲੈਣ ਦੇਣ ਤੇ ਸੀਧੇ ਦੇ ਖਰਚੇ,'ਸ਼ਗਨ ਸਕੀਮ' ਰਾਹੀਂ ਤਰਨੇ ਨੇ।

ਭਾਈਬੰਦਾਂ ਦੀ ਹਾਜ਼ਰੀ 'ਚ, ਵਿਹੜੇ ਦੀ ਕਚਹਿਰੀ 'ਚ
ਉਹ ਬੋਚ ਬੋਚ ਬੋਲਦਾ ਹੈ, ਨਵੇਂ ਭੇਦ ਖੋਲ੍ਹਦਾ ਹੈ
ਤੇ ਹਰ ਬੋਲ ਲਈ ਹੁੰਗਾਰਾ ਟੋਲਦਾ ਹੈ।

ਕਹਿੰਦਾ- ਠੱਠੀ ਦੇ ਕੱਚੇ ਬਨੇਰੇ ਪੱਕੇ ਕਰਨੇ ਨੇ
ਛੋਟੇ ਸਰਦਾਰ ਨੇ ਵੱਖਰੀ ਧਰਮਸ਼ਾਲਾ
ਤੇ ਅਲੱਗ ਸ਼ਮਸ਼ਾਨ ਘਾਟ ਦੇ ਨੀਂਹ ਪੱਥਰ, ਆਪ ਧਰਨੇ ਨੇ
ਫ਼ਿਕਰ ਨਾ ਕਰੋ ਯਾਰੋ!
ਦਾਲ਼ ਆਟੇ ਲਈ ਕਾਟ ਵੀ, ਬਣ ਹੀ ਜਾਣੇ ਨੇ
ਤੁਸੀਂ ਤਾਂ ਬਸ ਦਰੀਆਂ ਵਿਛਾਉਣੀਆਂ, ਤੇ ਤੰਬੂ ਲਗਾਣੇ ਨੇ....

**ਮਿੱਟੀ ਦਾ ਸਾਕ**

ਦੇਖਕੇ ਬੂਟਾਂ ਦਾ ਜੋੜਾ, ਨਵਾਂ ਨਕੋਰ
ਜ਼ਿਹਨ ਦੇ ਵਿਚ ਸੁਲਘ ਪਈ, ਕੱਚਿਆਂ ਰਾਹਾਂ ਦੀ ਰੇਤ
ਯਾਦ ਆਈ ਤਪਦਿਆਂ ਰਾਹਾਂ ਦੀ ਤੋਰ।

ਘਰ ਆਪਣੇ ਦੇਖਦਾਂ ਹਾਂ, ਲਿਸ਼ਕਦਾ ਪਿਆ ਗਰਮ ਸੂਟ
ਹੈਂਗਰ ਤੋਂ ਜੋ ਲਟਕਦਾ ਹੈ
ਤੇ ਚੇਤਿਆਂ ਵਿਚ ਵਾਰ ਵਾਰ
ਅਜੇ ਵੀ ਘਸਿਆ ਪੁਰਾਣਾ, ਡੱਬ-ਖੜੱਬਾ ਅੱਧੋ-ਰਾਣਾ
ਇਕ ਸਵੈਟਰ ਭਟਕਦਾ ਹੈ।

ਬੂਟ ਤੇ ਇਸ ਸੂਟ ਦਾ, ਸਫ਼ਰ ਹੈ ਕਿੰਨਾ ਨਿਆਰਾ
ਖੁਸ਼ ਹਾਂ ਕਿ ਟੇਢੇ-ਮੇਢੇ ਰਸਤਿਆਂ 'ਤੇ

ਮੈਂ ਸਬੂਤੀ ਤੋਰ ਤੁਰਦਾ, ਜਦੋਂ ਵੀ ਹਾਂ ਅੱਕ ਜਾਂਦਾ
ਘੜੀ ਪਲ ਦਮ ਲੈਣ ਦੇ ਲਈ
ਖੋਲ੍ਹ ਬਹਿੰਦਾ ਹਾਂ ਮੈਂ ਛੱਜੂ ਦਾ ਚੁਬਾਰਾ
ਜੋ ਹੈ ਦੁਨੀਆਂ ਤੋਂ ਨਿਆਰਾ...

ਕਿੰਨੇ ਨਗਰ-ਕਿੰਨੇ ਸ਼ਹਿਰਾਂ ਦੀਆਂ
ਸੜਕਾਂ ਦੀ ਮੈਂ ਖਾਕ ਛਾਣੀ
ਫੱਕੀਆਂ ਕਿੰਨੀਆਂ ਮੈਂ ਧੂੜਾਂ
ਪਰ ਆਪਣੀ ਮਿੱਟੀ ਦੇ ਨਾਲ
ਸਾਕ ਹੋਇਆ ਹੋਰ ਪੀਡਾ, ਨਾਤਾ ਜੁੜਿਆ ਹੋਰ ਗੂੜ੍ਹਾ...

***(82 ਸ਼ਾਲੀਮਾਰ ਨਗਰ, ਜੋਧਾਮੱਲ ਰੋਡ, ਹੁਸ਼ਿਆਰਪੁਰ-146 001***
***ਫੋਨ:94176-83769)***

## ਤਿੰਨ ਕਵਿਤਾਵਾਂ: ਸਤਪਾਲ ਭੀਖੀ

**ਕਾਹਨ**

ਵਿਰਾਸਤ 'ਚੋਂ ਮਿਲਿਆ ਰਿਕਸ਼ਾ
ਤੇ ਹੱਥਾਂ 'ਤੇ ਖੁਣ ਗਏ
ਹੱਥਿਆਂ ਦੇ ਨਿਸ਼ਾਨ ਦੇਖ, ਮੈਂ ਸੋਚਾਂ
ਕੌਣ ਕਿਸ ਨੂੰ ਧੂਅ ਰਿਹਾ।

ਬਾਪੂ ਕਾਨ੍ਹ ਕਾਨ੍ਹ ਕਹਿੰਦਾ
ਮਹਾਂਭਾਰਤ ਦੇ ਕਿੱਸੇ ਸੁਣਾਉਂਦਾ
ਕੌਰਵਾਂ 'ਤੇ ਬੜੀਆਂ ਆਰਾਂ ਲਾਉਂਦਾ
ਮੈਂ ਬਚਪਨ ਦੇ ਸੁਪਨਿਆਂ 'ਚ
ਕੌਰਵਾਂ ਨੂੰ ਲੱਭਦਾ ਰਹਿੰਦਾ
ਝੁੱਗੀ ਬੈਠਾ, ਮਹਿਲ ਤਲਾਸ਼ਦਾ
ਤੇ ਆਪਣੀ ਦਵਾਰਕਾ ਕਿਆਸਦਾ
ਤਾਂ ਹੋਰ ਕਾਹਨ ਉਦੇ ਹੁੰਦਾ
ਗੋਪੀਆਂ ਦੀਆਂ ਪੈੜਾਂ ਨੱਪਦਾ
ਅਨੇਕ ਕੋਨੇ ਗਾਹ ਆਉਂਦਾ
ਮੱਖਣ ਲੱਦੀਆਂ ਗਾਗਰਾਂ ਲੱਭਦਾ, ਮਟਕੀਆਂ ਭੰਨਦਾ
ਜਦ ਸੁਪਨਿਆਂ 'ਚੋਂ ਬਾਹਰ ਆਉਂਦਾ
ਸੱਚ ਜਿਸਮ ਤੋਂ ਕੁੰਜ ਲਾਹੁੰਦਾ
ਕੁਝ ਵੀ ਪੱਲੇ ਨਾ ਪਾਉਂਦਾ।

ਬਾਪ ਦੇ ਕਿਆਸੇ ਕਾਹਨ ਹੱਥੋਂ
ਰਥ ਦੀਆਂ ਵਾਗਾਂ ਢਿੱਲੀਆਂ ਪੈਣ ਲੱਗੀਆਂ



ਅਰਥਾਂ ਦੀਆਂ ਅੰਗੜਾਈਆਂ
ਜ਼ਿਹਨ ਦੇ ਕੋਨਿਆਂ 'ਚ ਖਹਿਣ ਲੱਗੀਆਂ
---ਤੇ ਇਹ ਸੁਪਨਾ
ਆਪਣੇ ਆਪ ਟਿੱਕੀ ਵਾਂਗ ਲਹਿ ਗਿਆ।

ਸਿਖਰ ਦੁਪਹਿਰੇ ਰਿਕਸ਼ੇ ਨੂੰ ਡੰਗਰਾਂ ਵਾਂਗ ਖਿਚਦਿਆਂ
ਮੈਂ ਲੋਕਾਈ ਲਈ, ਰਥਵਾਨਾਂ ਵਾਂਗ ਜਾਨ ਹੂਲੀ ਹੈ
ਪਸੀਨੇ 'ਚੋਂ ਰਕਤ ਬੂੰਦਾਂ, ਮੈਂ ਰੋਜ਼ ਵੇਖਦਾ ਹਾਂ
ਖੁਦ ਨੂੰ ਵੇਚਕੇ, ਤਵੇ ਦੀ ਰੋਟੀ ਸੇਕਦਾ ਹਾਂ
ਤੇ ਬੁੱਢੇ ਧੌਲਿਆਂ 'ਚ ਸੋਚਦਾ ਹਾਂ
ਕਿ ਵਾਸੂ ਨੇ ਜੇਲ੍ਹ ਕੋਠੜੀ 'ਚ ਸਾਹ ਲਏ ਹਨ
ਕੰਸ ਦੀ ਨੌਕਰੀ ਕੀਤੀ ਹੈ
ਤੇ ਮੇਰੀ ਰੁਕਮਣੀ
ਪਾਟੀਆਂ ਬਿਆਈਆਂ 'ਚੋਂ ਆਉਂਦੀ
ਗੋਹੇ ਦੀ ਗੰਧ 'ਚੋਂ ਹੀ ਮੁਖਾਤਬ ਹੋਈ ਹੈ।

ਮੈਂ ਲੱਭਦਾ ਹਾਂ ਦੁਰਯੋਧਨ- ਦੁਸਾਸ਼ਨ
ਮੁੱਕੇ ਬਣੇ ਤਣੇ, ਅੰਤ ਹਨੇਰ ਦਾ ਮਨਜ਼ਰ ਬਣੇ।

ਇਹ ਵਿਰਾਸਤ- ਜ਼ੰਗਾਲ ਲੱਗਿਆ ਰਿਕਸ਼ਾ
ਆਪਣੇ ਪੁੱਤਰ ਨੂੰ ਦਿੰਦਿਆਂ, ਮੈਂ ਸੋਚਦਾ ਹਾਂ
ਪੁਰਖਿਆਂ ਨੇ ਮੇਰਾ ਨਾਂ ਕਾਹਨ ਰੱਖਕੇ
ਜਰਵਾਣਿਆਂ ਨਾਲ ਪੁਗਾਈ ਹੈ
ਮੈਨੂੰ ਇਹੋ ਸਮਝ ਆਈ ਹੈ।

ਅੱਜ ਕਲ ਮੈਂ
ਨਵੇਂ ਨਾਂ ਬਾਰੇ ਸੋਚਦਾ ਰਹਿੰਦਾ ਹਾਂ!

**ਦੇਵਾ**

ਦੇਵਾ ਰੂਪ ਵਟਾਉਂਦਾ
ਰੋਜ਼ ਰੋਜ਼ ਘਰ ਅੱਗੇ ਆ ਕੇ
ਅਲਖ ਜਗਾਉਂਦਾ।

ਅਲਖ 'ਚ ਉਸਦੇ ਰੰਗ ਬਦਲਦੇ, ਢੰਗ ਬਦਲਦੇ
ਤੋਰ ਤੁਰਨ ਤੇ ਬੋਲਣ - ਚਾਲਣ
ਤੱਕਣੀ - ਚੱਖਣੀ, ਪਹਿਰਨ - ਪਚਰਨ
ਹੱਥਾਂ ਵਿਚਲੇ ਸੰਦ ਬਦਲਦੇ
ਨਵਾਂ ਰੂਪ ਤੇ ਨਵੀਂ ਉਮੰਗ

ਸਾਹਾਂ ਵਿਚ ਕੁਝ ਨਿੱਘਾ ਨਿੱਘਾ, ਪਿਆਰਾ ਪਿਆਰਾ
ਪਰ ਕਦੇ ਉਹ ਨਵੇਂ ਰੂਪ ਵਿਚ ਦਗਦਾ ਆਉਂਦਾ
ਚੀਕਾਂ ਮਾਰ ਕਹਿਕਹੇ ਲਾਉਂਦਾ
ਬੱਸ ਇੰਝ ਹੀ ਉਹ
ਰੰਗ ਬਦਲਦਾ, ਢੰਗ ਬਦਲਦਾ- ਬਾਘੀਆਂ ਪਾਉਂਦਾ
ਦੇਵ ਲੋਕ ਦਾ ਦੇਵ ਕਹਾਉਂਦਾ।

ਦੇਵ ਲੋਕ ਦਾ ਦੇਵਾ
ਅੰਤਲੇ ਦਿਨ ਆ ਕੇ, ਝੋਲੀ ਫੈਲਾਉਂਦਾ
ਹੱਥ ਜੋੜਦਾ, ਗਿੜਗਿੜਾਉਂਦਾ
ਦੰਮਾਂ ਬਦਲੇ ਜਾਨ ਵਿਛਾਉਂਦਾ।

ਮੈਨੂੰ ਮੇਰੇ ਪਿੰਡ ਦਾ ਦੇਬੂ ਚੇਤੇ ਆਉਂਦਾ
ਬੜਾ ਸਤਾਉਂਦਾ
ਹੋਰ ਨਗਰ ਦਾ ਦੇਬੂ ਏਥੇ ਦੇਵਾ ਬਣਿਆ
ਬਹੁ ਰੂਪਾਂ ਦੀਆਂ ਬਹੁ ਕਥਾਵਾਂ ਵਾਲਾ ਦੇਬੂ
ਅੱਜ ਵੀ ਮੇਰੇ ਦਰ ਦੇ ਉੱਤੇ
ਲੰਮੀ ਦਸਤਕ ਦੇ ਦਿੰਦਾ ਹੈ।

ਦਰ ਮੇਰੇ 'ਤੇ ਆਉਂਦਾ ਦੇਵਾ
ਤੇ ਉਸਦੇ ਪਹਿਰਾਵੇ ਪਿੱਛੇ
ਕੋਟਨ ਹੀ ਲੰਗਾਰ ਖੜ੍ਹੇ ਨੇ
ਕਿੰਨੇ ਉਸਦੇ ਯਾਰ ਖੜ੍ਹੇ ਨੇ।

ਗੋਰਖਪੁਰ ਤੋਂ ਲੰਘ ਰਹੀਆਂ ਟਰੇਨਾਂ ਦੱਸਣ
ਕਿੰਨੇ ਦੇਵੇ ਤੇ ਰੰਗ ਕਿੰਨੇ
ਰਿਜ਼ਕ ਸ਼ਹਿਰ ਨੂੰ ਲੰਘ ਰਹੇ ਨੇ।

ਤੇ ਇਕ ਗੱਡੀ ਦਿੱਲੀ ਪੁੱਜੇ
ਗੋਲ ਗੋਲ ਇਮਾਰਤ ਦੇ ਵਿਚ
ਗੋਲ ਗੋਲ ਮੁਸਕਾਉਂਦੇ ਬੰਦੇ
ਗੋਲ ਗੋਲ ਜਿਹੀਆਂ ਗੱਲਾਂ ਕਰਦੇ, ਸਮਝ ਨਾ ਆਉਂਦੇ।

ਕਿਸੇ ਘਰ ਦੀ ਕਿਸੇ ਨੁੱਕਰ 'ਤੇ
ਦਰ ਤਾਈਂ ਖੜਕਾਉਂਦਾ ਦੇਵਾ - ਟੀ.ਵੀ. ਉੱਤੇ ਝਾਤੀ ਮਾਰੇ
ਰੌਲੇ ਸ਼ੋਰ-ਸ਼ਰਾਬੇ ਦੇ ਵਿਚ
ਕੋਈ ਕੋਈ ਗੱਲ ਕੰਨੀਂ ਵੜਦੀ।
ਗੋਲ ਗੋਲ ਇਮਾਰਤ ਦੇ ਵਿਚ



ਗੋਲ ਗੋਲ ਜਿਹੀਆਂ ਗੱਲਾਂ ਦੇ ਵਿਚ
ਦੇਵਾ ਅਤੇ ਇਮਾਰਤ ਦੋਵੇਂ
ਮੇਰੇ ਸਾਹਵੇਂ ਅਡੋਲ ਖੜ੍ਹੇ ਨੇ!

## ਇੱਟ

ਚੁਰਾਹੇ ਡਿੱਗੀ ਇੱਟ ਦੀ ਸੰਵੇਦਨਾ
ਟੁੰਬਦੀ ਹੈ ਮੈਨੂੰ
ਹਰੀਏ ਤੇ ਰਾਮਕਲੀ ਨੇ ਪੱਥੀ ਹੈ
ਇਹ ਇਸਦੀ ਖੁਸ਼ਬੋ ਦੱਸਦੀ ਹੈ।

ਬੇਘਰਿਆਂ ਦੀ ਇੱਟ ਵਿਚ
ਕਿਸੇ ਘਰ ਲਈ ਦੁਆ ਛੁਪੀ ਹੈ।

ਜਿਵੇਂ ਗੁੰਨ੍ਹੇ ਗਏ ਸਾਰੀ ਉਮਰ
ਉਂਝ ਹੀ ਮਿੱਟੀ 'ਚ ਗੁੰਨ੍ਹੀ
ਸਾਂਚੇ 'ਚ ਢਲੀ ਹੈ, ਸੇਕ 'ਤੇ ਬਲੀ ਹੈ
ਸੱਚਮੁੱਚ ਦੋਵਾਂ ਦੇ ਹੁਨਰ ਦੀ ਕਲੀ ਹੈ!

ਛੂੰਹਦਾ ਹਾਂ ਇੱਟ ਨੂੰ
ਜਿਵੇਂ ਕਿਰਤ ਦੇ ਹੱਥਾਂ ਨੂੰ ਚੁੰਮਿਆ ਹੋਵੇ।

ਇੱਟ 'ਤੇ ਲੱਗਿਆ ਨਿਸ਼ਾਨ ਕਿਸੇ ਹੋਰ ਦਾ
ਕੰਨੀਆਂ 'ਤੇ ਘੁੰਮਦਾ ਅਹਿਸਾਨ ਕਿਸੇ ਹੋਰ ਦਾ
ਮਾਣ ਕਿਸੇ ਹੋਰ ਦਾ, ਸਨਮਾਨ ਕਿਸੇ ਹੋਰ ਦਾ।

ਇਹ ਸਿਰਫ਼ ਰੋੜਾ ਨਹੀਂ
ਅੱਧਾ ਨਹੀਂ, ਪੌਣਾ ਨਹੀਂ
ਡਲੀ ਨਹੀਂ, ਖੰਘਰ ਨਹੀਂ
ਪਿੱਲਾ ਨਹੀਂ, ਸਿਲ੍ਹਾ ਨਹੀਂ
ਬੁੱਤਘਾੜੇ ਦੇ ਖੂਬਸੂਰਤ ਬੁੱਤ ਵਾਂਗ
ਜਾਪਦਾ ਹੈ ਹਰ ਅੰਸ਼ ਇਸ ਦਾ - ਵੰਸ਼ ਇਸ ਦਾ।

ਸੰਵੇਦਨਾ 'ਚੋਂ ਸੋਚਦੀ ਇੱਟ
ਇਹ ਖੁਸ਼ਬੂ ਦੂਜੀ ਖੁਸ਼ਬੂ ਦੇ ਘਰ ਜਾਵੇ
ਜਾਂ ਕਿਰਤ ਕੁੱਲੀ ਦੀ ਨਿਉਂ ਵਿਚ ਉਤਰ ਜਾਵੇ।

*(ਐੱਮ.ਆਈ.ਜੀ. 578, ਫੇਜ਼-1, ਅਰਬਨ ਅਸਟੇਟ, ਪਟਿਆਲਾ- 147 002*
*ਫੋਨ: 84270-44011)*

## ਦੋ ਗ਼ਜ਼ਲਾਂ: ਸੁਰਿੰਦਰ ਸੋਹਲ

ਕਿਵੇਂ ਗੁਨਾਹ ਦੀ ਕਾਲਖ ਤੋਂ ਪਾਕਿ-ਸਾਫ਼ ਰਹੇ।
ਚਿਰਾਗ਼ ਆਪ ਹੀ ਜੇ ਨੂਰ ਦੇ ਖ਼ਿਲਾਫ਼ ਰਹੇ।

ਅਸੀਂ ਤਾਂ ਆਪ ਹੀ ਕਾਤਿਲ ਬਣੇ ਹਾਂ ਪਰੀਆਂ ਦੇ,
ਤੇ ਆਖਦੇ ਹਾਂ, ਨਾ ਕਿਧਰੇ ਵੀ ਕੋਹਕਾਫ਼ ਰਹੇ।

ਸਮੁੰਦਰਾਂ ਦੀ ਜਲਣ ਹੋਣ ਲੱਗ ਪਈ ਜ਼ਾਹਿਰ,
ਜਜ਼ੀਰਿਆਂ ਦੇ ਬਦਨ 'ਤੇ ਸਦਾ ਹੀ ਭਾਫ਼ ਰਹੇ।

ਘੁਲ਼ੇ ਜੇ ਜ਼ਹਿਰ ਤਾਂ ਹੰਝੂਆਂ 'ਚ ਰੋੜ੍ਹ ਦੇਂਦਾ ਹਾਂ,
ਕਿ ਦਿਲ ਦੀ ਝੀਲ ਸਦਾ ਸਾਫ਼ ਤੇ ਸ਼ਫ਼ਾਫ਼ ਰਹੇ।

ਕੋਈ ਅਸੀਸ ਹੀ ਮੰਜ਼ਿਲ 'ਤੇ ਲੈ ਗਈ ਮੈਨੂੰ,
ਸਫ਼ਰ 'ਚ ਰਾਹ ਵੀ ਉਂਝ ਤਾਂ ਮੇਰੇ ਖ਼ਿਲਾਫ਼ ਰਹੇ।

ਨਾ ਦੁਸ਼ਮਣਾਂ 'ਤੇ ਗਿਲਾ ਹੈ ਨਾ ਹਿਰਖ ਯਾਰਾਂ 'ਤੇ,
ਮੇਰੇ ਤਾਂ ਆਪਣੇ ਅੰਦਰ ਹੀ ਇਖ਼ਤਿਲਾਫ਼ ਰਹੇ।

**000**

ਨਦੀ, ਅਕਾਸ਼, ਸਿਤਾਰੇ, ਗੁਲਾਬ ਮੰਗਦਾ ਹੈ।
ਖਿਡੌਣਿਆਂ ਦੀ ਥਾਂ ਬੱਚਾ ਕਿਤਾਬ ਮੰਗਦਾ ਹੈ।

ਤੁਹਾਡੇ ਤਾਜ ਦੇ ਹੀਰੇ, ਮੇਰੇ ਹੀ ਫੱਟ ਤਾਂ ਨਹੀਂ?
ਲਹੂ-ਲੁਹਾਣ ਸਿਪਾਹੀ ਜਵਾਬ ਮੰਗਦਾ ਹੈ।

ਇਦ੍ਹੇ ਸਕੂਨ, ਸੁਰਾਂ, ਸਾਜ਼ ਗੁੰਮ ਗਏ ਸ਼ਾਇਦ,
ਜੋ ਰੋਜ਼ ਆਣ ਕੇ ਰੁੱਖ ਤੋਂ ਰਬਾਬ ਮੰਗਦਾ ਹੈ।

ਮਿਲੇ ਸਲੇਟ ਨਾ ਐਸੀ ਕਿ ਜਿਸ 'ਤੇ ਜੋੜ ਕਰਾਂ,
ਮੇਰਾ ਲਹੂ ਹੀ ਮੇਰੇ ਤੋਂ ਹਿਸਾਬ ਮੰਗਦਾ ਹੈ।

ਨਦੀ ਨੂੰ ਪੂਰ ਕੇ ਲੱਭਦਾ ਹੈ ਅਕਸ ਪਾਣੀ ਦਾ,
ਬਹੁਤ ਅਜੀਬ ਹੈ ਬੰਦਾ, ਸਰਾਬ ਮੰਗਦਾ ਹੈ।

ਮੇਰਾ ਅਤੀਤ ਵੀ ਹੁਣ ਤਾਂ ਮੇਰੇ ਭਵਿੱਖ ਕੋਲੋਂ,
ਸ਼ਰੀਕ ਵਾਂਗਰਾਂ, ਹਿੱਸੇ ਦੇ ਖ਼ਾਬ ਮੰਗਦਾ ਹੈ।

***(15 Remsen Avenue, Valley Stream, NY 11580 U. S. A.)***



## ਦੋ ਗਜ਼ਲਾਂ: ਗੁਰਨਾਮ ਢਿੱਲੋਂ

ਨਿੱਤ ਜ਼ਿੰਦਗੀ ਦੇ ਵਿਚ ਝੱਖੜ ਆਉਂਦੇ ਰਹੇ।
ਸਿਰ 'ਤੇ ਝੱਲਦੇ ਰਹੇ, ਮੁਸਕਰਾਉਂਦੇ ਰਹੇ।

ਜ਼ਖ਼ਮ ਗ਼ੈਰਾਂ ਨੇ ਤਾਂ ਗਹਿਰੇ ਲਾਏ ਸੀ ਪਰ,
ਮਿੱਤਰ ਮਿਲਦੇ ਰਹੇ, ਮਲ੍ਹਮ ਲਾਉਂਦੇ ਰਹੇ।

ਦੂਰ ਹੋ ਕੇ ਵੀ ਉਹ ਹੋਏ ਦਿਲ ਤੋਂ ਨਾ ਦੂਰ,
ਦੀਵੇ ਯਾਦਾਂ ਦੇ ਅਸੀਂ ਜਲਾਉਂਦੇ ਰਹੇ।

ਰਾਤ ਸੁੰਨਸਾਨ, ਵੀਰਾਨ, ਸੀ ਕਹਿਰਵਾਨ,
ਜੁਗਨੂੰ ਆਸਾਂ ਦੇ ਪਰ ਰਾਹ ਵਿਖਾਉਂਦੇ ਰਹੇ।

ਕਾਇਮ ਰੱਖੇ, ਸਿਦਕ, ਉੱਦਮ ਤੇ ਹੌਸਲੇ,
ਜਾਬਰ ਭਾਵੇਂ ਸਦਾ ਸਿਤਮ ਢਾਹੁੰਦੇ ਰਹੇ।

ਹੋਇਆ ਵਕਤ ਜਦੋਂ ਮਕਤਲ ਵੱਲ ਜਾਣ ਦਾ,
ਅਸੀਂ ਨੱਚਦੇ ਰਹੇ, ਗੀਤ ਗਾਉਂਦੇ ਰਹੇ।

ਐ ਮੌਤ ! ਆ ਸਾਹਵੇਂ ਤੇ ਸ਼ੀਸ਼ੇ ਨੂੰ ਵੇਖ,
ਫ਼ਤਹਿ, ਮਿਟ ਕੇ, ਤੇਰੇ ਉੱਤੇ ਪਾਉਂਦੇ ਰਹੇ।

000

ਤੇਰੀ ਰੰਗੀਨ ਮਹਿਫ਼ਲ ਵਿਚ ਦੱਸ ਮੈਂ ਕਿਸ ਤਰ੍ਹਾਂ ਆਵਾਂ ।
ਇਹ ਅੱਥਰਾ ਦਿਲ ਸਮਝਦਾ ਨਹੀਂ ਮੈਂ ਭਾਵੇਂ ਲੱਖ ਸਮਝਾਵਾਂ।

ਮੈਂ ਔਝੜ ਰਾਹ 'ਤੇ ਜੇ ਤੁਰਿਆਂ, ਤਾਂ ਸੋਚ ਸਮਝ ਕੇ ਤੁਰਿਆਂ,
ਮੇਰੇ ਪੈਰਾਂ ਨੂੰ ਰਾਸ ਆਉਂਦੀਆਂ ਨਹੀਂ ਮਖਮਲੀ ਰਾਵਾਂ।

ਜਦੋਂ ਤੱਕਦਾ ਹਾਂ ਧਰਤੀ ਦੇ ਜ਼ਖ਼ਮ ਤਾਂ ਇਸ ਤਰ੍ਹਾਂ ਲਗਦੈ,
ਆਵਾਜ਼ਾਂ ਮਾਰਦੇ ਮੈਨੂੰ ਦੁਖੀ ਬੱਚੇ, ਬਿਰਧ ਮਾਵਾਂ।

ਜਦੋਂ ਕਿ ਜ਼ੋਰ-ਜ਼ਬਰ, ਜ਼ੁਲਮ ਇਸ ਦੁਨੀਆਂ 'ਚ ਹੋ ਰਹੇ ਨੇ,
ਹੈ ਮਿਹਣਾ ਜ਼ਿੰਦਗੀ ਮੇਰੀ ਨੂੰ ਜੇ ਚੁੱਪ ਕਰ ਕੇ ਬਹਿ ਜਾਵਾਂ।

ਦਿਨੇ ਮੈਂ ਸੌਂ ਨਹੀਂ ਸਕਦਾ, ਤੇ ਰਾਤੀਂ ਨੀਂਦ ਨਹੀਂ ਆਉਂਦੀ,
ਜ਼ਮਾਨਾ ਸਮਝਦਾ ਇੰਗਲੈਂਡ ਵਿਚ ਮੈਂ ਐਸ਼ ਫ਼ਰਮਾਵਾਂ।

***(39 Bullscope Lane Horndean, Waterlooville, Hants. UK PO8 9RA)***

## ਦੋ ਗ਼ਜ਼ਲਾਂ: ਮਨਜੀਤ ਪੁਰੀ

ਹੋਂਦ ਮੇਰੀ ਨੂੰ ਹਜ਼ਾਰਾਂ ਮੁਸ਼ਕਿਲਾਂ ਹੀ ਮੁਸ਼ਕਿਲਾਂ
ਮੈਂ ਤੁਰਾਂ ਜਿੱਧਰ ਵੀ ਓਧਰ ਹੀ ਮੇਰਾ ਨੁਕਸਾਨ ਹੈ।
ਪੱਥਰਾਂ ਨੂੰ ਸੀਨੇ ਲਾ ਕੇ ਜੀਣਾ ਹੈ ਔਖਾ ਮਗਰ
ਸ਼ੀਸ਼ਿਆਂ ਦੇ ਰੂਬਰੂ ਖੜ੍ਹਨਾ ਕਦੋਂ ਆਸਾਨ ਹੈ।
ਸ਼ਹਿਰ ਦੀ ਆਬੋ-ਹਵਾ ਰਲ਼ ਕੇ ਬਣਾਵੋ ਸਾਜ਼ਸ਼ੀ
ਭੌਰਿਆਂ ਨੂੰ ਫੜ ਲਵੋ ਮਹਿਕਾਂ ਖਿੰਡਾ ਕੇ ਆਰਜ਼ੀ।
ਮਾਰ ਕੇ ਸਭ ਤਿਤਲੀਆਂ ਲਾਸ਼ਾਂ ਦੀ ਕੀਮਤ ਤੈਅ ਕਰੋ
ਬਾਗ਼ ਦੇ ਮਾਲੀ ਦਾ ਇਹ ਕੇਹਾ ਨਵਾਂ ਫ਼ੁਰਮਾਨ ਹੈ।
ਕਿਧਰੇ ਪੋਟਾ ਛਾਂ ਮਿਲੇ ਇਹ ਗੱਲ ਬੜੀ ਸੀ ਦੂਰ ਦੀ
ਧੁੱਪ ਵੀ ਮੈਨੂੰ ਤਾਂ ਸੀ ਸਾਹਵੇਂ ਬਿਠਾ ਕੇ ਘੂਰਦੀ।
ਤੂੰ ਇਕੱਲੀ ਦੱਸ ਕਿਹੜੇ ਕਿਹੜੇ ਖੱਪੇ ਪੂਰਦੀ
ਸੁਣ ਮੇਰੀ ਮਹਿਬੂਬ ਅਪਣਾ ਅੱਡੋ-ਅੱਡ ਸ਼ਮਸ਼ਾਨ ਹੈ।
ਫੜਨ ਖਾਤਰ ਉਡਦਿਆਂ ਨੂੰ ਸੌ ਸੌ ਹੀਲੇ ਕਰਨਗੇ
ਜਾਲ਼ ਵਿਚ ਭਰਮਾਉਣ ਲਈ ਸੋਨੇ ਦੇ ਧਾਗੇ ਜੜਨਗੇ।
ਖੰਭ ਵੀ ਨੇ ਉੱਝ ਤਾਂ ਹੈ ਗਗਨ ਵੀ, ਪਰ ਖ਼ੁਦ ਬਿਨਾਂ
ਸ਼ਿਕਰਿਆਂ ਨੂੰ ਹੋਰ ਦੀ ਪਰਵਾਜ਼ ਕਦ ਪ੍ਰਵਾਨ ਹੈ।
ਮਾਲਕਾਂ ਨੇ ਪਿੜ ਜਦੋਂ ਸੀ ਰੀਝ ਲਾ ਸੰਭਰ ਲਿਆ
ਹਾਰ ਕੇ ਪੰਛੀ ਨੇ ਫਿਰ ਬੋਟਾਂ ਦਾ ਸੌਦਾ ਕਰ ਲਿਆ।
ਜ਼ਿੰਦਗੀ ਖੁੱਸਦੀ ਜਦੋਂ ਹੈ ਜਾਨ 'ਤੇ ਬਣਦੀ ਜਦੋਂ
ਫੇਰ ਆਉਂਦੀ ਹੈ ਸਮਝ ਕਿ ਕੌਣ ਕਿਸਦੀ ਜਾਨ ਹੈ।

000

ਕਿਵੇਂ ਸਾਡੀ ਖ਼ੁਸ਼ੀ ਦੀ ਬੜ੍ਹਕ ਬਣਗੀ ਚੀਕ ਵੇਖਾਂਗੇ
ਕਿ ਤੈਨੂੰ ਬਣਕੇ ਤੇਰੀ ਨਜ਼ਰ ਤੋਂ ਬਾਰੀਕ ਵੇਖਾਂਗੇ।
ਤੂੰ ਸਾਡਾ ਹੌਸਲਾ ਦੇਖੀਂ ਸਾਡੇ ਆਖਰੀ ਸਾਹ ਤਕ
ਤੇ ਤੇਰੀ ਬੇਬਸੀ ਆਪਾਂ ਵੀ ਸੂਲੀ ਤੀਕ ਵੇਖਾਂਗੇ।
ਤੂੰ ਆਪਣੇ ਘਰ ਲਈ ਰੋਕੀਂ ਅਸੀਂ ਖੇਤੀਂ ਲਿਜਾਵਾਂਗੇ
ਕਿਵੇਂ ਖਿੱਚੇਂਗਾ ਪਾਣੀ ਤੇ ਭਲਾ ਤੂੰ ਲੀਕ ਵੇਖਾਂਗੇ।
ਬੜੇ ਅੱਕੇ ਪਏ ਹਾਂ ਆਪਾਂ ਵੀ ਹੁਣ ਘੁੱਟ ਭਰ ਭਰ ਕੇ
ਕਿ ਆ ਜਾ ਸਿਤਮ ਤੇਰਾ ਇਕੋ ਸਾਹੇ ਡੀਕ ਵੇਖਾਂਗੇ।
ਤੂੰ ਆਪਣੇ ਤੀਰ ਲੈ ਆਵੀਂ ਅਸੀਂ ਸੀਨੇ ਲਿਆਵਾਂਗੇ
ਖੜ੍ਹੇ ਕੇ ਰੂ ਬਰ ਰੂ ਹੈ ਕੌਣ ਕਿੰਨਾ ਠੀਕ ਵੇਖਾਂਗੇ।
ਹਟਾ ਕੇ ਲਾਂਭਿਉਂ ਪਹਿਰਾ ਮਿਲੀਂ ਸ਼ਸਤਰ ਪਰੇ ਧਰ ਕੇ
ਤੇ ਫਿਰ ਤੇਰੇ 'ਚ ਸੱਚੀਂ ਕਿੰਨੀ ਹੈ ਤੌਫ਼ੀਕ ਵੇਖਾਂਗੇ।

***(ਪੱਖੀ ਕਲਾਂ, ਫ਼ਰੀਦਕੋਟ-151203 ਫੋਨ: 98148-15026)***



## ਮੇਰੇ ਭਾਈਆ ਜੀ: ਦਰਸ਼ਨ ਸਿੰਘ

ਆਪਣੇ ਪਿਤਾ ਨੂੰ ਅਸੀਂ *ਭਾਈਆ ਜੀ* ਸਦਦੇ ਸਾਂ। ਬੜੀ ਦਰਸ਼ਨੀ ਹਸਤੀ ਸਨ। ਲੰਮੇ ਝੰਮੇ। ਸਿਰ 'ਤੇ ਚਿੱਟੀ, ਮਾਇਆ-ਲੱਗੀ ਪੱਗ। ਉੱਪਰ ਸ਼ਮਲੇ ਤੇ ਪਿੱਛੇ ਲੜ ਵਾਲੀ। ਗਲ਼ ਗੋਡਿਆਂ ਤਕ ਆਉਂਦਾ ਕੁੜਤਾ। ਤੇੜ ਫਿੱਕੀ ਚਾਰਖ਼ਾਨੀ ਤਹਿਮਦ। ਦਾੜ੍ਹੀ ਕਾਲੀ। ਵਸਮੇ ਨਾਲ ਰੰਗੀ ਹੋਈ। ਲਾਖੀਆਂ ਭਾਹਾਂ ਮਾਰਦੀ। ਪੈਰੀਂ ਧੌੜੀ ਦੀ ਜੁੱਤੀ। ਗਵਾਂਢਲੇ ਮੋਚੀ ਦੀ ਬਣੀ ਹੋਈ। ਉਚੇਚ ਵੇਲੇ *ਫਲੈਕਸ* ਦੀ ਗੁਰਗਾਬੀ। ਰਈਸ ਨਹੀਂ ਤਾਂ ਚੰਗੇ ਖਾਂਦੇ ਪੀਂਦੇ ਘਰ ਦੇ ਲਗਦੇ ਸਨ। ਅੰਦਾਜ਼ ਕੁਝ ਕੁਝ ਮੁਸਲੱਕਾ ਸੀ। ਪਿੱਛੋਂ ਪਿੰਡੀ ਭੱਟੀਆਂ ਦੇ ਹੋਣ ਕਰਕੇ। ਉਸੇ ਦੁੱਲੇ ਭੱਟੀ ਵਾਲੀ ਪਿੰਡੀ ਦੇ।

ਹਿੰਦੂ ਪਿਉ ਦੇ ਜਾਏ ਸਨ। ਪਰਿਵਾਰ ਦੇ ਪਹਿਲੇ ਸਿੱਖ। ਇਕ ਵੇਲੇ ਪਰਿਵਾਰਾਂ 'ਚ ਇਕ ਪੁੱਤਰ ਨੂੰ ਸਿੱਖ ਬਣਾਉਣ ਦਾ ਰਵਾਜ ਹੁੰਦਾ ਸੀ। ਬਹੁਤੀ ਵਾਰੀ ਸਭ ਤੋਂ ਵੱਡੇ ਪੁੱਤਰ ਨੂੰ। ਭਾਈਆ ਜੀ ਵੀ ਆਪਣੇ ਹਿੰਦੂ ਪਿਓ ਦੇ ਸਭ ਤੋਂ ਵੱਡੇ ਪੁੱਤਰ ਸਨ।

ਜਦੋਂ ਸਾਂਦਲ ਬਾਰ ਬਣੀ, ਭਾਈਆ ਜੀ ਪਿੰਡੀ ਛੱਡ ਮੰਡੀ ਸਾਂਗਲਾ ਹਿਲ ਆ ਗਏ। ਇਹ ਸਮਾਂ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਕਿਸੇ ਪਹਿਲੇ ਸਾਲ ਦਾ ਹੋਵੇਗਾ। ਪੰਜ ਕੁ ਹਜ਼ਾਰ ਦੀ ਵਸੋਂ ਵਾਲਾ ਇਹ ਕਸਬਾ ਲਾਇਲਪੁਰ ਤੇ ਲਾਹੌਰ ਦੇ ਵਿਚਾਲੇ ਪੈਂਦਾ ਸੀ। ਰੇਲ ਜੰਕਸ਼ਨ ਸੀ। ਉੱਥੋਂ ਗੱਡੀ ਵਜ਼ੀਰਾਬਾਦ ਵੀ ਜਾਂਦੀ ਸੀ। ਜੜ੍ਹਾਂ ਵਾਲਾ, ਚਿਨਿਓਟ, ਸਰਗੋਧਾ ਵੀ ਨੇੜੇ ਸਨ। ਨਨਕਾਣਾ ਸਾਹਿਬ ਡੰਡੀਉਂ ਡੰਡੀ ਮਸਾਂ ਅੱਠ ਦਸ ਮੀਲ ਸੀ।

ਭਾਈਆ ਜੀ ਨੇ ਪਹਿਲੋਂ ਉੱਥੇ ਪਰਚੂਨ ਦੀ ਹੱਟੀ ਪਾਈ। ਫੇਰ,ਉਹਦੇ ਪਿੱਛੇ ਹੀ ਪੈਂਦਾ ਤੇ ਸਾਡੀ ਗਲ਼ੀ 'ਚ ਖੁਲ੍ਹਦਾ, ਇਕ ਗੁਦਾਮ ਲੈ ਥੋਕ ਦਾ ਕੰਮ ਸ਼ੁਰੂ ਕਰ ਲਿਆ। ਕੁਝ ਵਰ੍ਹਿਆਂ ਬਾਅਦ ਇਹ ਕੰਮ ਉਹਨਾਂ ਮੇਰੇ ਵੱਡੇ ਭਰਾ ਨੂੰ ਸੌਂਪ ਦਿੱਤਾ ਤੇ ਆਪ ਆਪਣੇ ਦੋਸਤ ਮੁਸਲਮਾਨ ਜਾਗੀਰਦਾਰ ਮੀਆਂ ਖਾਨਦੌਰੇ ਦੀਆਂ ਕਸਬੇ ਦੁਆਲ਼ੇ ਦੀਆਂ ਜ਼ਮੀਨਾਂ ਠੇਕੇ 'ਤੇ ਲੈ ਵਾਹੀ ਦਾ ਕੰਮ ਸ਼ੁਰੂ ਕਰ ਲਿਆ। ਮੈਨੂੰ ਯਾਦ ਏ, ਸ਼ੁਰੂ ਸ਼ੁਰੂ 'ਚ ਸਾਡਾ ਇਕ ਸੇਪੀ ਅਰੂੜ ਸਿੰਘ ਹੁੰਦਾ ਸੀ। ਚੰਗੇ ਦਿਨ ਚੜ੍ਹੇ ਮੈਂ ਉਹਦਾ ਛਾਹ ਵੇਲਾ ਲਿਜਾਇਆ ਕਰਦਾ ਸਾਂ। ਉਹਨੇ ਮੈਨੂੰ ਹਲ ਵਾਹੁਣਾ ਤੇ ਸੁਹਾਗਾ ਫੇਰਨਾ ਸਿਖਾਇਆ। ਜੇ ਉਹ ਹਲ਼ ਵਾਹ ਰਿਹਾ ਹੁੰਦਾ, ਇਕ ਅੱਧ ਸਿਆੜ ਮੇਰੇ ਹੱਥੋਂ ਵੀ ਕਢਾ ਦੇਂਦਾ। ਭਾਈਆ ਜੀ ਜੱਟ ਨਹੀਂ, ਕਰਾੜ ਸਨ, ਪਰ ਸ਼ੌਕ ਤੇ ਸੁਭਾਅ ਉਹਨਾਂ ਦਾ ਜੱਟਾਂ ਵਾਲਾ ਸੀ। ਕਰਾੜ ਤੋਂ ਮੈਨੂੰ ਆਪਣੀ ਮਾਂ ਦਾ ਇਕ ਅਖਾਣ ਚੇਤੇ ਆ ਗਿਐ। ਜਦੋਂ ਕਿਸੇ ਨੂੰ ਬੜੀ ਭੁੱਖ ਲੱਗੀ ਹੁੰਦੀ, ਉਹ ਕਹਿੰਦੀ, 'ਨਾਤ੍ਹਾ ਕਰਾੜ ਤੇ ਭੁੱਖਾ ਬਘਿਆੜ।' ਇਸ ਜੱਟ-ਨੁਮਾ ਕਰਾੜ ਕੋਲ ਸੰਨ 1947 'ਚ ਪੰਜਾਬ ਦੀ ਵੰਡ ਵੇਲੇ ਠੇਕੇ ਦੇ ਪੱਚੀ ਮੁਰੱਬੇ ਸਨ। ਉਹ ਨਰਮਾ, ਮੁੰਜੀ, ਕਣਕ ਤੇ ਕਮਾਦ ਉਗਾਉਂਦੇ ਸਨ। ਸ਼ਹਿਰੋਂ ਨੇੜੇ ਪੈਂਦੀਆਂ ਕੁਝ ਜ਼ਮੀਨਾਂ 'ਚ ਉਹ ਮੱਕੀ, ਸ਼ਟਾਲਾ, ਚਰ੍ਹੀ ਆਦਿ ਚਾਰੇ ਵਾਲੀਆਂ ਫ਼ਸਲਾਂ ਲਾਉਂਦੇ ਸਨ। ਸ਼ਹਿਰ ਦੀ ਬਾਹਰਲੀ ਸੜਕ 'ਤੇ, ਬਾਜ਼ਾਰੋਂ ਨੇੜੇ, ਉਹਨਾਂ ਦਾ ਇਕ ਪੱਠਿਆਂ ਦਾ ਟਾਲ ਹੁੰਦਾ ਸੀ। ਸਵੇਰ ਵੇਲੇ ਉਹ ਉੱਥੇ ਪੱਠਿਆਂ ਦਾ ਇਕ ਗੱਡਾ ਮੰਗਵਾਉਂਦੇ ਤੇ ਉਹਨੂੰ ਮੰਡੀ ਨਾਲੋਂ ਸਸਤੇ ਭਾਅ ਵੇਚ ਘੰਟੇ ਦੋ ਘੰਟੇ ਵਿਚ ਹੀ ਵਿਹਲੇ ਹੋ ਜਾਂਦੇ। ਹੋਰ ਟਾਲਾਂ ਵਾਲੇ ਸ਼ਾਮਾਂ ਤਕ ਬੈਠੇ ਰਹਿੰਦੇ। ਇਸ ਨਿੱਤ ਦੀ ਵੱਟਕ ਨਾਲ ਉਹਨਾਂ ਨੂੰ ਆਮ ਵਾਹੀਕਾਰਾਂ ਵਾਂਗ ਚਲਦੇ ਪੈਸੇ ਦੀ ਘਾਟ ਮਹਿਸੂਸ ਨਾ ਹੁੰਦੀ। ਪਤਾ ਨਹੀਂ, ਇਹ ਜੁਗਤ ਉਹਨਾਂ ਨੂੰ ਕਿਵੇਂ ਅਹੁੜ ਪਈ। ਉਹਨਾਂ ਨੂੰ ਸਿੱਖਿਆ ਦੇਣ ਵਾਲਾ ਤਾਂ ਕੋਈ ਨਹੀਂ ਸੀ। ਆਪ ਉਹ ਕਿਸੇ ਸਕੂਲ ਕਾਲਿਜ ਵਿਚ ਵੀ ਨਹੀਂ ਸਨ ਪਏ ਹੋਏ।

ਭਾਈਆ ਜੀ ਦੀਆਂ ਤਿੰਨ ਧੀਆਂ ਤੇ ਤਿੰਨ ਪੁੱਤਰ ਸਨ। ਮੈਂ ਉਹਨਾਂ ਦੀ ਪੰਜਵੀਂ ਔਲਾਦ ਸਾਂ। ਮੇਰੇ ਬਾਅਦ ਸੱਤ ਸਾਲ ਪਿੱਛੋਂ ਹੋਇਆ ਮੇਰਾ ਛੋਟਾ ਭਰਾ ਅਮਰਜੀਤ ਸੀ।

ਟੱਬਰ ਚਲਾਣ ਦੀ ਉਹਨਾਂ ਦੀ ਆਪਣੀ ਸ਼ੈਲੀ ਸੀ। ਠੁੱਲੇ, ਉਪਰਲੇ ਪ੍ਰਬੰਧ ’ਚ ਯਕੀਨ ਰਖਦੇ ਸਨ। ਬਰੀਕੀਆਂ ਵਿਚ ਨਹੀਂ ਸਨ ਪੈਂਦੇ। ਬਸ ਘਰ ਕਿਸੇ ਚੀਜ਼ ਦੀ ਥੁੜ ਨਹੀਂ ਹੋਣੀ ਚਾਹੀਦੀ। ਬਾਕੀ ਖ਼ੈਰ ਸੱਲਾ। ਘਰ ਹਰ ਮਹੀਨੇ ਕਣਕ ਦੀ ਬੋਰੀ ਪਹੁੰਚ ਜਾਂਦੀ। ਆਲੂ, ਪਿਆਜ਼ ਦੇ ਕੱਟੇ ਵੀ। ਘਿਓ ਦਾ ਪੀਪਾ ਵੀ। ਤੂੜੀ ਦਾ ਗੱਡਾ ਵੀ। ਤੂੜੀ ਘਰ ਦੇ ਪਸਾਰ ਤੋਂ ਅਗਲੀ ਕੋਠੜੀ ’ਚ ਪਹੁੰਚ ਜਾਂਦੀ ਤੇ ਦੋ ਮੱਝਾਂ ਲਈ ਰੋਜ਼ ਗੁਤਾਵਾ ਕਰਨ ਵੇਲੇ ਲੋੜ ਅਨੁਸਾਰ ਕੱਢ ਲਈ ਜਾਂਦੀ। ਸਬਜ਼ੀ, ਹਫ਼ਤੇ ’ਚ ਇਕ ਵਾਰੀ ਮਾਸ, ਉਹ ਬਾਜ਼ਾਰੋਂ ਲੈ ਕੇ ਘੱਲ ਦੇਂਦੇ। ਕਪੜਾ ਲੱਤਾ, ਬੂਟ ਜਾਂ ਜੁੱਤੀ ਤੇ ਹੋਰ ਜੋ ਕੁਝ ਵੀ ਚਾਹੀਦਾ ਹੁੰਦਾ, ਉਹ ਨਾਲ ਜਾ ਕੇ ਲੈ ਦੇਂਦੇ। ਬਾਕੀ ਸਾਰਾ ਕੁਝ, ਬਰੀਕ ਪ੍ਰਬੰਧ, ਮੇਰੀ ਮਾਂ, ਸਾਡੀ ਭਾਬੀ, ਦੇ ਹੱਥ ਹੁੰਦਾ। ਉਹ ਵੀ ਕੋਈ ਏਡੇ ਪ੍ਰਬੰਧਕ ਨਹੀਂ ਸਨ। ਬਸ ਜਦੋਂ ਮੰਗੋ, ਖੁਆ ਪਿਆ ਦੇਂਦੇ ਸਨ। ਗਲੀ ’ਚ ਫੁੱਲੀਆਂ, ਗੱਟਾ, ਬੁੱਢੀ ਮਾਈ ਦਾ ਝਾਟਾ ਜਾਂ ਮਲਾਈ ਦੀ ਬਰਫ਼ ਲੈਣ ਲਈ ਪੈਸਾ ਧੇਲਾ ਦੇ ਦੇਂਦੇ ਸਨ। ਹੋਰ ਕੁਝ ਨਹੀਂ। ਉਹਨਾਂ ਨੂੰ ਤਾਂ ਮੇਰੀ ਜਨਮ-ਤਰੀਕ ਦਾ ਵੀ ਪਤਾ ਨਹੀਂ ਸੀ। ਕਹਿੰਦੇ ਸਨ, ਤੂੰ ਜੇਠ ਹਾੜ੍ਹ ’ਚ ਹੋਇਆ ਸੈਂ। ਬੜੀ ਗਰਮੀ ਪੈ ਰਹੀ ਸੀ। ਭਾਈਆ ਜੀ ਨੂੰ ਏਨਾ ਵੀ ਪਤਾ ਨਹੀਂ ਸੀ। ਮੈਨੂੰ ਪੜ੍ਹਨੇ ਪਾਉਣ ਸਥਾਨਕ ਖਾਲਸਾ ਸਕੂਲ ਲੈ ਗਏ। ਓਥੇ ਜਦੋਂ ਮਾਸਟਰ ਰਤਨ ਸਿੰਘ ਨੇ ਪੁੱਛਿਆ, ਬੱਚੇ ਦੀ ਉਮਰ ਕਿੰਨੀ ਏ, ਕਹਿਣ ਲੱਗੇ, ਜੋ ਮਰਜ਼ੀ ਲਿਖ ਲਵੋ। ਦਾਖ਼ਲੇ ਲਈ ਪੰਜ ਸਾਲਾਂ ਦਾ ਹੋਣਾ ਜ਼ਰੂਰੀ ਸੀ। ਮੇਰੇ ਸਿਰ 'ਤੇ ਰੇਸ਼ਮੀ ਰੁਮਾਲ ਬੰਨ੍ਹਾ ਤੇ ਹੱਥ ਵਿਚ ਲੱਡੂਆਂ ਦੀ ਪੋਟਲੀ ਫੜਾ, ਲੈ ਕੇ ਗਏ ਸਨ। ਬਰੰਗ ਨਹੀਂ ਸਨ ਮੁੜਨਾ ਚਾਹੁੰਦੇ। ਮੇਰੀ ਉਮਰ ਸਾਲ ਵੱਧ ਲਿਖਵਾ ਆਏ। ਜਨਮ-ਤਰੀਕ ਵੀ ਫ਼ਰਜ਼ੀ। ਹੁਣ ਤਕ ਮੇਰੇ ਸਾਰੇ ਕਾਗ਼ਜ਼ਾਂ ’ਚ ਉਹੀਓ ਤਰੀਕ ਤੇ ਸਾਲ ਏ। ਲਿਖਤੀ ਰੂਪ ’ਚ ਮੈਂ ਅਸਲ ਨਾਲੋਂ ਇਕ ਸਾਲ ਬਜ਼ੁਰਗ ਹਾਂ। ਬਾਅਦ ’ਚ ਵੀ ਮੇਰੇ ਪੜ੍ਹਦੇ ਰਹਿਣ ਤਕ - ਦੇਸ ਦੀ ਵੰਡ ਵੇਲੇ ਮੈਂ ਲਾਹੌਰ, ਹੇਲੀ ਕਾਲਜ ’ਚ ਬੀ-ਕੋਮ ਦੂਜੇ ਸਾਲ ਦਾ ਵਿਦਿਆਰਥੀ ਸਾਂ- ਜੇ ਕੋਈ ਉਹਨਾਂ ਨੂੰ ਪੁੱਛਦਾ ਕਿ ਤੁਹਾਡਾ ਮੁੰਡਾ ਕਿਹੜੀ ਜਮਾਤੇ ਪੜ੍ਹਦੈ, ਤਾਂ ਉਹ ਦੱਸ ਨਾ ਸਕਦੇ। ਏਨਾ ਹੀ ਕਹਿ ਸਕਦੇ ਕਿ ‘ਮੁੰਡਾ ਹੁਸ਼ਿਆਰ ਏ। ਹਰ ਸਾਲ ਪਾਸ ਹੁੰਦੈ। ਅਗਲੀ ਜਮਾਤੇ ਚੜ੍ਹ ਜਾਂਦੈ। ਲਾਹੌਰ ਪੜ੍ਹਦੈ। ਕਾਲਿਜ ਬਹੁਤ ਵਧੀਆ ਏ। ਪੁਰਾਣੀ ਅਨਾਰਕਲੀ ਕੋਲ।’ ਵਿਚਾਰੇ ਕਰਦੇ ਵੀ ਕੀ। ਉਹਨਾਂ ਨੂੰ ਸਕੂਲਾਂ ਕਾਲਿਜਾਂ ਦੀ ਖ਼ਬਰ ਸਾਰ ਹੀ ਕੋਈ ਨਹੀਂ ਸੀ। ਆਪ ਕਦੀ ਪੜ੍ਹੇ ਹੀ ਨਹੀਂ ਸਨ। ਪਰਿਵਾਰ ’ਚ ਮੈਂ ਪਹਿਲਾ ਜੀਅ ਸਾਂ, ਜਿਨ੍ਹੇ ਸਕੂਲ ਤੇ ਕਾਲਿਜ ਦੀਆਂ ਬਰੂਹਾਂ ਟੱਪੀਆਂ।

ਪਰਿਵਾਰਾਂ ’ਚ ਜਿਹੜਾ ਪੀੜ੍ਹੀਆਂ ਦਾ ਭੇੜ ਹੁੰਦਾ ਏ, ਉਹ ਸਾਡੇ ਪਰਿਵਾਰ ’ਚ ਨਹੀਂ ਸੀ। ਮੇਰੇ ਤੇ ਭਾਈਆ ਜੀ ਵਿਚਕਾਰ ਤਾਂ ਉੱਕਾ ਨਹੀਂ ਸੀ। ਸਾਡੇ ਤੌਰ-ਤਰੀਕੇ ਵੱਖਰੇ ਸਨ। ਆਪੋ ਆਪਣਾ ਨਿੱਤ-ਨੇਮ ਹੁੰਦਾ ਸੀ। ਬਹੁਤਾ ਮੱਥੇ ਨਹੀਂ ਸਾਂ ਲਗਦੇ। ਮੇਲ ਅਕਸਰ ਉਦੋਂ ਹੀ ਹੁੰਦਾ ਜਦੋਂ ਉਹਨਾਂ ਨੂੰ ਮੇਰੀ ਜਾਂ ਮੈਨੂੰ ਉਹਨਾਂ ਦੀ ਲੋੜ ਪੈਂਦੀ। ਇੰਝ ਕਦੀ ਵਰ੍ਹੇ-ਛਮਾਹੀ ਹੀ ਹੁੰਦਾ। ਜਦੋਂ ਉਹ ਸਵੇਰੇ ਨਾਸ਼ਤੇ ਜਾਂ ਦੁਪਹਿਰੇ ਖਾਣੇ ਲਈ ਘਰ ਆਉਂਦੇ, ਮੈਂ ਬਾਹਰ ਹੁੰਦਾ। ਰਾਤੀਂ ਮੈਂ ਘਰ ਓਦੋਂ ਮੁੜਦਾ, ਜਦੋਂ ਉਹ ਖਾ-ਪੀ ਸੌਂ ਗਏ ਹੁੰਦੇ। ਉਹ ਸਾਡੀ ਗਲ਼ੀ ਦੇ ਇਕ ਸਿਰੇ ਕੋਲ਼, ਆਪਣੇ ਗੁਦਾਮ ਸਾਹਮਣੇ, ਮੰਜਾ ਡਾਹੀ ਬੈਠੇ ਰਹਿੰਦੇ । ਮੈਂ ਜਦੋਂ ਬਾਹਰ ਜਾਣਾ ਹੁੰਦਾ, ਜਾਂ ਤਾਂ ਦੂਰ-ਪੈਂਦੇ ਦੂਜੇ ਸਿਰਿਉਂ ਨਿਕਲ ਜਾਂਦਾ ਤੇ ਜਾਂ ਉੱਤੋਂ ਕੋਠਾ ਟੱਪ ਪਿਛਲੀ ਗਲ਼ੀ ਵਿਚੋਂ। ਇਸ ਤਰ੍ਹਾਂ ਮੈਂ ਉਹਨਾਂ ਦੇ ਸਾਹਮਣੇ ਹੋਣ ਤੋਂ ਬਚ ਜਾਂਦਾ। ਮੈਂ ਗ਼ਲਤ ਮਲਤ, ਹਰ ਤਰ੍ਹਾਂ ਦਾ ਪੜ੍ਹਦਾ ਰਹਿੰਦਾ, ਉਹ ਕੁਝ ਨਹੀਂ ਸਨ ਕਹਿੰਦੇ। ਮੇਰੀ ਸੰਗਤ ਵੀ ਅਜੀਬ ਤਰ੍ਹਾਂ ਦੇ ਲੋਕਾਂ ਨਾਲ ਸੀ। ਮੇਰੇ ਦੋਸਤ ਸ਼ਹਿਰ ਦੇ ਦੋ ਤਿੰਨ ਮੁਸਲਮਾਨ ਮੁੰਡੇ ਸਨ। ਭਾਇਆ ਜੀ ਨੂੰ ਕੋਈ ਇਤਰਾਜ਼ ਨਹੀਂ ਸੀ। ਮੈਂ ਉਹਨਾਂ ਦਿਨੀਂ ਅੰਗ੍ਰੇਜ਼-ਵਿਰੋਧੀ ਸਿਆਸਤ ਨੂੰ ਵੀ ਮੂੰਹ ਮਾਰਦਾ ਸਾਂ। ਉਹਦੇ ’ਚ ਖ਼ਤਰਾ ਵੀ ਸੀ।



ਭਾਈਆ ਜੀ ਨੇ ਮੈਨੂੰ ਕਦੀ ਵੀ ਨਾ ਟੋਕਿਆ। ਆਪ ਉਹ ਸਰਕਾਰੇ ਦਰਬਾਰੇ ਥਾਂ ਬਣਾ ਕੇ ਰੱਖਣ ਵਾਲੇ ਸਨ। ਉਹਨਾਂ ਦਾ ਸ਼ਹਿਰ ਦੇ ਥਾਣੇਦਾਰ ਨਾਲ ਵੀ ਦੋਸਤਾਨਾ ਹੁੰਦਾ ਸੀ। ਫੇਰ ਵੀ ਮੈਨੂੰ ਉਹ ਕਦੀ ਵੀ ਨਹੀਂ ਸਨ ਕਹਿੰਦੇ ਕਿ ਕਾਕਾ, ਇੰਝ ਕਰਨੈ ਤੇ ਇੰਝ ਨਹੀਂ ਕਰਨਾ। ਮੇਰੀ ਜ਼ਿੰਦਗੀ ਜਿਸ ਵਹਿਣੇਂ ਵਹਿੰਦੀ ਸੀ, ਉਹਨਾਂ ਵਹਿੰਦੀ ਵਹਿਣ ਦਿੱਤੀ।

ਮੇਰੇ ਭਾਈਆ ਜੀ ਏਡੇ ਦੌਤਲਮੰਦ ਨਹੀਂ ਸਨ। ਪਰ ਉਹਨਾਂ ਦੇ ਤੌਰ-ਤਰੀਕੇ ਤੇ ਸੁਭਾਅ ਰਈਸਾਂ ਵਾਲਾ ਸੀ। ਮਕਾਨ ਕਿਰਾਏ ਦਾ ਸੀ, ਪਰ ਸੀ ਚੰਗਾ ਵੱਡਾ। ਦੋ ਮੰਜ਼ਲਾਂ ਤੇ ਨੌਂ ਕਮਰਿਆਂ ਵਾਲਾ, ਜਿਨ੍ਹਾਂ ’ਚੋਂ ਦੂਜੀ ਮੰਜ਼ਲ ਦੇ ਚਾਰ ਕਮਰੇ ਅਕਸਰ ਖ਼ਾਲੀ ਪਏ ਰਹਿੰਦੇ ਸਨ। ਸ਼ਾਮੀਂ ਮਹਿਫ਼ਲ ਲਾਉਣ ਲਈ ਉਹਨਾਂ ਘਰੋਂ ਲਾਂਭੀ ਬੈਠਕ ਲੈ ਰੱਖੀ ਸੀ। ਇਕ ਗਿਲਾਫ਼-ਚੜ੍ਹੀ ਦੋ-ਨਾਲੀ ਬੰਦੂਕ ਵੀ ਕਿੱਲੀ ’ਤੇ ਟੰਗੀ ਰਹਿੰਦੀ ਸੀ। ਕਦੀ ਕਦੀ ਮੁਰਗ਼ਾਬੀਆਂ ਦਾ ਸ਼ਿਕਾਰ ਕਰਨ ਵੀ ਜਾਂਦੇ ਸਨ। ਚੰਗੇ ਸ਼ਾਹ ਖ਼ਰਚ ਸਨ। ਪਰ ਕਰਜ਼ਾ ਨਹੀਂ ਸਨ ਲੈਂਦੇ। ਪੂਰੇ ਪੈਣ ਲਈ ਕਮਾਈ ਵਧਾਉਂਦੇ ਸਨ। ਮੇਰੇ ਨਾਲ ਮੈਨੂੰ ਬੂਟ ਲੈ ਕੇ ਦੇਣ ਜਾਂਦੇ ਤਾਂ ਦੁਕਾਨ ’ਚ ਕਿੰਨੇ ਸਾਰੇ ਡੱਬੇ ਸਾਹਮਣੇ ਰਖਵਾ ਦੇਂਦੇ ਤੇ ਕਹਿੰਦੇ, ਚੁਣ ਲੈ ਜਿਹੜਾ ਵੀ ਲੈਣਾ ਈ। ਅਖ਼ੀਰ ਮੈਂ ਇਕ ਨਹੀਂ ਦੋ ਜੋੜੇ ਲੈ ਕੇ ਨਿਕਲਦਾ। ਕਮੀਜ਼ਾਂ ਲਈ ਕਪੜਾ ਲੈ ਕੇ ਦੇਣ ਜਾਣਾ ਤਾਂ ਥਾਨਾਂ ਦੇ ਥਾਨ ਖੁਲ੍ਹਵਾ ਦੇਣੇ। ਇਕੋ ਵਾਰੀ ਹੀ ਕਿੰਨੀਆਂ ਸਾਰੀਆਂ ਕਮੀਜ਼ਾਂ ਲੈ ਦੇਣੀਆਂ ਤੇ ਓਥੇ ਹੀ ਸੀਣੀਆਂ ਦੇ ਦੇਣੀਆਂ। ਅੱਗੋਂ ਚੋਖੇ ਚਿਰ ਲਈ ਕਮੀਜ਼ਾਂ ਦਾ ਯੱਬ ਹੀ ਮੁਕਾ ਦੇਣਾ।

ਭਾਈਆ ਜੀ ਦਾ ਨਕਦ ਪੈਸਾ ਮੇਰੇ ਤੋਂ ਵੱਡੀ ਭੈਣ ਕ੍ਰਿਸ਼ਨਾ ਦੇ ਸਪੁਰਦ ਹੁੰਦਾ ਸੀ। ਉਹੀਓ ਹੀ ਉਹਨੂੰ ਰਖਦੀ ਕਢਦੀ ਸੀ। ਭਾਈਆ ਜੀ ਨੂੰ ਕੋਈ ਹਿਸਾਬ ਨਹੀਂ ਸੀ ਹੁੰਦਾ ਕਿ ਘਰ ਪਸਾਰ ਵਾਲੀ ਉਹਨਾਂ ਦੀ ਅਲਮਾਰੀ ’ਚ ਕਿੰਨੇ ਪੈਸੇ ਪਏ ਸਨ। ਸ਼ਾਇਦ ਕੋਈ ਮੋਟਾ ਅੰਦਾਜ਼ਾ ਹੁੰਦਾ ਹੋਏਗਾ। ਜ਼ਮੀਨਾਂ ਦੇ ਠੇਕੇ ਦਾ ਪੈਸਾ ਉਹ ਪੰਜਾਬ ਨੈਸ਼ਨਲ ਬੈਂਕ ’ਚ ਜਮ੍ਹਾ ਕਰਾ ਕੇ ਰਖਦੇ ਸਨ। ਲਾਹੌਰ ਪੜ੍ਹਾਈ ਦੇ ਖਰਚ ਲਈ ਉਹ ਮੈਨੂੰ ਖੁੱਲ੍ਹਾ ਪੈਸਾ ਦੇਂਦੇ ਸਨ। ਇਹਦੇ ਲਈ ਵੀ ਉਹਨਾਂ ਆਪਣੇ ਏਸੇ ਬੈਂਕ ਦੀ ਮੇਰੇ ਕਾਲਿਜੋਂ ਨੇੜੈ ਪੈਂਦੀ ਬਰਾਂਚ ’ਚ ਮੇਰਾ ਖਾਤਾ ਖੁਲ੍ਹਵਾ ਦਿਤਾ ਸੀ। ਉਹਦੇ ’ਚ ਹਰ ਮਹੀਨੇ ਇਕ ਪੱਕੀ ਰਕਮ ਪਹੁੰਚ ਜਾਂਦੀ ਸੀ। ਮੈਨੂੰ ਉਹਨਾਂ ਜੋ ਵੀ ਸਿੱਖਿਆ ਦਿੱਤੀ, ਕਹਿਣੀ ਨਾਲ ਨਹੀਂ ਕਰਨੀ ਨਾਲ ਦਿੱਤੀ। ਜਾਂ ਆਪਣੇ ਖ਼ੂਨ ਰਾਹੀਂ। ਮੈਂ ਉਹ ਅਚੇਤ ਸੁਚੇਤ ਲੈਂਦਾ ਰਿਹਾ। ਇਹ ਸਾਡੇ ਵਿਚਾਲੇ ਕਦੀ ਕੋਈ ਮਸਲਾ ਨਹੀਂ ਸੀ ਬਣੀ।

ਵੰਡਾਰਿਉਂ ਬਾਅਦ ਏਧਰ ਆ ਕੇ ਵੀ ਇੰਝ ਹੀ ਚਲਦਾ ਰਿਹਾ। ਮੈਨੂੰ ਖੁਲ੍ਹੀ ਛੁੱਟੀ ਮਿਲੀ ਰਹੀ। ਨੌਕਰੀ ਵੀ ਮੈਂ ਆਪਣੀ ਮਰਜ਼ੀ ਨਾਲ ਕੀਤੀ। ਵਿਆਹ ਵੀ ਮੈਂ ਆਪਣੀ ਮਰਜ਼ੀ ਨਾਲ ਕੀਤਾ। ਉਹ ਰੀਤੀ-ਰਿਵਾਜਾਂ ਵਾਲਾ ਵਿਆਹ ਚਾਹੁੰਦੇ ਸਨ, ਪਰ ਉਹਨਾਂ ਵੀ ਤੇ ਪਰਿਵਾਰ ਦੇ ਬਾਕੀ ਜੀਆਂ ਨੇ ਵੀ ਮੇਰੇ ਸਿੱਧੇ ਸਾਦੇ ਵਿਆਹ ਨੂੰ ਪੂਰੇ ਦਿਲ ਨਾਲ ਪ੍ਰਵਾਨ ਕੀਤਾ। ਮੇਰੀ ਪਤਨੀ ਨੂੰ ਵੀ ਰੀਤਾਂ ਰਿਵਾਜਾਂ ਨਾਲ ਵਿਆਹੀ ਮੇਰੀ ਭਰਜਾਈ ਦੇ ਬਰਾਬਰ ਰੱਖਿਆ।

ਏਧਰ ਆ ਵੈਸੇ ਵੀ ਹੁਣ ਉਹਨਾਂ ਦੀ ਪਹਿਲਾਂ ਵਾਲੀ ਟੌਹਰ ਨਹੀਂ ਸੀ ਰਹੀ। ਦਖ਼ਲ ਵੀ ਕੀ ਦੇਂਦੇ। ਪਾਕਿਸਤਾਨੋਂ ਲੁੱਟੇ-ਪੁੱਟੇ ਏਧਰ ਪੁੱਜੇ। ਕੇਸ ਕਟਾ ਲੈਣ ਨਾਲ ਜਾਨ ਬਖ਼ਸ਼ੀ ਗਈ ਸੀ। ਉਹਨਾਂ ਫੇਰ ਕੇਸ ਨਹੀਂ ਸਨ ਰੱਖੇ। ਝੌਂ ਗਏ ਸਨ ਵਿਚਾਰੇ। ਪਗੜੀ ਦਾ ਨਾ ਲੜ ਰਿਹਾ ਸੀ ਨਾ ਸ਼ਮਲਾ। ਪਗੜੀ ਹੀ ਨਹੀਂ ਸੀ ਰਹੀ। ਗੰਜ ਦਿਸਣ ਲੱਗ ਪਿਆ ਸੀ। ਨਾ ਸਰੀਰਕ ਪਾਇਆਂ ਰਹੀ ਸੀ ਨਾ ਮਾਇਕ। ਏਧਰ ਅੰਮ੍ਰਿਤਸਰ ਮਾਈ ਸੇਵਾਂ ਬਾਜ਼ਾਰ ਨਾਲ ਲਗਦੀ ਭੀੜੀ ਜਿਹੀ ਗਲ਼ੀ ਦੇ ਇਕ ਛੋਟੇ ਜਿਹੇ ਮਕਾਨ ਦੀ ਮਿਆਨੀ ’ਚ ਠਾਹਰ ਮਿਲੀ ਸੀ।

ਸਾਰਾ ਟੱਬਰ ਥੱਲੇ ਤਲਾਈਆਂ ਵਿਛਾ ਕੇ ਪੈਂਦਾ ਸੀ। ਇਕ ਵਾਰੀ ਉਹ ਨੇੜੇ ਦਰਬਾਰ ਸਾਹਿਬ ਜਾ ਕੇ ਮੱਥਾ ਜ਼ਰੂਰ ਟੇਕ ਆਏ। ਉਹਨਾਂ ਜ਼ਰੂਰ ਸ਼ੁਕਰਾਨਾ ਕੀਤਾ ਹੋਣਾ ਏਂ, ਇਹ ਉਲਾਂਭਾ ਉੱਕਾ

ਨਹੀਂ ਦਿੱਤਾ ਹੋਣਾ ਕਿ ਸੱਚੇ ਪਾਤਸ਼ਾਹ, ਇਹ ਸਾਡਾ ਕੀ ਹਾਲ ਕੀਤਾ ਈ। ਤੇ ਫੇਰ ਉਹ ਆਪਣੇ ਆਪ 'ਚ ਸੁੰਗੜ ਗਏ। ਜੋ ਹੋਇਆ ਸੀ, ਮੰਨ ਲਿਆ ਤੇ ਨਿਰਬਾਹ ਕਰਨ ਲੱਗ ਪਏ।

ਅੰਮ੍ਰਿਤਸਰੋਂ ਪਹਿਲਾਂ ਦਿੱਲੀ ਆਏ। ਓਥੇ ਕਰੋਲ ਬਾਗ਼ ਦੀ ਕਿਸੇ *ਨਾਈ ਵਾਲੀ ਗਲੀ* 'ਚ ਰਹਿੰਦੇ ਇਕ ਦੁਰਾਡੇ ਰਿਸ਼ਤੇਦਾਰ ਦੇ ਘਰ ਦੀ ਛੋਟੀ ਜਿਹੀ ਮਿਆਨੀ 'ਚ, ਭੁੰਞੇ ਬਿਸਤਰੇ ਲਾ, ਅਸੀਂ ਸਾਰਾ ਟੱਬਰ ਸਮਾ ਗਏ। ਓਦੋਂ ਰਿਸ਼ਤੇਦਾਰੀ ਵੀ ਬੜੀ ਚੀਜ਼ ਹੁੰਦੀ ਸੀ। ਸਾਰੇ ਬੂਹੇ ਖੋਲ੍ਹ ਦੇਂਦੀ ਸੀ। ਅੰਮ੍ਰਿਤਸਰ ਵਾਲੀ ਮਿਆਨੀ ਮੇਰੀ ਭਰਜਾਈ ਦੀ ਭੂਆ ਦੀ ਧੀ ਭੈਣ ਦੀ ਸੀ। ਤੇ ਦਿੱਲੀ ਵਾਲੀ ਮਿਆਨੀ ਮੇਰੀ ਭੈਣ ਦੀ ਨਨਾਣ ਦੇ ਪੁੱਤਰ ਦੀ। ਫੇਰ ਭਾਈਆ ਜੀ ਪਰਿਵਾਰ ਸਮੇਤ ਗਾਜ਼ੀਆਬਾਦ ਚਲੇ ਗਏ। ਪਹਿਲੋਂ ਕਰਿਆਨੇ ਦੀ ਦੁਕਾਨ ਖੋਲ੍ਹੀ। ਫੇਰ ਟਰੱਕ ਪਾ ਲਿਆ ਤੇ ਮਾਲ ਦੀ ਢੋਆ-ਢੁਆਈ ਕਰਨ ਲੱਗ ਪਏ। ਹੌਲੀ ਹੌਲੀ, ਚਾਰ ਟਰੱਕ ਪਾ ਲਏ। ਸਾਰਾ ਸਮਾਂ, ਉਹਨਾਂ ਦਾ ਤੇ ਮੇਰੇ ਵੱਡੇ ਭਰਾ ਦਾ, ਟਰੱਕਾਂ ਦੇ ਅੱਡੇ 'ਤੇ ਬੀਤਣ ਲੱਗ ਪਿਆ। ਹੁਣ ਉਹਨਾਂ ਦੀ ਸਿਰਫ਼ ਟਰਾਂਸਪੋਰਟ ਵਾਲਿਆਂ ਦੀ ਹੀ ਸੰਗਤ ਰਹਿ ਗਈ। ਉਹਨਾਂ ਵਾਂਗ ਹੀ ਸਾਰਾ ਦਿਨ ਮੰਜਿਆਂ 'ਤੇ ਬੈਠੇ ਗੱਪਾਂ ਮਾਰਦੇ ਰਹਿੰਦੇ। ਕਦੀ ਕਿਸੇ ਟਰੱਕ ਨਾਲ ਟੁਰ ਜਾਂਦੇ। ਚਿਰਾਕੀ ਰਾਤ ਮੁੜਦੇ।

ਮੈਂ ਨੇੜੇ ਦਿੱਲੀ ਬੈਠਾ ਰਿਹਾ। ਆਪਣੀ ਲੜਾਈ ਆਪ ਲੜਦਾ ਰਿਹਾ। ਟਿਊਸ਼ਨਾਂ ਕਰਦਾ ਰਿਹਾ। ਨਾਲ ਨਾਲ ਰਤਾ ਮਾਸਾ ਸਿਆਸਤ ਵੀ। ਛੇਤੀ ਹੀ ਮੈਨੂੰ ਉਹ ਨੌਕਰੀ ਮਿਲ ਗਈ, ਜਿਹਨੂੰ ਕਰਦਿਆਂ ਮੈਂ ਸਾਰੀ ਉਮਰ ਲੰਘਾ ਦਿੱਤੀ।

ਭਾਈਆ ਜੀ ਨੇ ਵੀ ਏਸੇ ਤਰ੍ਹਾਂ ਤੀਹ ਪੈਂਤੀ ਸਾਲ ਕੱਟ ਲਏ। ਨੱਬਿਉਂ ਉਪਰ ਹੋ, ਸਾਲ ਕੁ ਬੀਮਾਰ ਰਹਿਣ ਪਿੱਛੋਂ, ਪੂਰੇ ਹੋ ਗਏ। ਕਿਸੇ ਕਿਸਮ ਦੇ ਕੈਂਸਰ ਹੋਣ ਦਾ ਸ਼ੱਕ ਸੀ।

ਇਹ ਸਾਰਾ ਸਮਾਂ ਸਾਡਾ ਮੇਲ ਹੋਰ ਘੱਟ ਹੋ ਗਿਆ। ਗ਼ਾਜ਼ੀਆਬਾਦ ਹੁਣ ਘਰ ਬਹੁਤ ਛੋਟਾ ਸੀ। ਕਿਸੇ ਮੁਸਲਮਾਨ ਰਫ਼ਿਊਜੀ ਦੀ ਹਵੇਲੀ ਸੀ, ਜਿਹਦੀ ਸਿਰਫ਼ ਸੱਜੀ ਬਾਹੀ ਸਾਡੇ ਕੋਲ ਸੀ। ਪਿੱਛੋਂ ਉਹਨਾਂ ਸਾਹਮਣਾ ਪਲਾਟ ਖ਼ਰੀਦ ਲਿਆ ਤੇ ਉੱਤੇ ਛੋਟਾ ਜਿਹਾ ਦੋ-ਮੰਜ਼ਲਾਂ ਘਰ ਵੀ ਬਣਾ ਲਿਆ। ਮੈਨੂੰ ਇਹ ਵੇਖ ਤਸੱਲੀ ਵੀ ਹੁੰਦੀ ਤੇ ਰੜਕ ਵੀ ਪੈਂਦੀ ਕਿ ਭਾਈਆ ਜੀ ਨੇ ਆਪਣੀ ਨਿਮਾਣੀ ਹੈਸੀਅਤ ਖੁਸ਼ੀ ਖੁਸ਼ੀ ਕਬੂਲੀ ਹੋਈ ਸੀ। ਆਦਤਾਂ ਤੇ ਸ਼ੌਕ ਬਦਲ ਲਏ ਸਨ। ਸਿਰਫ਼ ਸ਼ਰਾਬ ਉਹਨਾਂ ਨਹੀਂ ਸੀ ਛੱਡੀ। ਪਰ ਪੀਣ ਸਸਤੀ ਲੱਗ ਪਏ ਸਨ।

ਕਦੀ ਕਦੀ ਮੈਨੂੰ ਮੇਰੀ ਮਾਂ ਕਹਿੰਦੀ, ਇਹਨਾਂ ਨੂੰ ਕਹਿ ਕਿ ਇਹ ਵੀ ਛੱਡ ਦੇਣ। ਮੇਰੀ ਉਹ ਗੱਲ ਮੰਨਦੇ ਸਨ। ਸਮਝਦੇ ਸਨ ਕਿ ਮੈਂ ਹੋਣਹਾਰ ਪੁੱਤਰ ਹਾਂ ਤੇ ਬੜੀ ਤਰੱਕੀ ਕਰ ਰਿਹਾ ਹਾਂ। ਵੇਖ ਕੇ ਮੁਸਕਰਾ ਪੈਂਦੇ ਸਨ। ਬਹੁਤੀ ਗੱਲ ਨਹੀਂ ਸਨ ਕਰਦੇ। ਵੱਧ ਤੋਂ ਵੱਧ ਮੇਰੀ ਤੇ ਮੇਰੀ ਪਤਨੀ ਦੀ ਖ਼ੈਰੀਅਤ ਪੁੱਛਦੇ ਜਾਂ ਕਦੀ ਕਦੀ ਇਹ ਕਿ ਮੇਰੇ ਅਫ਼ਸਰ ਮੇਰੇ ਤੋਂ ਖੁਸ਼ ਨੇ ਕਿ ਨਹੀਂ।

ਭਾਈਆ ਜੀ ਨੂੰ ਮੈਂ ਪੀਣ ਤੋਂ ਨਾ ਰੋਕਿਆ। ਸਗੋਂ ਹਰ ਮਹੀਨੇ ਉਹਨਾਂ ਨੂੰ ਪੈਸੇ ਘੱਲਣ ਲੱਗ ਪਿਆ। ਕਿਹਾ, ਹੱਥ ਸੌਖਾ ਰੱਖੋ। ਸੋਚਦਾ ਸਾਂ, ਪੀਂਦਿਆਂ ਸਾਰੀ ਉਮਰ ਲੰਘ ਗਈ ਨੇ, ਹੁਣ ਕੀ ਲੋੜ ਏ ਛੁਡਾਣ ਦੀ। ਇਕ ਵਾਰੀ ਮੈਂ ਗੱਲ ਛੇੜੀ ਤਾਂ ਕਹਿਣ ਲੱਗੇ,

'ਨਾ ਪੀਵਾਂ ਤੇ ਨੀਂਦਰ ਠੀਕ ਨਹੀਂ ਆਉਂਦੀ।'

ਅੰਤਲੇ ਦਿਨੀਂ ਬੀਮਾਰੀ ਵੇਲੇ ਵੀ ਉਹਨਾਂ ਦੀ ਸਰਾਂਹਦੀ, ਆਲੇ 'ਤੇ ਦਵਾਈਆਂ ਦੀਆਂ ਸ਼ੀਸ਼ੀਆਂ ਨਾਲ, ਸਸਤੀ ਸ਼ਰਾਬ ਦੀ ਅੱਧੀ ਪੌਣੀ ਬੋਤਲ ਵੀ ਪਈ ਹੁੰਦੀ ਸੀ।

ਮੈਂ ਅਕਸਰ ਸੋਚਦਾ ਹਾਂ, ਕਿ ਮੇਰੇ ਵਿਚ ਮੇਰੇ ਭਾਈਆ ਜੀ ਕਿੰਨੇ ਕੁ ਨੇ। ਖ਼ੂਨ ਤਾਂ ਮੈਂ ਉਹਨਾਂ ਦਾ ਹੀ ਹਾਂ। ਪਰ ਮੇਰਾ ਸੁਭਾਅ, ਮੇਰੀਆਂ ਆਦਤਾਂ, ਸੋਚਾਂ ਤੇ ਕਰਨੀਆਂ ਕਿੰਨੀਆਂ ਕੁ ਉਹਨਾਂ ਜਿਹੀਆਂ ਨੇ।

ਭਾਈਆ ਜੀ ਮੇਰੇ ਨਾਲ ਤੇ ਹੋਰਨਾਂ ਨਾਲ ਨਰਾਜ਼ ਤਾਂ ਹੁੰਦੇ ਸਨ। ਗੁੱਸਾ ਵੀ ਖਾ ਜਾਂਦੇ ਸਨ। ਅੱਖਾਂ ਵੀ ਲਾਲ ਹੋ ਜਾਂਦੀਆਂ ਸਨ ਉਹਨਾਂ ਦੀਆਂ। ਬਸ ਪਲ ਦੀ ਪਲ। ਪਰ ਜੇ ਉਹ ਪਲ ਟਲ



ਜਾਏ ਤਾਂ ਸਭ ਕੁਝ ਭੁੱਲ ਜਾਂਦੇ ਸਨ। ਨਰਾਜ਼ਗੀ ਤੇ ਰੋਸੇ ਨੂੰ ਆਪਣੇ ਅੰਦਰ ਨਹੀਂ ਸਨ ਰਹਿਣ ਦੇਂਦੇ। ਅੰਦਰ ਆਲ੍ਹਣਾ ਨਹੀਂ ਸਨ ਪਾਉਣ ਦੇਂਦੇ। ਛੋਟੇ ਹੁੰਦਿਆਂ ਜੇ ਕੋਈ ਉਹਨਾਂ ਨੂੰ ਮੇਰੀ ਸ਼ਿਕਾਇਤ ਲਾ ਦੇਂਦਾ ਤਾਂ ਉਹ ਇਕਦਮ ਤੈਸ਼ 'ਚ ਆ ਜਾਂਦੇ। ਜੇ ਮੈਂ ਉਹਨਾਂ ਨੂੰ ਉਸ ਪਲ ਮਿਲ ਜਾਂਦਾ ਤੇ ਮੈਨੂੰ ਜ਼ਰੂਰ ਹੀ ਫੈਂਟਾ ਚੜ੍ਹਦਾ। ਪਰ ਮੈਂ ਵੀ ਹੁਸ਼ਿਆਰ ਸਾਂ। ਓਸ ਪਲ ਓਹਲੇ ਹੋ ਜਾਂਦਾ। ਓਨਾ ਚਿਰ ਘਰੋਂ ਬਾਹਰ ਰਹਿੰਦਾ ਜਿੰਨਾ ਚਿਰ ਉਹ ਰਾਤੀਂ ਆ ਕੇ ਸੌਂ ਨਾ ਜਾਂਦੇ। ਅਗਲੀ ਸਵੇਰ ਤਕ ਉਹਨਾਂ ਨੂੰ ਸਭ ਕੁਝ ਭੁੱਲ ਗਿਆ ਹੁੰਦਾ। ਉਹਨਾਂ ਅੰਦਰ ਕੋਈ ਵੀ ਵਿਸ ਨਾ ਰਹਿੰਦਾ। ਨਾ ਉਹ ਅੰਦਰ ਹੀ ਅੰਦਰ ਸੁੜਦੇ ਰਹਿੰਦੇ। ਏਸ ਲਈ ਉਹਨਾਂ ਦੇ ਦੋਸਤ ਤਾਂ ਹੈ ਸਨ, ਦੁਸ਼ਮਣ ਕੋਈ ਨਹੀਂ ਸੀ। ਅਜਿਹਾ ਕੋਈ ਬੰਦਾ ਨਹੀਂ ਸੀ, ਜਿਸਦੇ ਨਾਲ ਉਹਨਾਂ ਦੀ ਕੁੱਟੀ ਹੋਈ ਹੋਵੇ। ਜੇ ਕੋਈ ਚੰਗਾ ਨਾ ਲੱਗੇ ਤਾਂ ਉਹ ਉਹਦੇ ਸਰੀਰੋਂ ਤੇ ਸੋਚੋਂ ਲਾਂਭੇ ਹੋ ਜਾਂਦੇ ਸਨ ਜਾਂ ਉਹਨੂੰ ਲਾਂਭੇ ਹੋ ਜਾਣ ਦੇਂਦੇ ਸਨ।

ਏਸ ਮਾਮਲੇ 'ਚ ਮੇਰਾ ਸੁਭਾਅ ਐਨ ਉਹਨਾਂ ਵਰਗਾ ਏ। ਮੈਨੂੰ ਵੀ ਕਿਸੇ ਨਾਲ ਕਿੜ ਨਹੀਂ, ਈਰਖਾ ਨਹੀਂ, ਨਾ ਹੀ ਅਜਿਹਾ ਕੋਈ ਰੋਸਾ ਏ, ਜਿਹੜਾ ਮੇਰੇ ਅੰਦਰ ਰਿਝਦਾ ਰਹੇ। ਕਿਸੇ ਦਾ ਮੰਦਾ ਕੀਤਾ ਯਾਦ ਤਾਂ ਰਹਿੰਦਾ ਏ, ਪਰ ਛੇਤੀ ਹੀ ਉਹ ਰੜਕਾਂ ਪਾਉਣੋਂ ਹਟ ਜਾਂਦਾ ਏ। ਮੇਰੇ ਬੈਂਕ ਵਿਚ ਰੋਸਿਆਂ ਦੀ ਰੋਕੜ ਕੋਈ ਨਹੀਂ। ਖਾਤੇ 'ਚ ਕੁਝ ਕੁਝ ਕਰਹਿਤ, ਕਿਸੇ ਨੂੰ ਜਰ ਨਾ ਸਕਣ ਦੀ ਭਾਵਨਾ, ਰਹਿ ਤਾਂ ਜਾਂਦੀ ਏ, ਪਰ ਰਹਿੰਦੀ ਨੱਪੀ-ਪੀੜੀ ਹੀ ।

ਭਾਈਆ ਜੀ ਦੀ ਇਕ ਹੋਰ ਚੀਜ਼ ਜਿਹੜੀ ਮੇਰੇ 'ਚ ਆਈ ਏ, ਉਹ ਹੈ ਕੁਝ ਕਰ ਵਿਖਾਣ ਜਾਂ ਟੀਸੀਆਂ ਛੋਹ ਲੈਣ ਦੀ ਲਾਲਸਾ ਦਾ ਨਾ ਹੋਣਾ। ਮੈਂ ਸਦਾ ਹੀ ਉਹਨਾਂ ਨੂੰ ਤ੍ਰਿਪਤ ਵੇਖਿਆ। ਉਹ ਸਦਾ ਆਪਣੇ ਹਾਲਾਤ ਨਾਲ ਇਕਸੁਰ ਰਹੇ। ਉਪਰ ਵਾਲੇ ਦਾ ਜਾਂ ਹਾਲਾਤ ਦਾ ਭਾਣਾ ਉਹ ਸਹਿਜੇ ਹੀ ਮੰਨ ਲੈਂਦੇ। ਮੇਰੇ ਵਿਚ ਵੀ ਉਚਾਈਆਂ ਤੇ ਨਿੱਤ ਨਵੇਂ ਦੁਮੇਲਾਂ ਦੀ ਸਹਿਕ ਨਹੀਂ। ਜਿੰਨਾ ਪੈਂਡਾ ਮਾਰ ਲਿਐ, ਓਨਾ ਹੀ ਕਾਫ਼ੀ ਏ। ਉਹਨੂੰ ਹੀ ਮੰਜ਼ਿਲ ਮੰਨ ਲਿਆ। ਮੈਂ ਤਰਤਾਲੀ ਸਾਲ ਇਕੋ ਹੀ ਨੌਕਰੀ ਕਰਦਾ ਰਿਹਾ, ਭਾਵੇਂ ਪਹਿਲੇ ਦਸ ਕੁ ਸਾਲਾਂ 'ਚ ਹੀ ਮੇਰਾ ਸਿਰ ਦਫ਼ਤਰੀ ਛੱਤ ਨੂੰ ਲੱਗ ਗਿਆ ਸੀ ਤੇ ਹੋਰ ਤਰੱਕੀ ਦੀ ਗੁੰਜਾਇਸ਼ ਨਹੀਂ ਸੀ ਰਹੀ।

ਜਦੋਂ ਸੰਨ 1965 ਦੇ ਅਖ਼ੀਰ 'ਚ ਮੈਨੂੰ ਮਾਸਕੋ ਜਾਣ ਤੇ ਉੱਥੇ ਕੰਮ ਕਰਨ ਦਾ ਸੱਦਾ ਮਿਲਿਆ ਤਾਂ ਮੇਰਾ ਹਾਲ ਸੀ: *ਕੌਣ ਜਾਏ ਜ਼ੌਕ ਦਿੱਲੀ ਕੀ ਗਲੀਆਂ ਛੋੜ ਕਰ!* ਮੈਂ ਮਨ ਹੀ ਮਨ 'ਚ ਆਪਣੇ ਆਪ ਨਾਲ ਗੱਲਾਂ ਕਰਦਾ, 'ਕੀ ਲੋੜ ਏ ਮੈਨੂੰ ਏਥੋਂ ਨਿਕਲਣ ਦੀ? ਏਥੇ ਕੀ ਥੁੜਿਆ ਹੋਇਐ? ਗੁਜ਼ਾਰਾ ਹੋ ਰਿਹੈ, ਵਾਹਵਾਹ!' ਇਹ ਤਾਂ ਮੇਰੀ ਪਤਨੀ ਸੀ, ਜਿਨ੍ਹੇ ਮੈਨੂੰ ਜਾਣ ਲਈ ਪ੍ਰੇਰਿਆ। ਉਹ ਕਹਿੰਦੀ, 'ਚਲੇ ਜਾਂਦੇ ਹਾਂ। ਤਿੰਨ ਸਾਲਾਂ ਲਈ। ਹੋਰ ਕੁਝ ਨਹੀਂ ਤਾਂ ਯੌਰਪ ਦੀ ਸੈਰ ਹੀ ਕਰ ਲਵਾਂਗੇ।' ਮੈਨੂੰ ਯੌਰਪ ਜਾਂ ਏਸ਼ੀਆ ਜਾਂ ਕਿਸੇ ਵੀ ਹੋਰ ਮਹਾਂਦੀਪ ਦੀ ਸੈਰ ਦੀ ਸਿਕ ਉੱਕਾ ਨਹੀਂ ਸੀ, ਪਰ ਪਤਨੀ ਦਾ ਸ਼ੌਕ ਵੇਖਦਿਆਂ ਮੈਂ ਹਾਂ ਕਰ ਦਿੱਤੀ। ਪੌਣੇ ਚਾਰ ਕੁ ਸਾਲ ਮਾਸਕੋ ਕੱਢ ਆਇਆ। ਵਿਚ ਦੇਸ ਇਕ ਵਾਰੀ ਵੀ ਨਾ ਆਇਆ। ਭਾਈਆ ਜੀ ਵੀ ਭੁੱਲੇ ਰਹੇ।

ਏਨਾ ਹੀ ਨਹੀਂ। ਪੰਜਾਬੀ ਵਿਚ ਮੂਲ ਲਿਖ ਸਕਦਾ ਸਾਂ। ਸਭ ਕੁਝ ਅੰਦਰ ਹੈ ਸੀ। ਕਲਮ 'ਚ ਸਿਆਹੀ ਵੀ ਸੀ। ਪਰ ਬਿਹਬਲਤਾ ਨਹੀਂ ਸੀ। ਮੈਂ ਮੂਲ ਲਿਖਣਾ ਸੱਤਰ ਸਾਲ ਦੀ ਉਮਰ 'ਚ ਸ਼ੁਰੂ ਕੀਤਾ। ਓਨਾ ਚਿਰ ਅਨੁਵਾਦ ਹੀ ਕਰਦਾ ਰਿਹਾ। ਆਪ ਲੇਖਕ ਨਾ ਬਣਿਆ, ਲੇਖਕਾਂ ਦੀ ਸੰਗਤ ਨਾਲ ਹੀ ਪਤੀਜਿਆ ਰਿਹਾ।

ਏਸ ਤਰ੍ਹਾਂ ਮੈਨੂੰ ਚੈਨ ਤਾਂ ਰਿਹਾ ਪਰ ਬਹੁਤੀਆਂ ਮੱਲਾਂ ਨਾ ਮਾਰ ਸਕਿਆ।

ਮੈਨੂੰ ਲਗਦੈ ਕਿ ਆਪਣੀ ਅਧਾਰਮਿਕਤਾ ਤੇ ਨਾਸਤਕਤਾ ਵੀ ਮੈਨੂੰ ਬਹੁਤੀ ਭਾਈਆ ਜੀ ਤੋਂ ਮਿਲੀ ਏ। ਉਹ ਹਿੰਦੂ ਪਰਿਵਾਰ ਦੇ ਸਨ। ਉਹਦੇ ਪਹਿਲੇ ਸਿੱਖ। ਸਭ ਕੁਝ ਮੰਨਦੇ ਹਨ ਪਰ ਨੇਮ ਨਾਲ ਗੁਰਦਵਾਰੇ ਨਹੀਂ ਸਨ ਜਾਂਦੇ। ਨਾ ਹੀ ਕਿਸੇ ਮੰਦਰ। ਪਾਠ ਨਹੀਂ ਸਨ ਕਰਦੇ। ਅਖੰਡ ਪਾਠ

ਨਹੀਂ ਸਨ ਰਖਵਾਉਂਦੇ। ਗੁਰੂ ਘਰ ਨਾਲ ਉਹਨਾਂ ਦਾ ਕੋਈ ਖ਼ਾਸ ਪ੍ਰੇਮ ਨਾ ਪਿਆ। ਸਾਨੂੰ ਬੱਚਿਆਂ ਨੂੰ ਵੀ ਨਹੀਂ ਸੀ ਕਿਹਾ ਜਾਂਦਾ ਕਿ ਜਾਓ ਗੁਰਦਵਾਰੇ ਮੱਥਾ ਟੇਕ ਕੇ ਆਓ ਜਾਂ ਸਵੇਰੇ ਜਾਂ ਸ਼ਾਮੀ ਪਾਠ ਕਰੋ। ਮੈਂ ਆਪਣੀ ਮਰਜ਼ੀ ਨਾਲ ਗੁਰਦਵਾਰੇ ਜਾਂਦਾ ਸਾਂ, ਪਰ ਪਰਸ਼ਾਦ ਲੈਣ ਤੇ ਉਹਦੀ ਦੋਹਰ ਲਾਉਣ। ਜਾਂ ਫੇਰ ਗੁਰਪੁਰਬ ਵਾਲੇ ਦਿਨ ਦੀਵੇ ਜਗਾਉਣ। ਮਿੱਟੀ ਦੇ, ਸਰ੍ਹੋਂ ਦੇ ਤੇਲ ਤੇ ਰੂੰ ਦੀ ਬੱਤੀ ਵਾਲੇ। ਜਾਂ ਫੇਰ ਢੱਡ-ਸਾਰੰਗੀਆਂ ਨੂੰ ਸੁਣਨ ਜਾਂ ਵਰ੍ਹੇ ਛਮਾਹੀ ਕਵੀ ਦਰਬਾਰਾਂ ਵੇਲੇ ਕਵੀਆਂ ਨੂੰ। ਏਸੇ ਰਾਹ ਚਲਦਿਆਂ ਮੈਂ ਸਹਿਜੇ ਹੀ ਅਧਾਰਮਿਕ ਤੇ ਫੇਰ ਨਾਸਤਕ ਹੋ ਗਿਆ। ਪਹਿਲੋਂ ਜਜ਼ਬੇ ਦੀ ਪੱਧਰ ਉੱਤੇ ਤੇ ਫੇਰ ਸੂਝ ਦੀ ਪੱਧਰ ਉੱਤੇ।

ਹੋਰ ਜਿਹੜੀ ਚੀਜ਼ ਮੈਂ ਭਾਈਆ ਜੀ ਤੋਂ ਸਿੱਖੀ, ਉਹ ਹੈ ਕਿਰਸ ਨਾ ਕਰਨੀ। ਭਾਈਆ ਜੀ ਖ਼ਰਚੀਲੇ ਸਨ। ਖ਼ਰਚ ਸੋਚ ਕੇ ਨਹੀਂ ਸਨ ਕਰਦੇ। ਕਿਸ ਚੀਜ਼ 'ਤੇ ਕਿੰਨਾ ਖ਼ਰਚ ਕਰਨਾ ਹੈ, ਇਹਦਾ ਫ਼ੈਸਲਾ ਉਹਨਾਂ ਤੋਂ ਐਨ ਮੌਕੇ 'ਤੇ ਹੀ ਹੁੰਦਾ ਸੀ। ਉਹਨਾਂ ਨੂੰ ਖ਼ਰਚ ਕਰਕੇ ਜਿਵੇਂ ਸੁਆਦ ਆਉਂਦਾ ਸੀ। ਇਹਦਾ ਮੇਰੇ ਵੱਡੇ ਭਰਾ 'ਤੇ ਉਲਟਾ ਅਸਰ ਹੋਇਆ। ਉਹ ਸਾਰੀ ਉਮਰ ਕਿਰਸਾਂ ਕਰਦਾ ਰਿਹਾ। ਉਹਦੇ ਹੱਥੋਂ ਪੈਸਾ ਕਢਾਉਣਾ ਪਹਾੜ 'ਚੋਂ ਨਹਿਰ ਕੱਢਣ ਬਰੋਬਰ ਸੀ। ਮੇਰੇ 'ਚ ਭਾਇਆ ਜੀ ਵਾਲੀ ਸ਼ਾਹਖ਼ਰਚੀ ਤਾਂ ਨਹੀਂ ਆਈ। ਮੈਂ ਖ਼ਰਚ ਖੁੱਲ੍ਹਾ ਕਰਦਾ ਹਾਂ, ਪਰ ਕਰਦਾ ਸੋਚ ਸਮਝ ਕੇ ਹਾਂ। ਵਿਆਹ ਤੋਂ ਪਹਿਲਾਂ ਥੋੜ੍ਹਾ ਬਹੁਤ ਕਰਜ਼ਦਾਰ ਵੀ ਰਿਹਾ ਹਾਂ, ਪਰ ਫੇਰ ਠੀਕ ਹੋ ਗਿਆ। ਅੱਗੋਂ ਸਦਾ ਆਪਣੇ ਜਾਮੇ ਵਿਚ ਰਿਹਾ। ਜਦੋਂ ਮੇਰਾ ਵਿਆਹ ਹੋਇਆ, ਭਾਈਆ ਜੀ ਨੇ, ਰਾਹੇ ਨਾ ਪਾਉਣ ਦੀ ਆਪਣੀ ਰੀਤ ਛੱਡ, ਮੈਨੂੰ ਮੱਤ ਦਿੱਤੀ, 'ਤਨਖ਼ਾਹ ਲਿਆ ਕੇ ਵਹੁਟੀ ਦੀ ਤਲੀ 'ਤੇ ਰੱਖਿਆ ਕਰੀਂ।' ਮੈਂ ਉਹਨਾਂ ਦੀ ਦਿੱਤੀ ਇਹ ਇਕੋ ਇਕ ਮੱਤ ਮੰਨ ਲਈ ਤੇ ਨੌਕਰੀ ਦੀ ਸਾਰੀ ਉਮਰ ਇੰਝ ਹੀ ਕੀਤਾ। ਪਰ ਵੈਸੇ ਆਪ ਭਾਇਆ ਜੀ ਨੇ ਆਪਣੀ ਕਮਾਈ ਮੇਰੀ ਮਾਂ ਦੀ ਤਲੀ 'ਤੇ ਕਦੀ ਨਹੀਂ ਸੀ ਰੱਖੀ। ਘਰ ਦਾ ਖ਼ਰਚ ਉਹ ਆਪ ਹੀ ਚਲਾਉਂਦੇ ਰਹੇ। ਆਪਣੇ ਠੁੱਲੇ ਤਰੀਕੇ ਨਾਲ। ਸ਼ਾਇਦ ਮੇਰਾ ਦਾਦਾ ਲਾਲ ਚੰਦ ਪੁੱਤਰ ਨੂੰ ਅਜਿਹੀ ਮੱਤ ਦੇਣੋਂ ਉਕ ਗਿਆ ਸੀ।

ਦਾੜ੍ਹੀ ਰੰਗਣੀ ਵੀ ਸ਼ਾਇਦ ਮੈਂ ਭਾਈਆ ਜੀ ਤੋਂ ਹੀ ਸਿੱਖੀ ਏ। ਅਠਾਸੀਆਂ ਦਾ ਹੋ ਚੁੱਕਾ ਹਾਂ, ਪਰ ਮੂੰਹ ਮੱਥੇ ਲੱਗਣ ਦਾ ਸ਼ੌਕ ਅਜੇ ਵੀ ਨਹੀਂ ਗਿਆ। ਦਾੜ੍ਹੀ ਰੰਗੀ ਜਾ ਰਿਹਾ ਹਾਂ। ਭਾਈਆ ਜੀ ਪੂਰੇ ਨੇਮ ਨਾਲ ਸਿਰ ਮੂੰਹ ਰੰਗਿਆ ਕਰਦੇ ਸਨ। ਇਹ ਪੂਰੇ ਦਿਨ ਤੇ ਰਾਤ ਦਾ ਪੁਆੜਾ ਹੁੰਦਾ ਸੀ। ਸਵੇਰੇ ਪਰਿਵਾਰ ਦੇ ਨਾਈ ਸੰਤ ਰਾਮ ਨੂੰ ਬੁਲਾ, ਆਪਣੇ ਗੁਦਾਮ ਸਾਹਮਣੇ, ਗ਼ਲੀ 'ਚ ਡਾਹੀ ਮੰਜੀ 'ਤੇ ਨਿਠ ਕੇ ਬਹਿ, ਵਸਮਾ ਲਵਾਉਂਦੇ ਸਨ। ਉਸ ਉੱਤੇ ਫੇਰ ਕੇਲੇ ਦੇ ਪੱਤਰ ਚੇਪੇ ਜਾਂਦੇ ਸਨ ਤੇ ਉੱਤੇ ਕਾਲਾ ਕਪੜਾ ਵਲ੍ਹੇਟਿਆ ਜਾਂਦਾ ਸੀ ਤੇ ਫੇਰ ਉਹ ਵਸਮੇ ਦੇ ਸੁਕ ਕੇ ਪੇਪੜੀ ਬਣ ਜਾਣ ਦੀ ਉਡੀਕ ਕਰਦੇ ਸਨ। ਸਾਰਾ ਦਿਨ ਉਹਨੂੰ ਧੁੱਪ ਲਵਾਉਂਦੇ ਸਨ ਤੇ ਰਾਤੀਂ ਸੌਂ ਵੀ ਏਸੇ ਤਰ੍ਹਾਂ ਜਾਂਦੇ ਸਨ। ਚਾਰ ਪਹਿਰ ਅਜੀਬ ਸ਼ਕਲ ਬਣੀ ਰਹਿੰਦੀ ਸੀ। ਅਗਲੇ ਦਿਨ ਧੋ-ਧੁਆ, ਵਾਹ-ਵੂਹ ਕੇ ਬੰਦਿਆਂ ਵਾਲੀ ਸ਼ਕਲ ਪਰਤਦੀ ਸੀ। ਮੈਂ ਆਪਣਾ ਹਾਲ ਇਹ ਨਹੀਂ ਕਰਦਾ। ਮੇਰਾ ਆਹਰ ਦਸ-ਮਿੰਟੀ ਹੁੰਦਾ ਏ। ਖ਼ੈਰ ਮੇਰਾ ਸਮਾਂ ਹੋਰ ਏ। ਜੋ ਰਸਾਇਣਾਂ ਮੈਨੂੰ ਪ੍ਰਾਪਤ ਨੇ, ਭਾਈਆ ਜੀ ਨੂੰ ਨਹੀਂ ਸਨ ਹੁੰਦੀਆਂ। ਉਹਨਾਂ ਦਾ ਵਸਮਾ ਈਰਾਨੋਂ ਆਉਂਦਾ ਸੀ।

ਵੰਡਾਰਿਉਂ ਬਾਅਦ ਭਾਈਆ ਜੀ ਲਈ ਇਹਦੀ ਗੁੰਜਾਇਸ਼ ਹੀ ਨਾ ਰਹੀ। ਓਧਰੋਂ ਕੇਸ ਕਟਾਉਣ 'ਤੇ ਹੀ ਭਾਈਆ ਜੀ ਦੀ ਜਾਨ ਬਖ਼ਸ਼ੀ ਹੋਈ ਸੀ। ਏਧਰ ਆ ਮੇਰੇ ਵੱਡੇ ਭਰਾ ਨੇ ਤਾਂ ਕੇਸ ਫੇਰ ਰੱਖ ਲਏ, ਭਾਈਆ ਜੀ ਨਾ ਰੱਖੇ। ਵਾਲ਼ ਬਹੁਤੇ ਹੋ ਹੀ ਨਹੀਂ ਸਨ ਰਹੇ। ਏਸ ਤਰ੍ਹਾਂ ਅਰੰਗੀ ਸ਼ਕਲ ਨਾਲ ਉਹ ਬੜੇ ਵਿਚਾਰੇ ਲਗਦੇ। ਸਿਰ 'ਤੇ ਪੱਗ ਵੀ ਨਹੀਂ ਸੀ ਹੁੰਦੀ। ਪੱਗਾਂ ਸਾਰੀਆਂ ਓਧਰ ਹੀ ਰਹਿ ਗਈਆਂ ਸਨ। ਏਧਰ ਆ ਉਹਨਾਂ ਕੋਈ ਨਵੀਂ ਪੱਗ ਨਾ ਲਈ । ਬਾਕੀ ਦੀ ਉਮਰ ਸਿਰੋਂ ਨੰਗੇ ਹੀ ਰਹੇ।



ਇਕ ਚੀਜ਼ ਜਿਹੜੀ ਮੈਂ ਭਾਈਆ ਜੀ ਤੋਂ ਨਾ ਸਿੱਖੀ, ਉਹ ਸੀ ਸ਼ਰਾਬ ਦੇ ਘੁੱਟ ਲਾਉਣੇ। ਭਾਈਆ ਜੀ ਨੇਮ ਨਾਲ ਪੀਂਦੇ ਸਨ। ਚੰਗੀ ਲੋੜ੍ਹ ਕੇ ਪੀਂਦੇ ਸਨ, ਪਰ ਘਰ ਨਹੀਂ। ਦੋਸਤਾਂ, ਯਾਰਾਂ ਨਾਲ ਬਹਿ ਕੇ ਪੀਂਦੇ ਸਨ। ਅੱਖਾਂ ਲਾਲ ਹੋ ਜਾਂਦੀਆਂ ਸਨ ਉਹਨਾਂ ਦੀਆਂ। ਪੀਣ ਤੋਂ ਬਾਅਦ ਚੁੱਪ ਹੋ ਜਾਂਦੇ ਸਨ। ਆਪਣੇ ਆਪ 'ਚ ਲੀਨ। ਫੇਰ ਘਰ ਆ ਕੇ ਸੌਂ ਜਾਂਦੇ ਸਨ।

ਉਹਨਾਂ ਦਾ ਪੀਣਾ ਵੇਖ ਮੈਨੂੰ ਤੇ ਮੇਰੇ ਭਰਾ ਨੂੰ ਸ਼ਰਾਬ ਤੋਂ ਕਰਹਿਤ ਹੋ ਗਈ। ਏਧਰ ਆ, ਕਾਫ਼ੀ ਸਮੇਂ ਪਿੱਛੋਂ, ਭਰਾ ਟਰਾਂਸਪੋਰਟ ਵਾਲਿਆ ਦੀ ਸੰਗਤ ਵਿਚ ਪੀਣ ਲੱਗ ਪਿਆ ਤੇ ਮੈਂ ਰੂਸੀਆਂ ਦੀ ਸੰਗਤ 'ਚ, ਜਿਨ੍ਹਾਂ ਦੀ ਮੈਂ ਨੌਕਰੀ ਕਰਦਾ ਸਾਂ। ਓਥੇ ਪੀਣ ਬਿਨਾਂ ਗੁਜ਼ਾਰਾ ਨਹੀਂ ਸੀ। ਫੇਰ ਮੈਂ ਪੌਣੇ ਚਾਰ ਸਾਲ ਮਾਸਕੋ ਵੀ ਰਿਹਾ। ਓਥੇ ਪੀਣਾ-ਪਿਲਾਣਾ ਨਿੱਤ ਦਾ ਨੇਮ ਸੀ। ਹਰ ਵੇਲੇ ਪੀਤੀ ਜਾ ਸਕਦੀ ਸੀ। ਓਥੇ ਮੈਂ ਵੀ ਉਵੇਂ ਹੀ ਕੀਤਾ ਜਿਵੇਂ ਓਥੋਂ ਵਾਲੇ ਕਰਦੇ ਸਨ। ਡਟ ਕੇ ਪੀਤੀ ਪਿਲਾਈ। ਜੇ ਭਾਈਆ ਜੀ ਵੇਖਦੇ ਤਾਂ ਸ਼ਾਬਾਸ਼ੀ ਦੇਂਦੇ। ਦਿੱਲੀ ਵਾਪਸ ਆ ਮੈਂ ਭਾਈਆ ਜੀ ਦੀ ਏਸ ਕਿਆਸ-ਕੀਤੀ ਕਦਰਦਾਨੀ ਦੇ ਕਾਬਲ ਨਾ ਰਿਹਾ। ਸੰਨ 1970 'ਚ ਮੈਂ ਇਕ ਦਿਨ ਸ਼ਾਮੀਂ ਪੀਣ ਵੇਲੇ ਆਪਣੇ ਆਪ ਹੀ ਫ਼ੈਸਲਾ ਕਰ ਲਿਆ ਕਿ ਅੱਜ ਤੋਂ ਸਿਰਫ਼ ਡੇਢ ਪੈੱਗ ਪੀਣਾ ਏਂ। ਚਾਲ੍ਹੀ ਪੰਤਾਲੀ ਵਰ੍ਹਿਆਂ ਬਾਅਦ ਵੀ ਆਪਣੇ ਏਸ ਫ਼ੈਸਲੇ 'ਤੇ ਕਾਇਮ ਹਾਂ। ਸਗੋਂ ਡੇਢ ਤੋਂ ਇਕ ਪੈੱਗ 'ਤੇ ਆ ਗਿਆ ਹਾਂ। ਭਾਈਆ ਜੀ ਨੂੰ ਖ਼ਬਰ ਨਹੀਂ ਸੀ। ਨਹੀਂ ਤਾਂ ਉਹ ਜ਼ਰੂਰ ਕਹਿੰਦੇ, 'ਮੁੰਡਿਆ, ਕਿਰਸਾਂ ਕਿਉਂ ਕਰਨੈਂ। ਸ਼ਰਾਬ ਜੋਗੇ ਪੈਸੇ ਨਹੀਂਉਂ ਪੱਲੇ? ਮੈਂ ਮੰਗਵਾ ਦਿਆ ਕਰਾਂ?'

ਕਈ ਵਾਰੀ ਮੈਂ ਸੋਚਦਾ ਹਾਂ ਕਿ ਜੇ ਦੇਸ ਦੀ ਵੰਡ ਨਾ ਹੋਈ ਹੁੰਦੀ ਤੇ ਅਸੀਂ ਅਜੇ ਓਧਰ ਹੀ ਆਪਣੇ ਕਸਬੇ 'ਚ ਹੀ ਰਹਿ ਰਹੇ ਹੁੰਦੇ ਤਾਂ ਭਾਈਆ ਜੀ ਕਿਸ ਤਰ੍ਹਾਂ ਦੇ ਹੁੰਦੇ? ਅਜੇ ਉਹਨਾਂ ਕੋਲ਼ ਸਿਹਤ ਤੇ ਸਰਗਰਮੀ ਦੇ ਤੀਹ ਚਾਲ੍ਹੀ ਸਾਲ ਹੋਰ ਹੈ ਸਨ। ਜੇ ਹੋਣੀ ਇੰਝ ਹੁੰਦੀ ਤਾਂ ਉਹ ਅਜੇ ਵੀ ਪੰਝੀ ਤੀਹ ਮੁਰੱਬਿਆਂ ਦੀ ਵਾਹੀ ਕਰਾ ਰਹੇ ਹੁੰਦੇ। ਸ਼ਾਇਦ ਨਾਲ-ਨਾਲ ਉਹਨਾਂ ਕੋਈ ਹੋਰ ਕੰਮ ਵੀ ਛੋਹ ਲਿਆ ਹੁੰਦਾ। ਸ਼ਮਲੇ ਤੇ ਲੜ ਵਾਲੀ ਆਪਣੀ ਉਹੀਓ ਚਿੱਟੀ ਮਾਇਆ-ਲੱਗੀ ਪੱਗ ਬੰਨ੍ਹਦੇ ਹੁੰਦੇ। ਮੂੰਹ ਸਿਰ ਵਸਮਾ ਲਵਾਉਂਦੇ ਹੁੰਦੇ। ਸ਼ਾਮੀਂ ਆਪਣੇ ਚੁਬਾਰੇ 'ਚ ਦੋਸਤਾਂ ਨਾਲ ਮਹਿਫ਼ਲਾਂ ਲਾਉਂਦੇ ਹੁੰਦੇ। ਰਈਸੀ ਹੁੰਦੀ। ਠਾਠ ਹੁੰਦਾ।

ਤੇ ਮੈਂ ਕੀ ਕਰ ਰਿਹਾ ਹੁੰਦਾ? ਮੈਂ ਪੜ੍ਹਾਈ ਮੁਕਾ ਲਾਹੌਰ, ਲਾਇਲਪੁਰ ਜਾਂ ਦੂਜੇ ਨੰਬਰ ਦੇ ਕਿਸੇ ਹੋਰ ਸ਼ਹਿਰ ਦੇ ਨਵੇਂ-ਖੁੱਲ੍ਹੇ ਕਾਲਿਜ 'ਚ ਇਕਨਾਮਿਕਸ ਪੜ੍ਹਾ ਰਿਹਾ ਹੁੰਦਾ ਜਾਂ ਆਪਣੇ ਪੱਕੇ ਦੋਸਤ ਤੇ ਜਮਾਤੀ ਸਰਤਾਜ ਅਜ਼ੀਜ਼ ਵਾਂਗ ਸਿਵਲ ਸਰਵਿਸ ਪਾਸ ਕਰਕੇ ਕਿਸੇ ਸਰਕਾਰੀ ਦਫ਼ਤਰ 'ਚ ਚੰਗਾ ਮੁਅਤਬਰ ਬਾਬੂ ਲੱਗਾ ਹੁੰਦਾ। ਲਿਖ ਵੀ ਮੈਂ ਜ਼ਰੂਰ ਰਿਹਾ ਹੁੰਦਾ। ਪੰਜਾਬੀ ਵਿਚ ਨਹੀਂ, ਉਰਦੂ ਵਿਚ। ਮੈਂ ਆਪਣੀ ਪਹਿਲੀ ਕਹਾਣੀ ਉਰਦੂ 'ਚ ਹੀ ਲਿਖੀ ਸੀ। ਪੜ੍ਹਦਾ ਲਿਖਦਾ ਵੀ ਬਹੁਤਾ ਉਰਦੂ 'ਚ ਹੀ ਸਾਂ। ਪੰਜਾਬੀ 'ਚ ਓਸ ਵੇਲੇ ਗੁਰਬਖ਼ਸ਼ ਸਿੰਘ ਪ੍ਰੀਤਲੜੀ ਤੋਂ ਛੁਟ ਪੜ੍ਹਨ ਨੂੰ ਬਹੁਤਾ ਕੁਝ ਹੁੰਦਾ ਹੀ ਨਹੀਂ ਸੀ। ਭਾਈਆ ਜੀ ਨੂੰ ਹਰ ਹਾਲੇ ਮੇਰੀ ਤਸੱਲੀ ਰਹਿਣੀ ਸੀ। ਪੁੱਛੇ ਜਾਣ 'ਤੇ ਉਹਨਾਂ ਸਦਾ ਇਹੋ ਕਹਿਣਾ ਸੀ, 'ਮੇਰੇ ਪੁੱਤਰ ਨੇ ਬੜੀ ਤਰੱਕੀ ਕੀਤੀ ਏ।'

ਦੇਸ ਦੀ ਤਕਸੀਮ ਸਾਡੇ ਬਹੁਤਿਆਂ ਨੂੰ ਫਲੀ। ਦੇਸ ਆਜ਼ਾਦ ਹੋਇਆ। ਵਿਕਾਸ ਦੀਆਂ ਪੁਲਾਂਘਾ ਭਰਨ ਲੱਗਾ। ਸੰਭਾਵਨਾਵਾਂ ਦੇ ਦਰ ਖੁਲ੍ਹ ਗਏ। ਲੋਕਾਂ ਨੇ ਝੋਲੀਆਂ ਭਰ ਲਈਆਂ। ਕੀ ਤੋਂ ਕੀ ਹੋ ਗਏ। ਹਰ ਕਿਸੇ ਦਾ ਅਸਮਾਨ ਉੱਚਾ ਹੋ ਗਿਆ। ਨਵੇਂ ਖੰਭ ਉੱਗ ਆਏ। ਪਰ ਸਾਡੇ ਭਾਈਆ ਜੀ ਸੁੰਗੜੇ ਰਹੇ। ਉਹ ਨਾ ਰਹੇ, ਜੋ ਉਹ ਹੁੰਦੇ ਸਨ। ਉਹਨਾਂ ਦਾ ਹਾਲ ਉਸ ਬੂਟੇ ਵਰਗਾ ਸੀ, ਜਿਹਨੂੰ ਨਵੀਂ ਥਾਂ ਸੁਖਾਈ ਨਾ ਹੋਵੇ। ਲੱਗਾ ਤਾਂ ਰਿਹਾ ਹੋਵੇ, ਪਰ ਪੱਲਰ ਤੇ ਨਿੱਸਰ ਨਾ ਸਕਿਆ ਹੋਵੇ। ਸਿਰ ਸੁੱਟੀ ਪਿਆ ਹੋਵੇ। 000

*(C-13, Greater Kailash Enclave-I, New Delhi 110 048)*

# ਹਾਰ ਗਿਐਂ ਰਤਨਿਆਂ: ਕਹਾਣੀ: ਗੁਰਦਿਆਲ ਸਿੰਘ

*ਗੁਰਦਿਆਲ ਸਿੰਘ ਬਹੁਤ ਸਮਰੱਥਾਵਾਨ ਸਿਰਜਕ ਸੀ, ਜਿਸਦੀ ਆਮਦ ਨੇ ਪੰਜਾਬੀ ਨਾਵਲ ਦਾ ਮੁਹਾਂਦਰਾ ਮੂਲੋਂ ਹੀ ਬਦਲਕੇ ਰੱਖ ਦਿੱਤਾ ਸੀ। 'ਸਿਰਜਣਾ' ਨਾਲ ਗੁਰਦਿਆਲ ਸਿੰਘ ਦੀ ਬਹੁਤ ਨੇੜਲੀ ਸਾਂਝ ਰਹੀ ਅਤੇ ਸਮੇਂ ਸਮੇਂ ਉਸਦੀਆਂ ਕਹਾਣੀਆਂ ਤੇ ਹੋਰ ਲਿਖਤਾਂ ਇਸਦੇ ਪੰਨਿਆਂ ਦਾ ਸ਼ਿੰਗਾਰ ਬਣਦੀਆਂ ਰਹੀਆਂ। ਗੁਰਦਿਆਲ ਸਿੰਘ ਦੇ ਸਦੀਵੀ ਵਿਛੋੜਾ ਦੇ ਜਾਣ 'ਤੇ ਉਸਦੀ ਇਕ ਕਹਾਣੀ ਏਥੇ ਦਿੰਦੇ ਹੋਏ ਅਸੀਂ 'ਅਣਹੋਏ, 'ਮੜ੍ਹੀ ਦਾ ਦੀਵਾ' ਤੇ 'ਅੰਨ੍ਹੇ ਘੋੜੇ ਦਾ ਦਾਨ' ਵਰਗੀਆਂ ਸ਼ਾਹਕਾਰ ਰਚਨਾਵਾਂ ਦੇ ਸਿਰਜਕ ਨੂੰ ਸ਼ਰਧਾਂਜਲੀ ਅਰਪਨ ਕਰਦੇ ਹਾਂ।*

ਸਵੇਰੇ ਚੰਗਾ-ਭਲਾ, ਹੱਸਦਾ ਖੇਡਦਾ ਉਹ ਮੰਡੀ ਗਿਆ ਸੀ ਤੇ ਦੁਪਹਿਰ ਵੇਲੇ ਉਹ ਸਾਰੇ ਹਸਪਤਾਲੋਂ ਉਸ ਦੀ ਲਾਸ਼ ਚੁੱਕ ਲਿਆਏ ਸਨ। ਡਾਕਟਰ, ਠਾਣੇਦਾਰ ਤੇ ਕੁਝ 'ਸਰਦਾਰਾਂ' ਨੇ ਉਨ੍ਹਾਂ ਨੂੰ ਪਹਿਲਾਂ ਡਰਾਇਆ, ਪਰ ਫੇਰ ਦੋ ਸੌ ਰੁਪਈਆ ਦੇ ਕੇ 'ਸਮਝੌਤਾ' ਕਰ ਲਿਆ ਸੀ। ਉਹ ਸ਼ਰਾਬੀ ਸਰਦਾਰਾਂ ਦੀ ਜੀਪ ਹੇਠ ਆ ਗਿਆ ਸੀ। ਜੀਪ ਹੇਠ ਆਉਣ ਤੋਂ ਉਹਦੀ ਲਾਸ਼ ਟਿੱਬੀ ਉੱਤੇ,ਡੇਰੇ ਲਿਆਉਣ ਤਕ ਕੁੱਲ ਇਕ ਪਹਿਰ ਦਾ ਫਰਕ ਸੀ। ਤੇ ਇਕੋ ਪਹਿਰ ਵਿਚ ਹੀ ਸਭ ਕੁਝ ਮੁੱਕ ਚੁੱਕ ਗਿਆ ਸੀ। ਹੋਰ ਅੱਧੇ ਪਹਿਰ ਮਗਰੋਂ ਜਦੋਂ ਉਹ ਲਾਂਬੂ ਲਾ ਕੇ ਆਏ ਤਾਂ ਕੁਝ ਚਿਰ ਉਨ੍ਹਾਂ ਤੀਵੀਆਂ ਨੂੰ ਰੋਣ ਦਿੱਤਾ, ਤੇ ਆਪ ਪਾਸੇ ਬਹਿ ਕੇ ਏਥੋਂ ਤੁਰਨ ਦੀਆਂ ਸਲਾਹਾਂ ਕਰਨ ਲੱਗ ਪਏ।

"ਪਰ ਗੱਭਰੂ ਸੀ, ਫੁੱਲ ਚੁਗ ਕੇ ਜਾਂਦੇ ਤਾਂ ਚੰਗਾ ਸੀ।" ਮਾਂਢੇ ਨੇ ਸਰਸਰੀ ਸਲਾਹ ਦਿੱਤੀ।

"ਕਮਲ਼ਿਆ, ਰੁਜ਼ਗਾਰ ਦਾ ਵੇਲ਼ੈ। ਪਰਸੋਂ ਦੀ ਸਾਈ ਫੜੀ ਬੈਠੇ ਆਂ। ਫੁੱਲ ਕਿਧਰੇ ਕਿਸੇ ਹੋਰ ਤਾਂ ਨਹੀਂ ਲੈ ਜਾਣੇ- ਦੋ ਦਿਨ ਅੱਗੋਂ ਕੀ ਤੇ ਦੋ ਦਿਨ ਪਿੱਛੋਂ ਕੀ।" ਬਾਰੇ ਧੀਦੋ ਨੇ ਰਤਾ ਤਲਖੀ ਨਾਲ ਜੁਆਬ ਦਿੱਤਾ।ਤੇ ਅੱਗੋਂ ਕਿਸੇ ਨੂੰ ਗੱਲ ਨਾ ਅਹੁੜੀ।

ਡੇਰੇ ਆਏ ਤਾਂ ਸਾਰਿਆਂ ਬਹਿ ਕੇ ਮਸ਼ਵਰਾ ਕੀਤਾ।ਸਲਾਹ ਇਹੋ ਬਣੀਂ ਕਿ ਜਿਹੜੇ ਨਾਲ ਦੇ ਪਿੰਡ ਵਾਲੇ ਦੋ ਜ਼ਿਮੀਂਦਾਰ ਕੱਲ੍ਹ ਦਿਹਾੜੀ ਲਈ ਸਾਈ ਫੜਾ ਗਏ ਸਨ, ਵੇਲੇ ਸਿਰ ਉਹਨਾਂ ਦੇ ਕੰਮ 'ਤੇ ਪਹੁੰਚਣਾ ਚਾਹੀਦਾ ਹੈ। ਉਸ ਵੇਲੇ ਸਾਰੇ 'ਖੇਮੇ' ਪੁੱਟ ਕੇ ਗਧੀਆਂ ਉਤੇ ਲੱਦ ਲਏ ਗਏ। ਬੁੱਢੇ-ਠੇਰੇ, ਨਿਆਣੇ, ਲੱਦੇ ਹੋਏ ਸਾਮਾਨ ਉੱਤੇ ਬਹਿ ਗਏ। ਜੁਆਨ ਮੁੰਡੇ ਤੇ ਕੁੜੀਆਂ ਪੈਦਲ ਤੁਰ ਪਏ। ਧੀਦੋ ਬਾਬਾ ਆਪਣੀ ਹੁੱਕੀ ਚੁੱਕ ਕੇ ਅੱਗੇ ਲੱਗ ਤੁਰਿਆ।

ਅਜੇ ਦਿਨ ਅੰਦਰ-ਬਾਹਰ ਸੀ, ਪਰ ਅਸਮਾਨ ਉੱਤੇ ਚੜ੍ਹੀ ਧੂੜ ਕਰ ਕੇ ਹਨੇਰਾ ਹੋਇਆ ਜਾਪਦਾ ਸੀ। ਧਰਤੀ ਇੰਝ ਤਪ ਰਹੀ ਸੀ ਜਿਵੇਂ ਭੱਠ ਦਾ ਰੇਤ ਪਾ-ਪਾ ਭੁੰਨ ਦਿੱਤੀ ਹੋਵੇ। ਟਿੱਬੇ ਤੋਂ ਹੇਠ ਲਹਿੰਦਿਆਂ, ਕਾਫਲੇ ਦੀਆਂ ਤੀਵੀਆਂ ਫੇਰ ਰੋਣ ਲੱਗ ਪਈਆਂ।

"ਮੂੰਹ ਲਗਾਮ ਦੇਓ ਨੀਂ, ਸੂਰ ਦੀਓ ਸੂਰੀਓ।" ਬਾਬੇ ਧੀਦੋ ਨੇ ਉਨ੍ਹਾਂ ਨੂੰ ਝਿੜਕਿਆ, "ਰੁਜ਼ਗਾਰ 'ਤੇ ਚੱਲੇ ਆਂ, ਇਹ ਬੂਕਣ ਡਹੀਆਂ ਹੋਈਐਂ।"

ਬਾਬੇ ਅੱਗੇ ਕੋਈ ਨਹੀਂ ਕੂ ਸਕਿਆ। ਪਰ ਸਿਰਫ ਪਹਿਰ ਡੇਢ ਪਹਿਰ-ਭਰ ਦੀ ਵਿਧਵਾ ਹੋਈ ਛੰਨੋਂ ਨੇ ਘੁੰਡ ਵਿਚੋਂ ਬਾਬੇ ਵੱਲ ਘੂਰ ਕੇ ਵੇਖਿਆ ਤੇ ਪਿਛਾਂਹ ਹਟ ਗਈ। ਫੇਰ ਉਹਦੀ ਨਿਗ੍ਹਾ ਸਿਵੇ ਦੀਆਂ ਲਾਟਾਂ ਉੱਤੇ ਪਈ। ਇਕ ਵਾਰ ਮੁੜ ਉਹਦੀ ਹਾਅ ਨਿਕਲੀ ਪਰ ਮੂੰਹ ਅੱਗੇ ਦੋਵੇਂ ਹੱਥ ਦੇ ਕੇ ਉਸ ਨੀਵੀਂ ਪਾ ਲਈ। ਸਿਰਫ ਹੱਥਾਂ ਦੇ ਅੰਗੂਠੇ ਤੇ ਉਂਗਲਾਂ ਹੰਝੂਆਂ ਨਾਲ ਭਿੱਜਦੇ ਰਹੇ।

"ਦਿਲ ਹੌਲਾ ਕਿਉਂ ਕਰਦੀ ਆਂ ਭਰਜਾਈ।" ਨੀਵੀਂ ਪਾ ਕੇ ਕੋਲ ਆਉਂਦਿਆਂ, ਛੰਨੋਂ ਦੇ ਦਿਓਰ ਤਾਪੇ ਨੇ ਧਰਵਾਸ ਦਿੱਤਾ।

ਦੂਜੀਆਂ ਤੀਵੀਆਂ ਉਹਨੂੰ ਛੰਨੋਂ ਦੇ ਕੋਲ ਆਇਆ ਵੇਖ ਕੇ, ਲੰਮੀਆਂ ਪਲਾਂਘਾਂ ਨਾਲ ਅਗਾਂਹ



ਹੋ ਗਈਆਂ।

ਛੰਨੋਂ ਨੇ ਤਾਪੇ ਵੱਲ ਗਹੁ ਨਾਲ ਵੇਖਿਆ ਤੇ ਘੁੰਡ ਸੂਤ ਕਰਦਿਆਂ ਅੱਖਾਂ ਪੂੰਝ ਲਈਆਂ। ਤਾਪੇ ਦੇ ਪੱਕੇ ਪੀਡੇ ਮੋਟੇ-ਮੋਟੇ ਨਕਸ਼ ਇਕ ਵਾਰ ਉਹਨੂੰ ਧੁੰਦਲੇ ਲੱਗੇ, ਪਰ ਫੇਰ ਸਾਫ਼ ਦਿਸਣ ਲੱਗ ਪਏ। ਸੱਜੇ ਮੌਰ ਕੋਲੋਂ ਪਾਟੇ ਕੁੜਤੇ ਵਿਚੋਂ ਉਹਦੇ ਨਰੋਏ ਹੱਡਾਂ 'ਤੇ ਨਜ਼ਰ ਪੈਂਦਿਆਂ ਉਹਦੇ ਪਿੰਡੇ ਵਿਚ ਝਰਨਾਹਟ ਛਿੜਦੀ ਜਾਪੀ। ਆਪਣੇ ਨਿਆਣਿਆਂ ਵੱਲ ਤੱਕਿਆ। ਉਹ ਦੋਵੇਂ ਆਪੋ ਵਿਚ ਖੇਡ ਲੱਗੇ ਹੋਏ ਸਨ। ਸੂਏ ਉਤਲੀਆਂ ਕਿੱਕਰਾਂ ਦੀ ਲੁੰਗ ਉੱਤੇ ਜੰਮਿਆ ਘੱਟਾ-ਮਿੱਟੀ ਕਿਰ-ਕਿਰ ਹੇਠ ਡਿੱਗੀ ਜਾਂਦਾ ਸੀ। ਬੂਈਆਂ, ਅਧ-ਸੁੱਕਾ ਘਾਹ, ਮਲ੍ਹੇ ਤੇ ਬੂਟੀਆਂ, ਸਭ ਧੂੜ ਨਾਲ ਅੱਟੀਆਂ ਹੋਈਆਂ ਸਨ। ਸੂਏ ਦਾ ਪਾਣੀ ਵੀ ਬੜਾ ਗੰਧਲਾ ਸੀ। ਸੂਏ ਦੀ ਪਟੜੀ ਦੇ ਨਾਲ ਨਾਲ ਜਿਹੜੇ ਪਹੇ ਉੱਤੇ 'ਕਾਫਲਾ' ਤੁਰਿਆ ਜਾ ਰਿਹਾ ਸੀ, ਉਹਦੀ ਪੀਕ ਪੈਰ ਮਾਰਿਆਂ ਸਿਰ ਨੂੰ ਚੜ੍ਹਦੀ ਸੀ। ਜੁੱਤੀਆਂ, ਛਿੱਤਰਾਂ ਦੇ ਤਲਿਆਂ ਵਿਚ ਜਿਵੇਂ ਭੁੱਬਲ ਪਾਈ ਹੋਏ ਹੋਵੇ- ਜਿਵੇਂ ਉਹ ਨਿਰੀ ਅੱਗ ਵਿਚੋਂ ਲੰਘ ਰਹੇ ਹੋਣ।

"ਤੂੰ ਗ਼ਮ ਨਾ ਲਾਈਂ, ਸਭ ਠੀਕ ਹੋ ਜਾਣੈਂ!" ਛੰਨੋਂ ਨੂੰ ਚੁੱਪ ਵੇਖ ਕੇ ਤਾਪੇ ਨੇ ਆਪਣੀ ਢੱਠੀ ਪੱਗ ਦਾ ਲੜ ਟੰਗਿਆ ਤੇ ਛੰਨੋਂ ਦੀਆਂ ਸਿੱਲ੍ਹੀਆਂ ਅੱਖਾਂ ਦੀਆਂ ਕਾਲ਼ੀਆਂ ਝਿੰਮਣੀਆਂ ਉੱਤੇ ਨਿਗ੍ਹਾ ਟਿਕਾ ਲਈ।

"ਤੂੰ ਮੇਰੇ ਨਿਆਣਿਆਂ ਨੂੰ ਸਾਂਭ ਲਏਂਗਾ?" ਛੰਨੋਂ ਨੇ ਘੱਗੀ ਆਵਾਜ਼ ਵਿਚ ਪੁੱਛਿਆ।

"ਸਾਂਭਣ ਨੂੰ ਹੋਰ ਕਿਧਰੇ, ਇਨ੍ਹਾਂ ਨੂੰ ਹੁਣ ਅਸੀਂ ਕਬੀਲਿਓਂ ਬਾਹਰਲਿਆਂ ਦੇ ਦੁਆਰੇ ਤਾਂ ਨਹੀਂ ਸੁੱਟ ਆਉਣਾ!" ਤਾਪਾ ਮੋਢੇ ਧਰੀ ਖੇਸੀ ਦੇ ਦੋ ਬੁੰਬਲਾਂ ਨੂੰ ਉਂਗਲਾਂ ਨਾਲ ਵੱਟ ਦੇਣ ਲੱਗ ਪਿਆ। ਡਾਂਗ ਉਸ ਕੱਛੇ ਮਾਰ ਲਈ। ਮੂੰਹ ਉਹਦਾ ਤਾਂਬੇ ਵਰਗਾ ਹੋ ਗਿਆ।

"ਸੋਚ ਲੈ।"

"ਸੋਚ ਕੇ ਤੁਰਿਆ ਸਾਂ ਕਿ- ਆਥਣੇ।"

ਛੰਨੋਂ ਨੇ ਉਹਦੇ ਲੰਮੇ, ਪੀਡੇ ਸਰੀਰ ਨੂੰ ਜਿਵੇਂ ਸਿਰ ਤੋਂ ਪੈਰਾਂ ਤਕ ਜੋਹ ਲਿਆ। ਫੇਰ ਆਪਣੀ ਛੀਂਟ ਦੀ ਘੱਗਰੀ ਉੱਤੇ ਝਟਕਾ ਕੇ ਰੇਤਾ ਝਾੜਿਆ।

"ਇਕ ਵਾਰੀ ਫੇਰ ਸੋਚ ਲੈ!" ਛੰਨੋਂ ਨੇ ਰਤਾ ਪੈਰ ਮਲ ਕੇ ਜੁੱਤੀ ਝਾੜਦਿਆਂ, ਸਿਰੋਂ ਚੁੰਨੀ ਲਾਹ ਕੇ, ਦੋਹਾਂ ਹੱਥਾਂ ਨਾਲ ਉਤਾਂਹ ਹੁਲਾਰੀ ਤੇ ਉਹਦਾ ਘੱਟਾ-ਮਿੱਟੀ ਵੀ ਝਾੜ ਲਿਆ।

"ਤੂੰ ਕੀ ਅਖਵਾਨੀ ਐਂ ਹੋਰ?" ਤਾਪੇ ਨੇ ਬੁੰਬਲਾਂ ਨੂੰ ਜ਼ੋਰ ਨਾਲ ਮਸਲਦਿਆਂ, ਉਸ ਵੱਲ ਤਾੜ ਕੇ ਵੇਖਿਆ।

ਸੱਚੀਂ ਹੀ, ਹੋਰ ਉਹ ਕੀ ਅਖਵਾਉਣਾ ਚਾਹੁੰਦੀ ਸੀ?

ਛੰਨੋਂ ਨੇ ਪਲ ਦਾ ਪਲ ਸੋਚਿਆ ਤੇ ਉਹਦੀਆਂ ਕਾਲ਼ੀਆਂ ਸ਼ਾਹ ਅੱਖਾਂ ਦੀ ਸਿਲ੍ਹ ਅਲੋਪ ਹੋ ਗਈ। ਅਸਮਾਨ ਉੱਤੇ ਧੂੜ ਹੋਰ ਸੰਘਣੀ ਹੁੰਦੀ ਦਿਸੀ। ਕਾਫ਼ਲਾ ਅਗਾਂਹ ਲੰਘ ਗਿਆ ਸੀ। ਕੋਈ ਬੰਦਾ, ਤੀਵੀਂ ਸਾਫ ਵਿਖਾਈ ਨਹੀਂ ਸੀ ਦਿੰਦਾ। ਸੂਏ ਦੇ ਨਾਲ ਨਾਲ ਲੋਕਾਂ ਸਭ ਕਣਕਾਂ ਵੱਢ ਕੇ ਮੰਡਲੀਆਂ ਲਾ ਦਿੱਤੀਆਂ ਹੋਇਆ ਸਨ। ਖੇਤ ਸੁੰਨੇ ਸਨ।

"ਚੰਗਾ, ਮੇਰੀ ਬਾਂਹ ਫੜ।" ਛੰਨੋਂ ਨੇ ਸੱਖਣੀ ਬਾਂਹ ਅਗਾਂਹ ਕਰਦਿਆਂ ਕਿਹਾ।

"ਲੈ!"

ਛੰਨੋਂ ਦੇ ਪਿੰਡੇ ਵਿਚੋਂ ਸੇਕ ਨਿਕਲਿਆ। ਉਹਦੀਆਂ ਅੱਖਾਂ ਤਪਣ ਲੱਗ ਪਈਆਂ। ਸਿਰ ਤੋਂ ਪੈਰਾਂ ਤਕ ਲਹੂ ਨਾੜਾਂ ਵਿਚ ਰਿਝਦਾ ਜਾਪਿਆ ਤੇ ਕੰਬਦੇ ਹੋਠਾਂ ਨਾਲ ਸਿਰਫ "ਬੱਸ" ਕਹਿ ਕੇ ਉਹ ਉਹਦੇ ਮੋਢੇ ਲੱਗ ਗਈ।

ਅਗਾਂਹ ਜਾ ਕੇ ਉਹ ਪਟੜੀ ਚੜ੍ਹ ਗਏ। ਕਾਫਲੇ ਦੇ ਨਿਆਣੇ ਸੂਏ ਵਿਚ ਨਹਾਉਣ ਲੱਗ ਪਏ ਸਨ। ਉਹਨਾਂ ਦੀਆਂ ਕਿਲਕਾਰੀਆਂ ਤੇ ਚੀਕਾਂ ਅਸਮਾਨ ਦੀ ਧੂੜ ਨੂੰ ਖਿੰਡਾ ਰਹੀਆਂ ਜਾਪਦੀਆਂ ਸਨ। ਗਧੀਆਂ ਨਾਲ ਜਾਂਦੇ ਬੰਦੇ-ਤੀਵੀਆਂ, ਦਾਣੇ-ਫੱਕੇ ਤੇ ਰੁਜ਼ਗਾਰ ਦੀਆਂ ਗੱਲਾਂ

ਵਿਚ ਰੁੱਝ ਗਏ ਸਨ। ਛੰਨੋਂ ਤੇ ਤਾਪਾ ਦੋਏ ਹੌਲ਼ੀ-ਹੌਲ਼ੀ ਤੁਰਦੇ, ਏਸ ਧੂੜ ਅੱਟੇ ਵਾਤਾਵਰਨ ਵਿਚ ਦੋ ਪਰਛਾਵਿਆਂ ਵਾਂਗ ਜਿਵੇਂ ਅਲੋਪ ਹੋ ਰਹੇ ਸਨ। ਪਰ ਪੁਲ਼ ਕੋਲ, ਚਾਣਚਕ ਛੰਨੋਂ ਠੱਲ੍ਹ ਉਤੇ ਚੜ੍ਹ ਕੇ ਪਿਛਾਂਹ ਝਾਕਣ ਲੱਗ ਪਈ। ਏਨੀ ਧੂੜ ਵਿਚੋਂ ਵੀ ਅੱਗ ਦੀ ਲਾਲੀ ਅਜੇ ਦਿਸਦੀ ਸੀ।

"ਕੀ ਗੱਲ?" ਤਾਪੇ ਨੇ ਡਾਂਗ ਦਾ ਅਗਲਾ ਸਿਰਾ ਪਟੜੀ 'ਤੇ ਮਾਰਦਿਆਂ ਪੁੱਛਿਆ।

"ਕੋਈ ਨਹੀਂ।" ਛੰਨੋਂ ਠੱਲ੍ਹ ਤੋਂ ਹੇਠ ਉਤਰ ਆਈ ਤੇ ਪਹਿਲਾਂ ਵਾਂਗ ਹੀ ਚੁੰਨੀ ਤੋਂ ਧੂੜ ਛੰਡ ਕੇ ਉਸ ਤਾਪੇ ਦਾ ਹੱਥ ਫੇਰ ਫੜ ਲਿਆ।

ਕਾਫ਼ਲਾ ਅਗਲੇ ਪਿੰਡ ਅੱਪੜਣ ਵਾਲਾ ਸੀ। ਪਰ ਅਜੇ ਤਕ ਕਿਸੇ ਨੂੰ ਇਹ ਖਿਆਲ ਨਹੀਂ ਸੀ ਆਇਆ ਕਿ ਛੰਨੋਂ ਦਾ ਸਹੁਰਾ ਸੁਏ ਦੇ ਪੁਲ਼ ਦੀ ਓਸੇ ਠੱਲ੍ਹ 'ਤੇ ਬੈਠਾ ਸੀ ਜਿਸ ਉੱਤੇ ਚੜ੍ਹ ਕੇ ਛੰਨੋਂ ਨੇ ਪਿਛਾਂਹ ਤੱਕਿਆ ਸੀ। ਉਹਦੇ ਬੁੱਢੇ ਗੋਡੇ ਤੁਰਨੋਂ ਜੁਆਬ ਦੇ ਗਏ ਸਨ। ਉਹ 'ਰਾਹਾਂ ਵਿਚ' ਪੰਜਾਂ ਵਿਚੋਂ ਅੱਜ ਤੀਜਾ ਪੁੱਤਰ ਗੁਆ ਕੇ, ਚੁੱਪ-ਚੁਪੀਤਾ, ਕਾਫ਼ਲੇ ਪਿੱਛੇ ਤੁਰ ਆਇਆ ਸੀ, ਤੇ ਆਪਣੀ ਹੁੱਕੀ ਦੀ ਅੱਗ ਦੇ ਆਸਰੇ, ਪੁਲ਼ ਤਕ ਪਹੁੰਚ ਗਿਆ ਸੀ। ਪਰ ਏਥੇ ਆ ਕੇ ਹੁੱਕੀ ਦੀ ਅੱਗ ਬੁਝ ਗਈ ਸੀ। ਹੁੱਕੀ ਦੀ ਅੱਗ ਵਾਂਗ ਹੀ ਹੁਣ ਧੂੜ ਤੇ ਰਾਤ ਦਾ ਹਨੇਰਾ ਏਨਾ ਸੰਘਣਾ ਹੋ ਚੁੱਕਿਆ ਸੀ ਕਿ ਹੱਥ ਨੂੰ ਹੱਥ ਮਾਰਿਆ ਨਹੀਂ ਸੀ ਦਿਸਦਾ।

"ਇਉਂ ਢੇਰੀ ਢਾਹਿਆਂ ਕੀ ਬਣਦੈ ਰਤਨਿਆਂ।" ਉਸ ਹੰਭਲਾ ਮਾਰ ਕੇ ਉਠਣ ਦਾ ਯਤਨ ਕਰਦਿਆਂ ਆਪਣੇ ਉਸ 'ਮਨੀ ਰਾਮ' ਨੂੰ ਕਿਹਾ ਜਿਸ ਨਾਲ ਗੱਲਾਂ ਕਰਨ ਦੀ ਆਦਤ ਉਹਨੂੰ ਜਿਵੇਂ ਕਈ 'ਜਨਮਾਂ' ਤੋਂ ਪਈ ਹੋਈ ਸੀ।

ਪਰ ਉਠ ਕੇ ਤੁਰਿਆ ਨਹੀਂ ਗਿਆ। ਇਕ ਵਾਰ ਜੀਅ ਕੀਤਾ ਮੁੜ ਠੱਲ੍ਹ ਉਤੇ ਬਹਿ ਜਾਏ। ਪਰ ਫੇਰ ਉਸ ਹੱਥ ਵਿਚ ਫੜੀ ਹੁੱਕੀ ਨੂੰ ਵੇਖਿਆ ਤੇ ਚਿਲਮ ਦੀ ਅੱਗ ਟੋਹ ਕੇ, ਪਹੀ ਕੋਲ਼ ਖੜੋਤੇ ਇਕ ਵਣ ਹੇਠ ਜਾ ਬੈਠਾ। ਡੱਕੇ 'ਕੱਠੇ ਕਰਕੇ ਜੇਬ ਵਿਚੋਂ ਡੱਬੀ ਕੱਢੀ ਤੇ ਅੱਗ ਬਾਲ਼ ਲਈ। ਹੁੱਕੀ ਉਤੇ ਅੱਗ ਧਰ ਕੇ ਜਦੋਂ ਦੋ ਤਿੰਨ ਸੂਟੇ ਲਾਏ ਤਾਂ ਆਪਣੀਆਂ ਕੜਕਦੀਆਂ ਹੱਡੀਆਂ ਵਿਚ ਤਾਅ ਆਉਂਦਾ ਜਾਪਿਆ। ਬਚਦੀ ਅੱਗ ਉੱਤੇ ਉਸ ਪੈਰ ਮਾਰਿਆ ਤੇ ਖੰਘਦਿਆਂ, ਪਟੜੀ ਆ ਚੜ੍ਹਿਆ। ਪਰ ਠੱਲ੍ਹ ਕੋਲ਼ ਆ ਕੇ ਸੱਜੇ ਗੋਡੇ ਵਿਚ ਅੰਤਾਂ ਦੀ ਪੀੜ ਹੋਈ।

"ਹਾਰ ਗਿਐਂ ਰਤਨਿਆਂ!" ਉਸ ਜਿਵੇਂ ਕਚੀਚੀ ਵੱਟੀ ਤੇ ਹੁੱਕੀ ਦੀ ਨੜੀ ਮੂੰਹ ਨਾਲ ਜੋੜ ਕੇ, ਪੀੜ ਕਰਦੇ ਗੋਡੇ ਨੂੰ ਧਰੀਕਦਾ ਅਗਾਂਹ ਤੁਰ ਪਿਆ। ਕਾਫ਼ਲਾ ਬੜਾ ਦੂਰ ਲੰਘ ਗਿਆ ਸੀ, ਪਰ ਬਾਬੇ ਧੀਦੋ ਦੇ ਹੋਕਰੇ ਉਹਨੂੰ ਸੁਣ ਰਹੇ ਸਨ।

"ਵਗੇ ਆਓ, ਵਗੇ ਆਓ ਕੋਹੜੀਓ- ਦਿਨ ਛਿਪਦੈ ਕਿ ਚੜ੍ਹਦੈ!"

ਕਿੱਡਾ ਉੱਚਾ, ਗੜ੍ਹਕੇ ਵਾਲਾ ਬੋਲ ਸੀ।

ਧੀਦੋ ਨੇ ਵੀ ਤਾਂ ਆਪਣੇ ਚਾਰੇ ਪੁੱਤਰ ਇਉਂ ਈ 'ਰਾਹਾਂ ਵਿਚ' ਗੁਆ ਲਏ ਸਨ, ਪਰ ਉਹ ਹਾਰਿਆ ਨਹੀਂ ਸੀ।

"ਮੈਂ ਵੀ ਕਿਹੜਾ ਹਾਰਿਐਂ!" ਉਹ ਦ੍ਰਿੜਤਾ ਨਾਲ ਬੋਲਿਆ।

"ਨਹੀਂ! ਤੂੰ ਤਾਂ ਹਾਰ ਗਿਐਂ ਰਤਨਿਆਂ!" 'ਮਨੀ ਰਾਮ' ਬੋਲ ਪਿਆ।

ਰੁਕ ਕੇ ਰਤਨਾ ਸੱਜੇ ਹੱਥ ਨਾਲ ਆਪਣੇ ਖੀਸੇ ਵਿਚ ਨੋਟ ਟੋਹਣ ਲੱਗ ਪਿਆ, ਤੇ ਖੱਬੇ ਨਾਲ ਹੁੱਕੀ ਨੀਵੀਂ ਕਰਕੇ ਉਹਦੇ ਮੁੜ 'ਸੌਂਦੇ ਜਾਂਦੇ' ਚੰਗਿਆੜਿਆਂ ਨੂੰ ਘੂਰਨ ਲੱਗ ਪਿਆ। ਤੇ ਫੇਰ ਚਾਣਚਕ ਉਹਨੇ ਹੁੱਕੀ ਸੂਏ ਵਿਚ ਵਗਾਹ ਮਾਰੀ।

"ਮੈਂ ਜੋ ਕਹਿਨੈਂ ਤੂੰ ਹਾਰ ਗਿਐ!" ਉਹ ਕਚੀਚੀ ਵੱਟ ਕੇ ਚੀਕਿਆ ਤੇ ਖੀਸੇ ਵਿਚ ਪਾਏ ਹੱਥ ਨੇ ਨਵੇਂ ਨੋਟ ਮਰੋੜ ਕੇ ਕਰੂੰਡਾ ਕਰ ਦਿੱਤੇ।

'ਕਾਫਲਾ' ਬੜੀ ਦੂਰ, ਜਿਵੇਂ 'ਮੰਜ਼ਲ' 'ਤੇ ਵੀ ਅੱਪੜ ਗਿਆ ਸੀ, ਪਰ ਰਤਨਾ ਓਥੇ ਈ ਖੜੋਤਾ ਹਨੇਰੇ ਨੂੰ ਘੂਰ ਰਿਹਾ ਸੀ। 000



# ਕਿਸ ਹੱਥ ਦੇਵਾਂ ਡੋਰ: ਕਹਾਣੀ: ਨ੍ਰਿਪਇੰਦਰ ਰਤਨ

ਉਸ ਦਿਨ ਜਦੋਂ ਗਗਨਜੀਤ ਸੈਰ ਵਾਸਤੇ ਨਿਕਲਿਆ ਤਾਂ ਕਰੀਬ ਛੇ ਕੁ ਸੌ ਮੀਟਰ ਜਾ ਕੇ ਉਸ ਘਰ ਵੱਲ ਦੇਖਦਿਆਂ ਹੀ ਉਹ ਤ੍ਰਭਕ ਕੇ ਰੁਕ ਗਿਆ, 'ਹੈਂ! ਸ਼ੀਲ!! ਉਹ ਕਿੱਥੋਂ?' ਪਰ ਤੁਰੰਤ ਹੀ ਸੰਭਲ ਗਿਆ। ਪੰਜਾਹ ਸਾਲ ਬੀਤ ਚੁੱਕੇ ਸਨ ਸ਼ੀਲ ਨੂੰ ਆਖਰੀ ਵਾਰ ਦੇਖਿਆਂ। ਫਿਰ ਉਹ ਕੌਣ ਸੀ! ਸ਼ੀਲ ਦੀ ਲੜਕੀ ਤਾਂ ਨਹੀਂ ਹੋ ਸਕਦੀ ਸੀ। ਫਿਰ? ਪੋਤਰੀ ਸੀ ਜਾਂ ਦੋਹਤਰੀ? ਉਹ ਤਾਂ ਹੂ-ਬ-ਹੂ ਸ਼ੀਲ ਸੀ ਪੰਜਾਹ ਸਾਲ ਪਹਿਲਾਂ ਵਾਲੀ। ਉਹੋ ਮੁਹਾਂਦਰਾ, ਉਹੀ ਦਿੱਖ, ਉਹੋ ਵਾਲ਼ਾਂ ਵਿਚ ਲਹਿਰੀਆ, ਉਹੋ ਗਗਨਜੀਤ ਦੇ ਹਾਣ ਦਾ ਕੱਦ-ਕਾਠ, ਉਹੋ ਅੱਖਾਂ ਵਿਚਲੀ ਲਿਸ਼ਕ ਅਤੇ ਉਹੋ ਚੁੱਪ ਸ਼ਾਂਤ ਮੁਸਕਾਨ!!

ਪਿਛਲੇ ਪੰਦਰਾਂ ਸਾਲਾਂ ਤੋਂ ਹਰ ਰੋਜ਼ ਸਵੇਰੇ ਸੈਰ ਵਾਸਤੇ ਜਾਂਦਿਆਂ ਜਿਸ ਵਕਤ ਵੀ ਗਗਨਜੀਤ ਦੀ ਨਜ਼ਰ ਉਸ ਘਰ ਦੇ ਦਰਵਾਜ਼ੇ ਉੱਤੇ ਪੈਂਦੀ ਤਾਂ ਇਕ ਹਲਕੀ ਜਿਹੀ ਦਰਦ ਦੀ ਚੀਸ ਛਾਤੀ ਵਿਚੋਂ ਲੰਘ ਜਾਂਦੀ ਸੀ, ਇਕ ਮਾਮੂਲੀ ਜਿਹਾ ਹਉਕਾ ਹੋਠਾਂ ਵਿਚੋਂ ਨਿਕਲ ਜਾਂਦਾ ਸੀ। ਕਦੀ ਕਦੀ ਉਸ ਘਰ ਦਾ ਮਾਲਕ, ਆਪਣੇ ਕੁੱਤੇ ਨਾਲ ਦਿਸ ਜਾਂਦਾ ਸੀ ਅਤੇ ਉਹ ਬੜੇ ਸਤਿਕਾਰ ਨਾਲ ਗਗਨਜੀਤ ਨੂੰ "ਗੁਡ ਮਾਰਨਿੰਗ ਸਰ!" ਕਹਿ ਦਿੰਦਾ ਸੀ।

ਗਗਨਜੀਤ ਦੇ ਪੈਰ ਅਗਾਂਹ ਤੁਰ ਰਹੇ ਸਨ ਪਰ ਉਸਦਾ ਦਿਲ ਅਤੇ ਸੋਚ ਪੰਜਾਹ ਸਾਲ ਪਿਛਾਂਹ ਹੀ ਅਟਕ ਗਏ ਸਨ। ਉਸ ਲੜਕੀ ਨੂੰ ਦੇਖਦਿਆਂ ਹੀ ਗਗਨਜੀਤ ਦੀਆਂ ਯਾਦਾਂ ਪੰਜਾਹ ਸਾਲ ਪਿਛਾਂਹ ਜਾ ਕੇ 'ਸਟੈਚੂ' ਵਾਂਗ ਜੰਮ ਹੀ ਗਈਆਂ ਸਨ। ਉਸਨੂੰ ਕਾਲਿਜ ਦਾ ਉਹ ਦਿਨ ਯਾਦ ਆ ਗਿਆ ਜਦੋਂ ਉਹ ਦਾਖਲੇ ਦੀ ਫੀਸ ਭਰਨ ਲਈ ਕਤਾਰ ਵਿਚ ਖੜ੍ਹਾ ਸੀ। ਤਾਂ ਹੀ ਉਸ ਨੇ ਸੁਣਿਆ ਕਿ, "ਭੈਣ ਜੀ ਨੇ ਦਾਖਲਾ ਲੈਣਾ ਹੈ ਐੱਮ.ਏ. ਵਿਚ।" ਆਵਾਜ਼ ਵਿਚ ਐਨਾ ਸਤਿਕਾਰ ਅਤੇ ਪ੍ਰੇਮ ਸੀ ਕਿ ਗਗਨਜੀਤ ਨੂੰ ਪਿਛਾਂਹ ਮੁੜਕੇ ਦੇਖਣਾ ਪੈ ਗਿਆ ਸੀ। ਪਿੱਛੇ ਖੜ੍ਹਾ ਲੜਕਾ ਕਰੀਬ ਕਰੀਬ ਛੇ ਫੁੱਟ ਉੱਚਾ, ਬ੍ਰਾਂਡਿਡ ਕੱਪੜੇ ਅਤੇ ਬੂਟ ਪਾਏ ਹੋਏ, 'ਕਾਕਿਆਂ' ਵਿਚੋਂ ਇਕ ਦਿਸਦਾ ਸੀ। ਗਗਨਜੀਤ ਨੂੰ ਇਹ ਸੁਣ ਕੇ ਬਹੁਤ ਹੈਰਾਨੀ ਤੇ ਉਤਸੁਕਤਾ ਹੋਈ ਸੀ ਕਿ ਉਹ ਨੌਜਵਾਨ ਬੜੀ ਸਹਿਜ ਤੇ ਮਿੱਠੀ ਪੰਜਾਬੀ ਬੋਲ ਰਿਹਾ ਸੀ।

ਗਗਨਜੀਤ ਨੂੰ ਯਾਦ ਆਇਆ ਕਿ ਜਦੋਂ ਪਹਿਲੇ ਦਿਨ ਉਹ ਕਾਲਿਜ ਗਿਆ ਸੀ ਤਾਂ ਉਹੋ ਲੜਕਾ ਇਕ ਬਹੁਤ ਹੀ ਮੁਦੱਬਰ ਦਿਸਦੀ ਲੜਕੀ ਨਾਲ ਉਸੇ ਕਮਰੇ ਵੱਲ ਆ ਰਿਹਾ ਸੀ ਜਿੱਥੇ ਉਹਨਾਂ ਦੀ ਕਲਾਸ ਲੱਗਣੀ ਸੀ। ਉਸਨੂੰ ਕਦੀ ਸੁਪਨੇ ਵਿਚ ਵੀ ਇਹ ਸੋਚ ਨਹੀਂ ਆ ਸਕਦੀ ਸੀ ਕਿ ਉਸੇ ਲੜਕੇ ਦੀ ਉਹ 'ਭੈਣ ਜੀ' ਉਸਦੀ ਜਮਾਤਣ ਹੋ ਜਾਣੀ ਸੀ!! ਪਹਿਲੀ ਨਜ਼ਰੇ ਹੀ ਗਗਨਜੀਤ 'ਲੁਟ ਗਿਆ' ਸੀ। ਉਸਦਾ ਦਿਲ ਜ਼ੋਰ ਜ਼ੋਰ ਦੀ ਧੜਕਿਆ ਸੀ, ਪਰ ਉਸਨੂੰ ਪਤਾ ਨਹੀਂ ਲੱਗਿਆ ਸੀ ਕਿ ਉਸਨੂੰ ਕੀ ਹੋ ਰਿਹਾ ਸੀ? ਕਿਉਂ ਹੋ ਰਿਹਾ ਸੀ?

ਕਲਾਸ ਵਿਚ ਕੁਲ ਤੇਰ੍ਹਾਂ ਵਿਦਿਆਰਥੀ ਹੀ ਸਨ- ਨੌਂ ਲੜਕੀਆਂ ਅਤੇ ਸਿਰਫ ਚਾਰ ਲੜਕੇ। ਇਕ ਲੰਬੀ ਮੇਜ਼ ਦੇ ਇਕ ਪਾਸੇ ਲੜਕੀਆਂ ਅਤੇ ਦੂਜੇ ਪਾਸੇ ਲੜਕਿਆਂ ਦੇ ਬੈਠਣ ਦਾ ਪ੍ਰਬੰਧ ਸੀ। ਕੁਦਰਤੀ ਹੀ ਪਹਿਲੇ ਦਿਨ ਗਗਨਜੀਤ ਨੂੰ ਉਸ ਲੜਕੀ ਦੇ ਸਾਹਮਣੇ ਵਾਲੇ ਪਾਸੇ ਦੀ ਕੁਰਸੀ ਮਿਲੀ ਸੀ- ਤੇ ਫਿਰ ਉਸਨੇ ਇਸੇ ਇੰਤਜ਼ਾਮ ਉੱਤੇ ਅਗਲੇ ਦੋ ਸਾਲਾਂ ਵਾਸਤੇ ਜਿਵੇਂ ਇੰਤਕਾਲ ਹੀ ਕਰਾ ਲਿਆ ਸੀ।

ਜਦੋਂ ਗਗਨਜੀਤ ਨੂੰ ਉਸ ਕੁੜੀ ਦਾ ਨਾਮ ਪਤਾ ਲੱਗਾ ਸੀ- ਸ਼ੀਲ ਵਾਲੀਆ - ਤਾਂ ਉਸਨੇ ਆਪਣੀ ਨੋਟ ਬੁੱਕ ਵਿਚ, ਪਹਿਲੇ ਪੰਨੇ ਉੱਤੇ ਹੀ, ਐੱਸ.ਡਬਲਿਊ ਲਿਖ ਦਿੱਤਾ ਸੀ ਬੜੇ ਸਜਾਵਟੀ ਤਰੀਕੇ ਨਾਲ। ਫਿਰ ਉਸਨੇ ਹਰ ਨੋਟ ਬੁੱਕ ਦੇ ਹਰ ਪੰਨੇ ਉੱਤੇ ਹੀ 'ਐੱਸ.ਵਬਲਿਊ' ਲਿਖਣਾ ਸ਼ੁਰੂ ਕਰ ਦਿੱਤਾ ਸੀ। ਇਕ ਦਿਨ ਹੋਸਟਲ ਦੇ ਬਾਗ਼ ਵਿਚੋਂ ਬਹੁਤ ਸ਼ੋਖ ਲਾਲ ਗੁਲਾਬ ਦਾ ਫੁੱਲ ਤੋੜ ਕੇ

ਉਹ ਕਲਾਸ ਵਿਚ ਲੈ ਆਇਆ ਸੀ। ਫੁੱਲ ਦੇਖਕੇ ਸ਼ੀਲ ਨੇ ਗਗਨਜੋਤ ਵੱਲ ਅਜੀਬ ਜਿਹੀ ਤੱਕਣੀ ਨਾਲ ਦੇਖਦਿਆਂ ਸਿਰਫ ਐਨਾ ਹੀ ਕਿਹਾ ਸੀ, "ਬਹੁਤ ਹੀ ਪਿਆਰਾ ਫੁੱਲ ਹੈ।" ਬੱਸ ਉਸ ਦਿਨ ਤੋਂ ਗਗਨਜੀਤ ਦਾ ਨਿੱਤਨੇਮ ਹੀ ਹੋ ਗਿਆ ਸੀ ਗੁਲਾਬ ਦਾ ਫੁੱਲ ਲੈ ਕੇ ਆਉਣਾ ਅਤੇ ਸ਼ੀਲ ਦੀ ਸੀਟ ਵੱਲ ਮੂੰਹ ਕਰ ਕੇ ਆਪਣੇ ਅੱਗੇ ਉਹ ਰੱਖ ਲੈਣਾ। 'ਕੈਸਾ ਕਮਲਪੁਣਾ ਅਤੇ ਜਨੂੰਨ ਸੀ', ਯਾਦ ਕਰ ਕੇ ਆਪ ਹੀ ਆਪ ਮੁਸਕਰਾ ਪਿਆ ਸੀ ਉਹ।

ਦੋ ਸਾਲ ਦਾ ਸਮਾਂ ਕਦੋਂ ਮੁੱਕਣ ਉੱਤੇ ਆ ਗਿਆ, ਪਤਾ ਹੀ ਨਹੀਂ ਲੱਗਾ ਸੀ ਅਤੇ ਫਾਈਨਲ ਇਮਤਿਹਾਨ ਦੀ ਡੇਟਸ਼ੀਟ ਆ ਗਈ ਸੀ। ਇਹ ਜਾਣ ਕੇ ਗਗਨਜੀਤ ਦੇ ਦਿਲ ਵਿਚ ਇਕ ਚੀਸ ਉੱਠੀ ਸੀ, ਇਕ ਰੁੱਗ ਜਿਹਾ ਭਰਿਆ ਗਿਆ ਸੀ, "ਬੱਸ! ਕਹਾਣੀ ਖਤਮ!" ਉਸਨੂੰ ਯਾਦ ਆਇਆ ਉਸ ਕਿਹਾ ਸੀ ਆਪਣੇ ਆਪ ਨੂੰ। ਸਾਰੇ ਦੋ ਸਾਲਾਂ ਵਿਚ ਹਰ ਰੋਜ਼ ਨਜ਼ਰਾਂ ਮਿਲਦੀਆਂ ਰਹੀਆਂ ਸਨ, ਗੱਲਬਾਤ ਹੁੰਦੀ ਰਹੀ ਸੀ - ਪਰ ਸਿਰਫ ਪੜ੍ਹਾਈ ਬਾਰੇ, ਕਿਤਾਬਾਂ ਬਾਰੇ, ਨੋਟਸ ਦੀਆਂ ਕਾਪੀਆਂ ਲੈਣ ਦੇਣ ਬਾਰੇ। ਬਹੁਤ ਦਿਲ ਧੜਕਦਾ ਸੀ, ਬਹੁਤ ਸੁਪਨੇ ਲੈਂਦਾ ਰਿਹਾ ਸੀ ਉਹ। ਪਰ ਆਪਣੇ ਸੁਪਨਿਆਂ ਅਤੇ ਧੜਕਣਾਂ ਨੂੰ ਸ਼ਬਦ ਦੇ ਲੈਣ ਦੀ ਉਹ ਕਦੀ ਹਿੰਮਤ ਨਹੀਂ ਕਰ ਸਕਿਆ ਸੀ। ਸਾਰੇ ਜਮਾਤੀ ਸਮਝਦੇ ਤਾਂ ਸਨ ਪਰ ਬੋਲਦਾ ਕੋਈ ਨਹੀਂ ਸੀ। ਟਕੋਰਾਂ ਵੀ ਮਾਰਦੇ ਸਨ, ਇਸ਼ਾਰੇ ਵੀ ਕਰਦੇ ਸਨ। ਪਰ ਕੋਈ ਦੂਤੀ ਨਾ ਬਣਿਆ, ਕੋਈ ਕਾਸਦ ਜਾਂ ਵਿਚੋਲਾ ਨਹੀਂ ਬਣਿਆ ਸੀ। ਜਦੋਂ ਆਖਰੀ ਪਰਚਾ ਖਤਮ ਹੋਇਆ ਸੀ, ਉਸ ਦਿਨ ਜਾਣ ਤੋਂ ਪਹਿਲਾਂ ਸ਼ੀਲ ਨੇ ਪਹਿਲੀ ਵਾਰ ਉਸਦਾ ਨਾਂ ਲੈ ਕੇ ਕਿਹਾ, " ਅੱਛਾ ਗਗਨ, ਦੇਖੋ ਹੁਣ ਕਦੋਂ ਫੇਰ ਮੇਲ ਹੋਵੇ।" ਇਹ ਕਹਿੰਦਿਆਂ ਉਸ ਤੇਜ਼ੀ ਨਾਲ ਮੂੰਹ ਮੋੜ ਲਿਆ ਸੀ ਅਤੇ ਆਪਣਾ ਸਾਇਕਲ ਲੈ ਕੇ ਤੁਰ ਗਈ ਸੀ। ਉਹ ਕਦਮ ਕਦਮ ਉੱਤੇ ਦੂਰ ਹੁੰਦੀ ਉਸਦੀ ਪਿੱਠ ਦੇਖਣ ਵਿਚ ਹੀ ਗੁਆਚ ਗਿਆ ਸੀ। ਉਸਨੂੰ ਯਾਦ ਆਇਆ ਕਿ ਜਦੋਂ ਉਸਦੇ ਸਭ ਤੋਂ ਨਜ਼ਦੀਕੀ ਦੋਸਤ ਨੇ ਉਸਦੀ ਪਿੱਠ ਉੱਤੇ ਧੱਫਾ ਮਾਰਦਿਆਂ ਕਿਹਾ ਸੀ, "ਆ ਜਾ ਰਾਂਝਿਆ ਆ ਜਾ! ਹੀਰ ਤਾਂ ਉੱਡ ਗਈ, ਚੱਲ ਚੱਲੀਏ ਕਮਰੇ ਵਿਚ", ਤਾਂ ਉਸ ਨੂੰ ਸੁੱਧ ਆਈ ਸੀ।

ਅਚਾਨਕ ਹੀ ਇਕ ਵਾਰ ਫੇਰ ਸ਼ੀਲ ਦੀ ਝਲਕ ਮਿਲ ਗਈ ਸੀ, ਨਤੀਜਾ ਆਣ ਤੋਂ ਚਾਰ ਕੁ ਦਿਨ ਪਿੱਛੋਂ। ਹੋਸਟਲ ਸੁਪਰਡੈਂਟ ਦੇ ਚਪੜਾਸੀ ਨੇ ਆ ਕੇ ਦੱਸਿਆ ਸੀ ਕਿ, 'ਸੁਪਰਡੈਂਟ ਸਾਹਿਬ ਉਸਦੇ ਕਮਰੇ ਵੱਲ ਆ ਰਹੇ ਹਨ ਇਕ ਹੋਰ ਆਦਮੀ ਨਾਲ। ਇਕ ਕੁੜੀ ਵੀ ਨਾਲ ਹੈ।' ਜਿੰਨਾ ਚਿਰ ਤਕ ਉਹ ਸਮਝ ਸਕਦਾ ਕਿ ਕੌਣ ਹੋਣਗੇ? ਕਿਉਂ ਆ ਰਹੇ ਸਨ? ਸੁਪਰਡੈਂਟ ਹੁਰੀਂ ਉਸਦੇ ਕਮਰੇ ਦੇ ਬਾਹਰ ਪੁੱਜ ਗਏ ਸਨ ਅਤੇ ਕਹਿੰਦੇ, " ਮੈਂ ਤਾਂ ਕਿਹਾ ਸੀ ਵਾਲੀਆ ਹੁਰਾਂ ਨੂੰ ਕਿ ਮੁੰਡੇ ਨੂੰ ਘਰ ਹੀ ਬੁਲਾ ਲੈਂਦੇ ਹਾਂ। ਪਰ ਇਹ ਮੰਨੇ ਨਹੀਂ ਤੇ ਕਹਿੰਦੇ ਕਿ ਲੜਕੇ ਦੇ ਕੋਲ ਆਪ ਜਾ ਕੇ ਧੰਨਵਾਦ ਕਰਨਗੇ।" ਉਸਨੂੰ ਯਾਦ ਆਇਆ ਕਿ ਜਦੋਂ ਉਸਨੇ ਉਹਨਾਂ ਵੱਲ ਦੇਖਿਆ ਤਾਂ ਇਕ ਬਹੁਤ ਵੱਡਾ ਝਟਕਾ ਜਿਹਾ ਲੱਗਾ ਸੀ। ਉਹ ਆਪਣੀਆਂ ਅੱਖਾਂ ਉੱਤੇ ਯਕੀਨ ਨਹੀਂ ਕਰ ਸਕਿਆ ਸੀ। ਜਿੰਨੇ ਚਿਰ ਵਿਚ ਉਹ ਸੰਭਲਦਾ, ਵਾਲੀਆ ਹੁਰਾਂ ਨੇ ਉਸਦੀ ਪਿੱਠ ਥਪਥਪਾਂਦਿਆਂ ਕਿਹਾ ਸੀ, "ਸ਼ੁਕਰੀਆ ਗਗਨ, ਤੇਰਾ ਬਹੁਤ ਬਹੁਤ ਸ਼ੁਕਰੀਆ। ਤੇਰੇ ਸਾਥ ਤੇ ਹਿੰਮਤ ਕਰਕੇ ਇਸ ਦਫਾ ਸ਼ੀਲ ਨਾ ਤਾਂ ਇਮਤਿਹਾਨਾਂ ਤੋਂ ਪਹਿਲਾਂ ਅਤੇ ਨਾ ਹੀ ਇਮਤਿਹਾਨਾਂ ਦੇ ਦੌਰਾਨ ਬਿਮਾਰ ਹੋਈ, ਨਾ ਉਲਟੀਆਂ ਲੱਗੀਆਂ, ਨਾ ਸਿਰ ਪੀੜ ਹੋਈ। ਤੇਰੇ ਕਰਕੇ ਹੀ ਸਗੋਂ ਚੰਗੇ ਨੰਬਰ ਲੈ ਕੇ ਪਾਸ ਵੀ ਹੋ ਗਈ ਹੈ। ਬਹੁਤ ਬਹੁਤ ਸ਼ੁਕਰੀਆ।" ਅਤੇ ਇਹ ਕਹਿੰਦਿਆਂ ਹੀ ਵਾਲੀਆ ਜੀ ਨੇ ਸ਼ਹਿਰ ਦੇ ਸਭ ਤੋਂ ਵੱਡੇ ਅਤੇ ਮਸ਼ਹੂਰ ਹਲਵਾਈ ਦੀ ਮਠਿਆਈ ਦਾ ਇਕ ਭਾਰਾ ਸਾਰਾ ਡੱਬਾ ਉਸ ਵੱਲ ਵਧਾਇਆ ਸੀ। " ਲੈ ਲੈ ਮੁੰਡਿਆ, ਲੈ ਲੈ। ਐੱਸ. ਡੀ. ਓ ਸਾਹਿਬ ਆਪ ਤੇਰੇ ਵਾਸਤੇ ਲੈ ਕੇ ਆਏ ਹਨ", ਸੁਪਰਡੈਂਟ ਹੁਰਾਂ ਨੇ ਕਿਹਾ ਸੀ। ਪਰ ਗਗਨਜੀਤ ਨੇ ਤਾਂ ਜਿਵੇਂ ਨਾ ਕੁਝ ਦੇਖਿਆ ਸੀ ਨਾ ਸੁਣਿਆ ਸੀ। ਉਸਦੀ ਤਾਂ ਸਾਰੀ ਦੀ ਸਾਰੀ ਬਿਰਤੀ ਅਤੇ ਨੀਝ ਸ਼ੀਲ ਉੱਤੇ ਟਿਕੀ ਹੋਈ ਸੀ



ਜੋ ਪਿਉ ਦੇ ਨਾਲ ਸਿਰ ਝੁਕਾਈ ਖੜ੍ਹੀ ਸੀ। ਗਗਨਜੀਤ ਨੂੰ ਲੱਗਾ ਜਿਵੇਂ ਉਹ ਹਲਕੀ ਹਲਕੀ ਕੰਬ ਰਹੀ ਸੀ। ਜਦੋਂ ਸੁਪਰਡੈਂਟ ਤੇ ਵਾਲੀਆ ਹੁਰੀਂ ਜਾਣ ਵਾਸਤੇ ਮੁੜੇ ਤਾਂ ਸ਼ੀਲ ਨੇ ਇਕ ਵਾਰ ਨਜ਼ਰ ਭਰ ਕੇ ਉਸ ਵੱਲ ਦੇਖਿਆ ਸੀ, ਬੱਸ "ਥੈਂਕਯੂ ਵੈਰੀ ਮੱਚ! ਥੈਂਕਯੂ" ਕਿਹਾ ਸੀ ਅਤੇ ਪਾਸਾ ਮੋੜ ਕੇ ਤੁਰ ਗਈ ਸੀ। ਉਹ ਤਾਂ ਭੌਂਚੱਕਾ ਹੀ ਰਹਿ ਗਿਆ ਸੀ। ਸ਼ੀਲ ਨੂੰ ਜਾਂਦੀ ਨੂੰ, ਉਸਦੀ ਗੁੱਤ ਦੇ ਹਿਲੋਰੇ ਨੂੰ ਦੇਖਦਾ ਹੀ ਰਿਹਾ ਸੀ ਅਤੇ ਉਸਦੇ ਦਿਲੋ ਦਿਮਾਗ਼ ਵਿਚ ਇਕ ਹੀ ਆਵਾਜ਼ ਗੂੰਜਦੀ ਰਹਿ ਗਈ ਸੀ - ਕਾਰਵਾਂ ਗੁਜ਼ਰ ਗਿਆ, ਗੁਬਾਰ ਦੇਖਤੇ ਰਹੇ!!

ਸ਼ੀਲ ਚਲੀ ਗਈ ਸੀ। ਪਰ ਗਗਨਜੋਤ ਦੇ ਦਿਮਾਗ਼ ਵਿਚ ਹਿਜਰ, ਹੇਠੀ, ਗੁੱਸਾ ਅਤੇ ਬਦਲੇ ਦੀਆਂ ਚਿੰਗਾੜੀਆਂ ਸੁੱਟ ਗਈ ਸੀ। ਰਾਤਾਂ ਨੂੰ ਸਿਰਹਾਣਿਆਂ ਵਿਚ ਮੂੰਹ ਦੱਬ ਕੇ ਰੱਖਣਾ ਉਸਦੀਆਂ ਹੁਬਕੀਆਂ ਅਤੇ ਹੰਝੂਆਂ ਨੂੰ ਨਾ ਤਾਂ ਰੋਕ ਸਕੇ ਸਨ ਅਤੇ ਨਾ ਹੀ ਚਿੰਗਾੜੀਆਂ ਤੋਂ ਭਾਂਬੜ ਬਣਦਿਆਂ ਨੂੰ ਠੰਢਾ ਕਰ ਸਕੇ ਸਨ। ਉਸਦੇ ਦਿਮਾਗ਼ ਵਿਚੋਂ ਲਿਸ਼ਕਾਰੇ ਵਾਂਗ ਅਗਲੇ ਤਿੰਨ ਸਾਲ ਦਾ ਵਕਤ ਲੰਘ ਗਿਆ। ਦਿਲ ਦੇ ਭਾਂਬੜ ਉਸਦੀ ਅੰਤਾਂ ਦੀ ਭਟਕਣ ਬਣ ਗਈ ਸੀ। ਉਹ ਕਿੱਥੇ ਕਿੱਥੇ ਅਤੇ ਕਿਵੇਂ ਕਿਵੇਂ ਨਹੀਂ ਭਟਕਿਆ ਸੀ। ਕਦੀ ਜੀ.ਬੀ. ਰੋਡ ਦੇ ਕੋਠਿਆਂ ਉੱਤੇ, ਕਦੀ ਆਪਣੀ ਨੌਕਰੀ ਵਾਲੇ ਸ਼ਹਿਰ ਦੀਆਂ 'ਸ਼ਰੀਫ-ਇੱਜ਼ਤਦਾਰ' ਕੋਠੀਆਂ ਵਿਚ, ਕਦੀ ਵਧੀਆ ਵਧੀਆ ਹੋਟਲਾਂ ਅਤੇ ਕਲੱਬਾਂ ਵਿਚ, ਕਦੀ ਟੁੱਟੇ ਟੁੱਟੇ ਢਾਬਿਆਂ ਵਿਚ; ਕਦੀ ਵਿਹੜਿਆਂ ਅਤੇ ਠੱਠੀਆਂ ਵਿਚ, ਕਦੀ ਟੱਪਰੀਵਾਸਾਂ ਦੀਆਂ ਝੁੱਗੀਆਂ ਵਿਚ।

"ਗੁੱਡ ਮਾਰਨਿੰਗ ਸਰ!" ਦੀ ਆਵਾਜ਼ ਨੇ ਉਸਦੀ ਤੰਦ ਤੋੜੀ। 'ਉਹ ਹੋ! ਫੇਰ ਲਸੂੜੀ ਚੰਬੜ ਗਈ', ਗਗਨਜੀਤ ਨੇ ਮਨ ਹੀ ਮਨ ਕਿਹਾ, ਪਰ "ਆਓ ਆਓ ਆਨੰਦ ਸਾਹਿਬ! ਬੜੇ ਦਿਨਾਂ ਪਿੱਛੋਂ ਦਰਸ਼ਨ ਹੋਏ ਨੇ". ਕਹਿ ਕੇ ਤਪਾਕ ਨਾਲ ਆਨੰਦ ਨੂੰ ਮਿਲਿਆ ਸੀ। ਕਰੀਬ ਦਸ ਪੰਦਰਾਂ ਮਿੰਟਾਂ ਦੀ ਕੋਸ਼ਿਸ਼ ਨਾਲ, ਉਸ ਦਿਨ ਲੰਬੀ ਸੈਰ ਕਰਨ ਦਾ ਬਹਾਨਾ ਲਾ ਕੇ ਉਸ ਨੇ 'ਲਸੂੜੀ' ਮਸਾਂ ਹੀ ਲਾਹੀ ਸੀ।

'ਜਾਨ ਛੁੱਟਣ' ਦੇ ਨਾਲ ਹੀ ਗਗਨਜੀਤ ਦੇ ਦਿਮਾਗ਼ ਵਿਚ ਫੇਰ ਪਿਛਲੀ ਰੀਲ ਚੱਲਣੀ ਸ਼ੁਰੂ ਹੋ ਗਈ। ਤਿੰਨ ਸਾਲ ਤੋਂ ਵੀ ਵੱਧ ਵਕਤ ਕੱਟ ਗਿਆ ਸੀ ਇੰਝ ਭਟਕਦਿਆਂ, ਖੇਹ-ਖਰਾਬੀਆਂ ਕਰਦਿਆਂ ਪਰ ਚੈਨ ਕਿਤੇ ਵੀ ਨਹੀਂ ਮਿਲਿਆ ਸੀ। ਚੌਥੇ ਸਾਲ ਵਿਚ, ਜਦੋਂ ਉਹ ਕਾਲਿਜ ਲੈਕਚਰਾਰ ਲੱਗਿਆ ਹੋਇਆ ਸੀ, ਨਵੇਂ ਦਾਖਲਿਆਂ ਨਾਲ ਨਵੀਆਂ ਕਲਾਸਾਂ ਸ਼ੁਰੂ ਹੋਈਆਂ ਸਨ। ਪਹਿਲੇ ਦਿਨ ਹੀ ਫਸਟ ਯੀਅਰ ਦੀ ਜਮਾਤ ਦੀ ਹਾਜ਼ਰੀ ਲੈਂਦਿਆਂ ਜਦੋਂ 'ਮਨਪ੍ਰੀਤ' ਦੇ ਜਵਾਬ ਵਿਚ 'ਯੈੱਸ ਸਰ' ਦੀ ਸੰਗੀਤ ਭਰੀ ਆਵਾਜ਼ ਆਈ ਤਾਂ ਉਸਨੂੰ ਲੱਗਾ ਸੀ ਜਿਵੇਂ ਹਿਮਾਲੀਆ ਦੀਆਂ ਠੰਢੀਆਂ ਹਵਾਵਾਂ ਦਾ ਬੁੱਲਾ ਆਇਆ ਹੋਵੇ, ਜਿਵੇਂ ਮੱਲਿਆ ਪਰਬਤ ਦੀ ਸੁਗੰਧੀਆਂ ਭਰੀ ਪਉਣ ਨੇ ਉਸਦੇ ਸਾਰੇ ਵਜੂਦ ਨੂੰ ਵਲ਼ ਲਿਆ ਹੋਵੇ। ਗਗਨਜੀਤ ਨੇ ਸਿਰ ਚੁੱਕ ਕੇ ਉਧਰ ਦੇਖਿਆ, ਮਨਪ੍ਰੀਤ ਨਾਲ ਇਕ ਵਾਰ ਨਜ਼ਰ ਮਿਲੀ ਅਤੇ ਉਸਨੇ ਅੱਖਾਂ ਨੀਵੀਆਂ ਕਰ ਲਈਆਂ ਸਨ। ਪਰ ਉਸ ਇਕ ਝਪਕੀ ਦੇ ਵਕਫੇ ਵਿਚ ਹੀ, 'ਚਾਰੋਂ ਨੈਣ ਗਡਾਮਡ ਹੋਏ' ਅਤੇ ਮਨਪ੍ਰੀਤ ਦੀ ਸੂਰਤ ਸੀਰਤ ਨੇ ਗਗਨਜੀਤ ਉੱਤੇ ਪੂਰਾ ਪੂਰਾ ਗ਼ਲਬਾ ਪਾ ਲਿਆ ਸੀ।

ਉਹ ਦਿਨ ਅਤੇ ਉਸ ਤੋਂ ਅਗਲੇ ਦਿਨਾਂ ਵਿਚ ਗਗਨਜੀਤ ਦੀ ਭਟਕਣ ਜਿਵੇਂ ਇਕ ਦਮ ਹੀ ਖਤਮ ਹੋ ਗਈ ਸੀ। ਕੋਠੀਆਂ, ਕਲੱਬਾਂ, ਹੋਟਲਾਂ ਵਿਚੋਂ ਆਏ ਸੱਦਿਆਂ ਨੂੰ ਉਸ ਟਾਲਣਾ ਸ਼ੁਰੂ ਕਰ ਦਿੱਤਾ ਸੀ। ਵਿਹੜਿਆਂ, ਝੁੱਗੀਆਂ ਅਤੇ ਸੜਕਾਂ ਵਾਲਿਆਂ ਵੱਲੋਂ ਜਲਵਿਆਂ ਦੇ ਸੁਨੇਹੇ ਉਹ ਅਣਸੁਣੇ ਕਰਨ ਲੱਗ ਪਿਆ ਸੀ। ਪਰ ਦੂਜੀ ਕਿਸਮ ਦੀ ਭਟਕਣ ਮਨਪ੍ਰੀਤ ਦੇ ਰੂਪ ਵਿਚ ਹਰ ਵਕਤ ਉਸਨੂੰ ਤੜਫਾਉਣ ਵੀ ਲੱਗ ਪਈ ਸੀ। ਮਿਲਣ ਦਾ ਮੌਕਾ ਤਾਂ ਕੀ, ਗੱਲ ਕਰਨ ਦਾ ਵੀ ਕੋਈ ਹੀਲਾ-ਵਸੀਲਾ ਨਹੀਂ ਸੀ ਬਣਦਾ। ਜਮਾਤ ਵਿਚ ਵੀ ਸਿਰਫ ਹਾਜ਼ਰੀ ਵੇਲੇ ਹੀ 'ਯੈੱਸ ਸਰ' ਦੀ ਸੱਤਾਂ ਸੁਰਾਂ ਦੀ ਵੀਣਾ ਟੁਣਕਦੀ ਸੀ ਜਾਂ ਪੁੱਛੇ ਸਵਾਲਾਂ ਦੇ ਜਵਾਬਾਂ ਵਜੋਂ!! ਪਰ ਪਤਾ ਨਹੀਂ ਕਿਉਂ

ਅਤੇ ਕਿਵੇਂ ਕਾਲਿਜ ਦੇ ਸਹਿਕਰਮੀਆਂ ਵਿਚ ਅਤੇ ਵਿਦਿਆਰਥੀਆਂ ਵਿਚ ਘੁਸਰਮੁਸਰ ਹੋਣ ਲੱਗ ਪਈ ਸੀ!! ਉਸ ਦਿਨ ਤਾਂ ਗਗਨਜੀਤ ਦਾ ਨੱਚਣ ਨੂੰ, ਬੁਲਬੁਲੇ ਅਤੇ ਬੱਕਰੇ ਬੁਲਾਉਣ ਨੂੰ ਜੀਅ ਕੀਤਾ ਸੀ ਜਦੋਂ ਪੰਜ ਦਿਨ ਦੀ ਛੁੱਟੀ ਕੱਟ ਕੇ ਵਾਪਸ ਆਏ ਨੂੰ ਚੁਬਾਰੇ ਦੇ ਹੇਠ ਵਾਲੀ ਕੱਪੜੇ ਦੀ ਦੁਕਾਨ ਦੇ ਮਾਲਕ ਨੇ ਹੁੱਬ ਕੇ ਵਧਾਈ ਦਿੱਤੀ ਸੀ ਅਤੇ ਨਿਹੋਰਾ ਕੀਤਾ ਸੀ, 'ਚੁੱਪ ਚੁਪੀਤੇ ਸ਼ਾਦੀ' ਕਰਵਾ ਲੈਣ ਵਾਸਤੇ। ਉਹ ਹੈਰਾਨ ਹੋ ਗਿਆ ਸੀ ਕਿ ਸ਼ਾਦੀ? ਕਿਸ ਦੀ? ਕਦੋਂ? ਖੁਰਾ ਨੱਪਣ ਉੱਤੇ ਪਤਾ ਲੱਗਾ ਸੀ ਕਿ ਸਹਿਵਨ ਹੀ ਮਨਪ੍ਰੀਤ ਵੀ ਉਹਨਾਂ ਪੰਜ ਦਿਨਾਂ ਵਾਸਤੇ ਹੀ ਕਾਲਿਜ ਤੋਂ ਗ਼ੈਰ ਹਾਜ਼ਰ ਰਹੀ ਸੀ ਅਤੇ ਜਿਸ ਦਿਨ ਕਾਲਿਜ ਆਈ, ਉਸ ਦਿਨ ਰੇਸ਼ਮੀ ਗੁਲਾਬੀ ਚੁੰਨੀ ਲੈ ਕੇ ਆਈ ਸੀ। ਇਸ ਗੱਲ ਨੂੰ ਹੀ ਕਾਲਿਜ ਦੀ ਸਭ ਤੋਂ ਦਬੰਗ ਅਤੇ ਮਲੰਗ ਕੁੜੀ ਨਵਜੋਤ ਨੇ ਗਗਨਜੀਤ ਅਤੇ ਮਨਪ੍ਰੀਤ ਦੇ ਵਿਆਹ ਦੀ ਖਬਰ ਬਣਾ ਕੇ ਫੈਲਾ ਦਿੱਤਾ ਸੀ। ਉਸ ਨੇ ਬੇਸ਼ੱਕ ਨਵਜੋਤ ਨੂੰ ਬਹੁਤ ਝਿੜਕਿਆ ਸੀ, ਸਮਝਾਇਆ ਸੀ, ਪਰ ਅੰਦਰੋ ਅੰਦਰੀ ਉਸਦਾ ਦਿਲ ਕੀਤਾ ਸੀ ਕਿ ਨਵਜੋਤ ਨੂੰ ਬਹੁਤ ਬਹੁਤ ਸਨੇਹ ਕਰ ਕੇ ਕਹੇ, "ਭੈੜੀਏ! ਇਹ ਸੱਚ ਕਰ ਕੇ ਦਿਖਾਵੇਂ ਤਾਂ ਜੋ ਮੰਗੇਂ ਉਹ ਤੈਨੂੰ ਦੇਵਾਂਗਾ।"

ਸਾਲ ਖਤਮ ਹੋਣ ਵਾਲਾ ਹੋ ਗਿਆ ਸੀ, ਮਨਪ੍ਰੀਤ ਹੁਰਾਂ ਦੇ ਇਮਤਿਹਾਨ ਦੀ ਡੇਟਸ਼ੀਟ ਆ ਗਈ। ਉਸਨੂੰ ਪੰਜ ਸਾਲ ਪਹਿਲਾਂ ਆਈ ਡੇਟਸ਼ੀਟ ਯਾਦ ਆ ਗਈ ਅਤੇ ਉਹ ਆਪਣੀ ਦਰਦ ਦੀ ਚੀਸ ਨੂੰ ਪੀ ਗਿਆ ਸੀ, ਉਚੇਰੀ ਨੌਕਰੀ ਵਾਸਤੇ ਚੁਣੇ ਜਾਣ ਕਰਕੇ!!

ਜਦੋਂ ਉਹ ਆਪਣੀ ਸੈਰ ਦੇ ਆਖਰੀ ਪੜਾਅ ਵਾਲੇ ਰਸਤੇ ਉੱਤੇ ਪੁੱਜਾ ਤਾਂ ਜਾਣੂ ਲੋਕਾਂ ਦੀਆਂ ਸਾਹਿਬ-ਸਲਾਮਾਂ ਨੇ ਉਸਦੀ ਸਾਰੀ ਤੰਦ ਹੀ ਤੋੜ ਦਿੱਤੀ। ਉਹ ਬਾਕੀ ਸਾਰਾ ਦਿਨ ਬੇਚੈਨ ਜਿਹਾ ਉਖੜਿਆ ਉਖੜਿਆ ਰਿਹਾ ਸੀ। ਦੂਜੇ ਦਿਨ ਸੈਰ ਵਾਸਤੇ ਤਿਆਰ ਹੁੰਦਿਆਂ ਉਸਨੂੰ ਇਕ ਅਜੀਬ ਜਿਹੀ ਖਿੱਚ, ਇਕ ਹਲਕੀ ਜਿਹੀ ਉਮੀਦ, ਇਕ ਤਾਂਘ ਜਿਹੀ ਮਹਿਸੂਸ ਹੋਣ ਲੱਗ ਪਈ ਸੀ। "ਅੱਜ ਵੀ ਸ਼ੀਲ ਦਾ ਪਰਛਾਵਾਂ, ਉਹ ਦਿਸੇਗੀ ਘਰ ਦੇ ਬਾਹਰ? ਕੋਈ ਗੱਲ ਕਰ ਸਕਾਂਗਾ ਉਸ ਨਾਲ? ਕੀ ਗੱਲ ਕਰੇਂਗਾ? ਕਿਵੇਂ ਕਰੇਂਗਾ?" ਵਰਗੇ ਸਵਾਲ ਖੌਰੂ ਪਾਣ ਲੱਗ ਪਏ ਸਨ। ਤੁਰੇ ਜਾਂਦਿਆਂ ਉਸ ਦੂਰੋਂ ਹੀ ਉਸ ਘਰ ਵੱਲ ਨੀਝ ਲਾ ਕੇ ਦੇਖਣਾ ਸ਼ੁਰੂ ਕੀਤਾ। ਪਰ ਉੱਥੇ ਤਾਂ ਕੁਝ ਵੀ ਨਹੀਂ ਸੀ। ਦਰਵਾਜ਼ੇ ਦੇ ਸਾਹਮਣੇ ਪੁੱਜ ਕੇ ਪਲਕ ਝਮਕਣ ਦੇ ਸਮੇਂ ਵਾਸਤੇ ਉਸਦੇ ਪੈਰ ਰੁਕੇ ਸਨ ਪਰ ਉਸਨੇ ਆਪਣੇ ਆਪ ਨੂੰ ਝਿੜਕਦਿਆਂ ਸਾਂਭਿਆ ਅਤੇ ਰਵਾਂ ਰਵੀਂ ਅੱਗੇ ਤੁਰ ਪਿਆ। ਕਰੀਬ ਇਕ ਕਿਲੋਮੀਟਰ ਜੱਕੋ ਤੱਕੀ ਵਿਚ ਤੁਰੇ ਜਾਂਦਿਆਂ ਅਚਾਨਕ ਗਗਨਜੀਤ ਨੂੰ ਲੱਗਾ ਜਿਵੇਂ ਕੋਈ ਉਸਨੂੰ ਬੁਲਾ ਰਿਹਾ ਸੀ, " ਨਾਨੂੰ ਜੀ " ਕਹਿ ਕੇ। ਉਸ ਨੇ ਸੱਜੇ ਖੱਬੇ ਦੇਖਿਆ, ਸਿਰ ਝਟਕਿਆ ਪਰ ਉੱਥੇ ਤਾਂ ਕੋਈ ਵੀ ਨਹੀਂ ਸੀ। ਚਾਰ ਛੇ ਕਦਮ ਹੀ ਤੁਰਿਆ ਸੀ ਕਿ ਜਿਵੇਂ ਫੇਰ ਕੋਈ ਬੋਲਿਆ ਹੋਵੇ, ਜਿਵੇਂ ਸ਼ੀਲ ਦੀ ਪਰਛਾਈਂ ਕਹਿ ਰਹੀ ਹੋਵੇ, "ਫੇਰ ਕੀ ਹੋਇਆ ਨਾਨੂੰ ਜੀ? ਬੜਾ ਮਜ਼ਾ ਆ ਰਿਹਾ ਸਟੋਰੀ ਸੁਣ ਕੇ!!" ਗਗਨਜੀਤ ਦਾ ਹਉਕਾ ਜਿਹਾ ਨਿਕਲ ਗਿਆ, "ਕੀ ਦੱਸਾਂ ਬੱਚੜੀਏ! ਤੈਨੂੰ ਮਜ਼ਾ ਆ ਰਿਹੈ!! ਸ਼ਾਇਦ ਮੈਂ ਆਪ ਹੀ ਮਜ਼ਾ ਲੈ ਰਿਹਾਂ ਪੁਰਾਣੇ ਜ਼ਖਮ ਉਚੇੜਕੇ।" ਉਸਨੂੰ ਯਾਦ ਆਇਆ ਕਿ ਉਹ ਮਨਪ੍ਰੀਤ ਤੋਂ ਦੂਰ ਤਾਂ ਹੋ ਗਿਆ ਸੀ ਪਰ ਉਸਦੀ ਸੰਗੀਤ ਭਰੀ ਆਵਾਜ਼, ਉਸਦੀ ਮਹਿਕ ਤਾਂ ਰੋਮ ਰੋਮ ਵਿਚ ਜਿਵੇਂ ਘਰ ਕਰ ਚੁੱਕੀ ਸੀ। "ਕਬ ਯਾਦ ਮੇਂ ਉਸਕਾ ਸਾਥ ਨਹੀਂ" ਤਾਂ ਪੂਰੀ ਤਰ੍ਹਾਂ ਸੱਚ ਸੀ , ਬੇਸ਼ੱਕ "ਕਬ ਹਾਥ ਮੇਂ ਉਸਕਾ ਹਾਥ ਨਹੀਂ " ਤਾਂ ਸਿਰਫ ਸੁਪਨਾ ਹੀ ਬਣਿਆ ਸੀ, ਜੋ ਕਦੀ ਪੂਰਾ ਨਾ ਹੋਇਆ। ਫੇਰ ਹੌਲੀ ਹੌਲੀ ਮਨਪ੍ਰੀਤ ਅਤੇ ਉਸਦੀ ਯਾਦ ਉੱਤੇ ਪਰਤ ਦਰ ਪਰਤ ਗਰਦ ਜੰਮਣ ਲੱਗ ਪਈ ਸੀ।

ਨਵੀਂ ਨੌਕਰੀ ਵਿਚ ਆਣ ਤੋਂ ਕਰੀਬ ਦੋ ਢਾਈ ਸਾਲ ਪਿੱਛੋਂ ਮਨਪ੍ਰੀਤ ਨੇ ਬਹੁਤ ਵੱਡਾ 'ਝਟਕਾ' ਦਿੱਤਾ ਸੀ, ਬਹੁਤ ਬੁਰੀ ਤਰ੍ਹਾਂ 'ਠਿੱਠ' ਕੀਤਾ ਸੀ। ਗਗਨਜੀਤ ਨੂੰ ਯਾਦ ਆਇਆ ਕਿ ਉਸਦੀ ਟਰੇਨਿੰਗ ਦੌਰਾਨ ਇਕ ਦਿਨ ਉਸਦਾ ਪੁਲੀਸ ਦਾ ਸਹਿਕਰਮੀ ਉਸਨੂੰ 'ਐਸ਼ ਕਰਵਾਉਣ'



ਲਈ ਨਹਿਰੀ ਰੈਸਟ ਹਾਊਸ ਵਿਚ ਲੈ ਆਇਆ ਸੀ। ਉੱਥੇ ਉਸਦੇ ਦੋ 'ਜਿਗਰੀ ਦੋਸਤ' ਅਤੇ ਪਟਾਕਿਆਂ ਫੁਲਝੜੀਆਂ ਵਰਗੀਆਂ ਚਾਰ ਕੁੜੀਆਂ ਪਹਿਲਾਂ ਹੀ ਆਏ ਬੈਠੇ ਸਨ। ਉਹਨਾਂ ਨੂੰ ਦੇਖਦਿਆਂ ਹੀ ਬੜੇ ਅੰਗ ਫਰਕੇ ਸਨ। ਜਦੋਂ ਖਾਓ ਪੀਓ ਤੋਂ ਪਿੱਛੋਂ ਚੋਣ ਕਰ ਕੇ ਵੱਖ ਵੱਖ ਕਮਰਿਆਂ ਵਿਚ ਜਾਣ ਦੀ ਤਿਆਰੀ ਹੋਈ ਤਾਂ ਗਗਨਜੀਤ ਹੱਥ ਸਾਫ ਕਰਨ ਲਈ ਬਾਥਰੂਮ ਵਿਚ ਗਿਆ ਸੀ। ਉੱਥੇ ਹੋਰ ਹੀ 'ਭਾਣਾ ਵਰਤ ਗਿਆ' ਸੀ। ਉਸ ਨੇ ਸ਼ੀਸ਼ੇ ਵਿਚ ਆਪਣਾ ਚਿਹਰਾ ਦੇਖਣ ਲਈ ਸਿਰ ਚੁੱਕਿਆ ਤਾਂ 'ਸ਼ੀਸ਼ੇ ਵਿਚ ਮਨਪ੍ਰੀਤ' ਸੀ!! ਉਸ ਨਾਲ ਅੱਖਾਂ ਮਿਲੀਆਂ ਤਾਂ ਉਸਨੂੰ ਜਿਵੇਂ ਸੁਣਾਈ ਦਿੱਤਾ ਮਨਪ੍ਰੀਤ ਕਹਿੰਦੀ, "ਬੱਸ! ਇਹੋ ਪ੍ਰੀਤ ਸੀ ਮੇਰੇ ਨਾਲ! ਇੰਝ ਰੋਲਣ ਆ ਗਿਐਂ ਮੈਨੂੰ! ਮੂੰਹ ਕਾਲਾ ਕਰਨ?" ਪਲ ਦੀ ਪਲ ਉਹ ਸੁੰਨ ਪੱਥਰ ਹੋ ਗਿਆ ਸੀ ਜਿਵੇਂ। ਸ਼ਰਮ ਨਾਲ ਜਿਵੇਂ ਮਰਨ ਜੋਗਾ ਹੋ ਗਿਆ ਸੀ। ਦੁਬਾਰਾ ਸ਼ੀਸ਼ੇ ਵੱਲ ਦੇਖਿਆ, ਉਹ ਤਾਂ ਖਾਲੀ, ਬਿਲਕੁਲ ਖਾਲੀ ਸ਼ੀਸ਼ਾ ਹੀ ਸੀ। ਉਹ ਇਕ ਦਮ ਬਾਹਰ ਆਇਆ, ਆਉਂਦਿਆਂ ਹੀ ਉਸਨੇ ਆਪਣੇ ਉਸ ਸਹਿਕਰਮੀ ਨੂੰ ਕਿਹਾ ਸੀ ਕਿ ਉਹ ਉਸਦੇ ਵਾਪਸ ਜਾਣ ਦਾ ਪ੍ਰਬੰਧ ਕਰੇ ਉਸੇ ਵਕਤ। ਇਕ ਮਿੰਟ ਵੀ ਰੁਕਣਾ ਨਹੀਂ ਸੀ ਉਸ। ਦੂਜਿਆਂ ਸਾਰਿਆਂ ਨੇ ਬਹੁਤ ਕੋਸ਼ਿਸ਼ ਕੀਤੀ ਸੀ ਇੰਝ ਅਚਾਨਕ ਤਬਦੀਲੀ ਦੇ ਕਾਰਨ ਜਾਨਣ ਲਈ ਪਰ ਗਗਨਜੀਤ ਬਜ਼ਿੱਦ ਹੋ ਗਿਆ ਸੀ ਜਾਣ ਲਈ ਅਤੇ ਪੰਜ ਸਤ ਮਿੰਟਾਂ ਪਿੱਛੋਂ ਹੀ ਉਹ ਰੈਸਟ ਹਾਊਸ ਵਿਚੋਂ ਬਾਹਰ ਆ ਗਿਆ ਸੀ।

ਸੈਰ ਕਰਦਿਆਂ ਕੁਝ ਚਿਰ ਪੁਰਾਣੀਆਂ ਯਾਦਾਂ ਦੇ ਮਕੜਜਾਲ਼ ਵਿਚੋਂ ਆਪਣੇ ਆਪ ਨੂੰ ਮੁਕਤ ਕਰ ਕੇ ਚੜ੍ਹਦੇ ਸੂਰਜ ਦਾ ਜਲਵਾ ਮਾਨਣ ਵਿਚ ਉਹ ਮਗਨ ਹੋ ਗਿਆ ਸੀ। ਪਰ ਬਹੁਤੀ ਦੇਰ ਬਚਿਆ ਨਹੀਂ ਰਹਿ ਸਕਿਆ ਅਤੇ ਫੇਰ ਯਾਦਾਂ ਦੀਆਂ ਕਾਂਗਾਂ ਨੇ ਉਸਨੂੰ ਆ ਘੇਰਿਆ ਸੀ। ਉਸਨੂੰ ਯਾਦ ਆਇਆ ਕਿ ਉਸਦੇ ਉੱਚ ਅਧਿਕਾਰੀਆਂ ਨੇ ਪੇਂਡੂ ਪ੍ਰਬੰਧ ਦੀ ਟਰੇਨਿੰਗ ਵਾਸਤੇ ਬਾਰਡਰ ਵਾਲੇ ਬਲਾਕ ਵਿਚ ਭੇਜ ਦਿੱਤਾ ਸੀ ਅਤੇ ਇਕ ਸਰਕਾਰੀ ਬਾਗ਼ ਵਿਚ ਉਸਨੂੰ ਰਿਹਾਇਸ਼ ਕਰਨੀ ਪਈ ਸੀ। ਇਕ ਦਿਨ ਸ਼ਹਿਰ ਤੋਂ ਉਸਦਾ ਇਕ ਦੋਸਤ ਆ ਗਿਆ ਸੀ ਅਤੇ ਰਾਤ ਉਸ ਕੋਲ ਹੀ ਰੁਕ ਗਿਆ ਸੀ। ਜਦੋਂ ਅਗਲੇ ਦਿਨ ਦੁਪਹਿਰ ਤਕ ਉਹ ਆਪਣੇ ਮਿੱਤਰ ਨੂੰ ਬਾਰਡਰ ਦੀ ਸੈਰ ਕਰਵਾ ਕੇ ਆਪਣੇ ਸਰਹੱਦ ਨਾਲ ਲਗਦੇ ਉਸ ਸਰਕਾਰੀ ਬਾਗ਼ ਵਿਚਲੇ ਦੋ ਕਮਰਿਆਂ ਦੇ ਬਿਜਲੀ-ਪਾਣੀ, ਖਿੜਕੀਆਂ, ਸ਼ੀਸ਼ਿਆਂ ਤੋਂ ਸੱਖਣੇ, 'ਰੈਸਟ ਹਾਊਸ' ਵਾਪਸ ਆਇਆ ਤਾਂ ਬਹੁਤ ਸਾਰੇ ਘੁੰਮਦੇ ਫਿਰਦੇ ਬੱਚਿਆਂ ਦੇ ਸ਼ੋਰ, ਵਡੇਰਿਆਂ ਦੇ ਝਲਕਾਰਿਆਂ ਤੋਂ ਬਹੁਤ ਹੈਰਾਨ ਹੋ ਗਿਆ ਸੀ। "ਇਹ ਕੌਣ ਆ ਗਏ? ਕਿੱਥੋਂ ਆ ਗਏ?" ਉਸ ਸੋਚਿਆ ਅਤੇ ਕਿਹਾ ਸੀ ਆਪਣੇ ਮਿੱਤਰ ਨੂੰ। ਨਜ਼ਦੀਕ ਆਇਆਂ ਉਸ ਦੇਖਿਆ ਉਸਦੇ ਘਰ ਦੇ ਹੀ ਸਨ ਅਤੇ ਉਹਨਾਂ ਦੇ ਨਾਲ ਹੀ ਬਾਕੀ ਲੋਕ ਵੀ, 'ਬਾਰਡਰ ਦੀ ਸੈਰ ਕਰਨ ਅਤੇ ਪਿਕਨਿਕ ਮਨਾਉਣ' ਵਾਸਤੇ ਆਏ ਸਨ।

ਉਹਨਾਂ ਵਿਚ ਹੀ 'ਉਹ' ਵੀ ਸੀ, ਕੰਨਿਆ ਕੁਮਾਰੀ ਦੇ ਮੰਦਿਰ ਅੰਦਰਲੀ ਅਤਿ ਹੁਸੀਨ ਮੂਰਤੀ ਦਾ ਸਜੀਵ ਰੂਪ!! ਵਾਰਿਸ ਸ਼ਾਹ ਦੇ ਸ਼ਬਦਾਂ ਵਿਚ 'ਰੂਪ ਜੱਟੀ ਦਾ ਧੰਨ'!! ਉਸਦੀ ਜਮਾਤਣ - ਗਗਨਜੀਤ ਦੀ ਛੋਟੀ ਭੈਣ - ਨੇ ਉਸਦਾ ਕਸੀਦਾ ਪੜ੍ਹਨਾ ਸ਼ੁਰੂ ਕੀਤਾ ਤਾਂ ਸਣ ਸੁਣ ਕੇ ਗਗਨਜੀਤ ਹੈਰਾਨ ਹੋ ਗਿਆ ਸੀ। ਬੀ.ਏ. ਆਖਰੀ ਸਾਲ ਵਿਚ ਪੜ੍ਹਦੀ ਸਲਮਾ ਖੁਰਾਣਾ। ਯੂਨੀਵਰਸਿਟੀ ਦੀ ਪਿਛਲੇ ਸਾਲਾਂ ਤੋਂ 'ਭਰਤ-ਨਾਟਯਮ' ਦੀ ਸਰਵੋਤਮ ਡਾਨਸਰ, ਯੂਥ ਫੈਸਟੀਵਲਾਂ ਦੀ ਨੰਬਰ ਇਕ ਸਿਤਾਰ ਵਾਦਕ, ਟੇਬਲ ਟੈਨਿਸ ਅਤੇ ਸਾਫਟ ਬਾਲ ਦੀ ਯੂਨੀਵਰਸਿਟੀ ਦੀ ਕਲਰ ਹੋਲਡਰ, ਰਿਜਨਲ ਪੱਧਰ ਦੀ ਟਾਪ ਡਿਬੇਟਰ, ਐੱਨ.ਸੀ.ਸੀ. ਦੀ 'ਸੀ' ਸਰਟੀਫਿਕੇਟ ਜੇਤੂ ਅੰਡਰ ਆਫੀਸਰ!! ਉਸਦੇ ਸੱਜੇ ਹੱਥ ਦੇ ਪਿਛਲੇ ਪਾਸੇ ਬੜੇ ਕਲਾਤਮਕ ਢੰਗ ਨਾਲ 'ਐੱਸ.ਕੇ' ਦਾ ਟੈਟੂ ਖੁਣਿਆ ਹੋਇਆ ਸੀ। ਉਸਦੀ ਚਾਲ ਵਿਚ ਫੌਜੀ ਜਰਨੈਲਾਂ ਦੀ ਆਤਮ ਵਿਸ਼ਵਾਸ ਭਰੀ ਠੁੱਕ ਸੀ ਅਤੇ ਕ੍ਰਿਸ਼ਨ ਦੀ ਬਾਂਸਰੀ ਵਰਗੀ ਸੰਗੀਤ ਭਰੀ ਆਵਾਜ਼ ਸੀ। ਇੰਝ ਰਚ ਮਿਚ ਗਈ ਸੀ ਸਲਮਾ ਜਿਵੇਂ ਸਾਲਾਂ ਤੋਂ ਹੀ ਟੱਬਰ ਦੀ ਹੋਵੇ। ਰਾਤ ਰੋਟੀ ਵੇਲੇ ਜਦੋਂ ਉਸ ਸਬਜ਼ੀ ਦਾ ਭਰਿਆ ਚਿਮਚਾ,

"ਖਾਓ ਖਾਓ! ਮੈਂ ਬਹੁਤ ਹੀ ਵਧੀਆ ਕੁੱਕ ਵੀ ਹਾਂ" ਕਹਿ ਕੇ ਗਗਨਜੀਤ ਦੇ ਮੂੰਹ ਵਿਚ ਪਾਇਆ ਸੀ ਤਾਂ ਪਲ ਦੀ ਪਲ ਵਾਸਤੇ, ਨਜ਼ਰਾਂ ਨਾਲ ਨਜ਼ਰਾਂ ਮਿਲਦਿਆਂ ਹੀ, ਪੀਲੂ ਦੇ ਕਹਿਣ ਵਾਂਗ "ਵਣਿਜ ਭੁਲਾਏ ਬਾਣੀਆਂ ਬਲ਼ਦ ਗੰਵਾ ਲਏ ਜੱਟ" ਵਾਲ਼ਾ ਹਾਲ ਹੋ ਗਿਆ ਸੀ। ਜਦੋਂ ਉਸ ਨੇ ਹੱਥ ਉੱਤੇ ਖੁਣੇ ਟੈਟੂ ਬਾਰੇ ਪੁੱਛਿਆ ਸੀ ਤਾਂ ਕਿੰਨੀ ਸ਼ੋਖ ਆਵਾਜ਼ ਤੇ ਅੰਦਾਜ਼ ਨਾਲ ਉਸ ਕਿਹਾ ਸੀ ਕਿ "ਜਦੋਂ ਐਵੇਂ ਕਿਵੇਂ ਦੀ, ਚਾਲੂ ਕਿਸਮ ਦੀ ਕੁੜੀ ਸਮਝਣ ਵਾਲੇ ਦੇ ਮੂੰਹ ਉੱਤੇ ਇਸ ਹੱਥ ਦਾ ਥੱਪੜ ਵੱਜੂ ਤਾਂ ਸਾਰੀ ਉਮਰ ਉਸਨੂੰ ਯਾਦ ਤਾਂ ਰਹੇਗਾ ਕਿ ਕਿਹੜਾ ਹੱਥ ਸੀ।" ਪਤਾ ਨਹੀਂ ਗਗਨਜੀਤ ਵਿਚ ਕਿੱਥੋਂ ਸ਼ਰਾਰਤ ਦੀ ਲਹਿਰ ਆ ਗਈ ਸੀ ਅਤੇ ਉਸਨੇ ਵੀ ਬੜੇ ਨਖਰੇ ਨਾਲ ਪੁੱਛਿਆ ਸੀ, "ਬੱਸ! ਥੱਪੜ ਮਾਰਨ ਵਾਸਤੇ ਹੀ?" ਤਾਂ ਜਵਾਬ ਵਿਚ ਬੜੇ ਸ਼ੋਖ ਅੰਦਾਜ਼ ਵਿਚ ਸਲਮਾ ਨੇ ਕਿਹਾ ਸੀ, " ਨਹੀਂ ਨਹੀਂ! ਜਦੋਂ ਕਿਸੇ ਦੇ ਹੱਥ ਨਾਲ ਹੱਥ ਮਿਲੇ, ਕਿਸੇ ਦੇ ਗਲ਼ੇ ਦੁਵਾਲ਼ੇ ਲਿਪਟੇ ਤਾਂ ਉਸਨੂੰ ਵੀ ਯਾਦ ਰਹੇ ਸਾਰੀ ਉਮਰ ਕਿ ਕਿਸਦਾ ਅਤੇ ਕਿਹੜਾ ਹੱਥ ਸੀ।"

ਉਨ੍ਹਾਂ ਕੁਝ ਪਲਾਂ ਵਿਚ ਹੀ 'ਲੁੱਟੀ ਸਾਰੀ ਨਗਰੀ' ਹੋ ਗਈ ਸੀ ਅਤੇ ਅਗਲੇ ਕਰੀਬ ਢਾਈ ਤਿੰਨ ਸਾਲ ਉਹਨਾਂ ਦਾ, ਜਿਵੇਂ ਕਿ ਅੰਗਰੇਜ਼ੀ ਵਿਚ ਕਹਿੰਦੇ ਹਨ, 'ਮੋਸਟ ਟੈਂਪੈਸਚੁਅਸ ਲਵ ਅਫੇਅਰ' ਸ਼ੁਰੂ ਹੋ ਗਿਆ ਸੀ। ਐਸੀ ਹਾਲਤ ਵਿਚ ਹਰ ਘਰ ਵਾਂਗ ਖਿੱਚੋਤਾਣ, ਰੋਣ ਧੋਣ, ਤਾਨ੍ਹੇ, ਮਿਹਣਿਆਂ ਅਤੇ ਭਾਵਨਾਤਮਕ ਬਲੈਕਮੇਲ ਪਿੱਛੋਂ ਗਗਨਜੀਤ ਅਤੇ ਸਲਮਾ ਵਿਆਹ ਬੰਧਨ ਵਿਚ ਬੱਝ ਗਏ ਸਨ।

ਇਸ਼ਕ ਦੇ 'ਸੁਪਰ ਤੂਫਾਨੀ' ਵਹਿਣ ਵਿਚ ਦਸ ਬਾਰਾਂ ਸਾਲ ਕਦੋਂ ਬੀਤ ਗਏ, ਪਤਾ ਹੀ ਨਹੀਂ ਲੱਗਾ ਸੀ। ਬਹੁਤ ਸੁਨੱਖੀਆਂ, ਮਾਂ ਵਰਗੀਆਂ, ਤਿੰਨ ਲੜਕੀਆਂ ਘਰ ਆ ਗਈਆਂ ਸਨ। ਜਿੰਨਾ ਵੀ ਵਕਤ ਗਗਨਜੀਤ ਘਰ ਵਿਚ ਰਹਿੰਦਾ ਸੀ, ਕਦੀ ਇਕ ਵਾਰ ਵੀ ਉਹ ਦੋਨੋਂ ਵੱਖ ਵੱਖ ਨਹੀਂ ਸੁੱਤੇ ਸੀ। ਪਰ ਗਗਨਜੀਤ ਨੂੰ ਕਈ ਕਈ ਦਿਨਾਂ ਵਾਸਤੇ ਟੂਰ ਉੱਤੇ ਜਾਣਾ ਪੈਂਦਾ ਸੀ। ਇਕ ਦੋ ਵਾਰ ਉਸਦੇ ਸਹਿ-ਕਰਮੀਆਂ ਦੀਆਂ ਪਤਨੀਆਂ ਨੇ ਸਲਮਾ ਨੂੰ ਜਦੋਂ ਪੁੱਛਿਆ ਸੀ ਕਿ ਗਗਨਜੀਤ ਐਨੇ ਐਨੇ ਦਿਨ ਕਿੱਥੇ ਜਾਂਦਾ ਸੀ ਤਾਂ ਸਲਮਾ ਨੇ ਕਿਹਾ ਸੀ, "ਮਾਈ ਲਾਰਡ ਦੀ ਮਰਜ਼ੀ। ਜਿੱਥੇ ਮਰਜ਼ੀ ਜਾਣ ਮੈਂ ਕਿਉਂ ਪੁੱਛਾਂ?" ਜਵਾਬ ਸੁਣ ਕੇ ਉਹਨਾਂ ਔਰਤਾਂ ਨੇ ਨਸੀਹਤ ਵਜੋਂ ਸਲਮਾ ਨੂੰ ਸਮਝਾਇਆ ਸੀ ਕਿ, "ਨਹੀਂ ਨਹੀਂ ਮਿਸਜ਼ ਗਗਨਜੀਤ! ਇਹਨਾਂ ਮਰਦਾਂ ਦਾ ਕੋਈ ਯਕੀਨ ਨਹੀਂ, ਜਿੱਥੇ ਦਾਅ ਲੱਗੇ ਮੂੰਹ ਮਾਰ ਲੈਂਦੇ ਹਨ", ਤਾਂ ਸਲਮਾ ਨੇ ਕਿਹਾ ਸੀ, "ਵੈਸੇ ਤਾਂ ਮਾਈ ਲਾਰਡ ਇੰਝ ਕਰਨ ਵਾਲੇ ਨਹੀਂ ਹਨ। ਪਰ ਜੇ ਕਰਦੇ ਵੀ ਹੋਣ ਤਾਂ ਮੈਨੂੰ ਕੋਈ ਫਿਕਰ ਨਹੀਂ। ਮੈਨੂੰ ਇਹ ਪਤਾ ਹੈ ਕਿ ਘੋੜਾ ਫਿਰਤਾ ਗਾਂਵ ਗਾਂਵ, ਜਿਸਕਾ ਘੋੜਾ ਉਸਕਾ ਨਾਮ। ਮਿਸਜ਼ ਗਗਨਜੀਤ ਤਾਂ ਮੈਂ ਹੀ ਰਹਿਣਾ ਹੈ ਜਿੰਨਾ ਚਿਰ ਜ਼ਿੰਦਗੀ ਹੈ।" ਇਹ ਸਭ ਯਾਦ ਕਰ ਕੇ ਗਗਨਜੀਤ ਨੂੰ ਆਪਣੇ ਆਪ ਉੱਤੇ ਬਹੁਤ ਸ਼ਰਮ ਆਈ ਕਿਉਂਕਿ ਉਹਨਾਂ ਔਰਤਾਂ ਦੇ ਸ਼ੱਕ ਠੀਕ ਹੀ ਸਨ।

ਤਦੋਂ ਹੀ ਇਸ ਸਵਰਗੀ ਬਾਗ਼ ਵਿਚ ਅਚਾਨਕ ਹੀ ਪੱਤਝੜ ਨੇ ਦਸਤਕ ਦੇ ਦਿੱਤੀ ਸੀ। ਇਕ ਸਵੇਰ ਬਿਨਾਂ ਕਿਸੇ ਕਾਰਨ ਸਲਮਾ ਹੱਸਣ ਲੱਗ ਪਈ ਅਤੇ ਫੇਰ ਰੋਣ ਲੱਗ ਪਈ ਸੀ। ਗਗਨਜੀਤ ਘਬਰਾ ਗਿਆ ਸੀ, ਡਾਕਟਰਾਂ ਕੋਲ਼ ਦੌੜਿਆ ਸੀ ਅਤੇ ਉਹਨਾਂ ਨੇ ਦੱਸਿਆ ਸੀ ਕਿ ਮਾਨਸਿਕ ਦਬਾਅ ਹੋ ਗਿਆ ਸੀ, ਖੰਡਿਤ ਸ਼ਖ਼ਸੀਅਤ (ਸਕੀਜ਼ੋਫਰੇਨੀਆ) ਦਾ ਹਮਲਾ ਸੀ। ਪਰ ਡਾਕਟਰਾਂ ਨੇ ਜਲਦੀ ਹੀ ਕਾਬੂ ਪਾ ਲਿਆ ਸੀ ਅਤੇ ਸਲਮਾ ਬਹੁਤ ਹੱਦ ਤਕ ਠੀਕ ਹੋ ਗਈ ਸੀ ਅਤੇ ਇਸ਼ਕ ਪੀਂਘ ਉਂਝ ਹੀ ਸ਼ੁਰੂ ਹੋ ਗਈ ਸੀ। ਪਰ ਕਦੀ ਕਦੀ ਸਲਮਾ 'ਮੂੰਹ ਮੋੜਨ' ਲੱਗ ਪਈ ਸੀ। ਉਸ ਤੋਂ ਕਰੀਬ ਇਕ ਸਾਲ ਪਿੱਛੋਂ ਦੂਸਰਾ ਬਹੁਤ ਹੀ ਜ਼ਬਰਦਸਤ ਝਟਕਾ ਲੱਗਾ ਸੀ ਜਦੋਂ ਸਭ ਤੋਂ ਵੱਡੀ, ਸਭ ਤੋਂ ਲਾਡਲੀ, 'ਵੀਨਸ ਦੀ ਮੂਰਤ ਵਰਗੀ', ਉਨੀ ਸਾਲ ਦੀ ਧੀ ਅਭਿਸਾਰਕਾ ਇਕ ਦੁਰਘਟਨਾ ਵਿਚ ਸਭ ਨੂੰ ਰੋਂਦਿਆਂ ਕੁਰਲਾਉਂਦਿਆਂ ਛੱਡ ਗਈ ਸੀ। ਗਗਨਜੀਤ ਨੇ ਇਹ ਦਰਦ ਆਪਣੇ ਸੀਨੇ ਵਿਚ ਹੀ ਦੱਬ ਘੁੱਟ ਲਈ ਸੀ। ਪਰ ਸਲਮਾ ਉਹ ਸੱਟ ਸਹਿ ਨਹੀਂ ਸਕੀ



ਸੀ। ਉਹ ਆਪਣੇ ਅੰਦਰ ਵਿਚ ਗੁਆਚ ਗਈ, ਆਪਣੇ ਕਮਰੇ ਵਿਚ ਹੀ ਸਿਮਟ ਗਈ ਸੀ। ਸਲਮਾ ਨੇ ਅਭਿਸਾਰਕਾ ਦੇ 'ਫੁੱਲਾਂ ਦੀ ਪੋਟਲੀ' ਇਕ ਥਾਲੀ ਵਿਚ ਸਜਾ ਕੇ ਆਪਣੇ ਪਲੰਘ ਉੱਤੇ ਰੱਖ ਲਈ ਸੀ ਅਤੇ ਕਰੀਬ ਤਿੰਨ ਮਹੀਨੇ ਉਸ ਪੋਟਲੀ ਤੋਂ ਵੱਖ ਨਹੀਂ ਸੀ ਹੋਈ।

ਉਸ ਸਮੇਂ ਵਿਚ ਗਗਨਜੀਤ ਨੇ ਘਰਦਿਆਂ ਕੋਲੋਂ ਕਮਲਕੁੰਜ ਬਾਰੇ ਸੁਣਿਆ ਸੀ ਦੋ ਚਾਰ ਵਾਰ ਅਤੇ ਇਕ ਦੋ ਵਾਰ ਉਸਨੂੰ ਮਿਲਿਆ ਵੀ ਸੀ। ਪਰ ਉਸ ਦਿਨ ਜਦੋਂ ਇਕ ਪਰਿਵਾਰਕ ਮੇਲ ਤੋਂ ਸ਼ਾਹਬਾਦ ਤੋਂ ਵਾਪਸ ਮੁੜਦਿਆਂ ਇਕ ਢਾਬੇ ਉੱਤੇ ਚਾਹ ਆਦਿ ਪੀਣ ਲਈ ਰੁਕੇ ਸਨ ਤਾਂ ਕਮਲਕੁੰਜ ਉਸਦੀ ਕੁਰਸੀ ਦੇ ਬਿਲਕੁਲ ਸਾਹਮਣੇ ਬੈਠੀ ਸੀ। ਗਗਨਜੀਤ ਨੇ ਪਹਿਲੀ ਵਾਰ ਨੀਝ ਭਰ ਕੇ ਦੇਖਿਆ ਤਾਂ ਗ਼ਜ਼ਬ ਹੀ ਹੋ ਗਿਆ। ਢਿੱਲੀ ਜਿਹੀ ਲੰਬੀ ਗੁੱਤ, ਅੱਧੇ ਉਪਰਲੇ ਸਿਰ ਨੂੰ 'ਹਿਜਬ' ਵਰਗੇ ਰੁਮਾਲ ਨਾਲ ਢਕਿਆ ਹੋਇਆ, ਹਰੇ ਰੰਗ ਦਾ ਲੇਡੀਜ਼ ਕੋਟ ਪਹਿਨਿਆ ਹੋਇਆ। ਲੋਹੜਾ ਹੀ ਆ ਗਿਆ ਸੀ। "ਚੰਗਾ ਵਧੀਆ ਮਾਲ ਮਾਰਿਆ ਹੈ ਛੋਟੇ ਨੇ। ਬਾਪੂ ਦੀ ਨਜ਼ਰ ਵੀ ਕਮਾਲ ਦੀ ਹੁਸਨ ਪਾਰਖੂ ਹੈ", ਗਗਨਜੀਤ ਨੇ ਸੋਚਿਆ ਸੀ। ਉਸਦਾ ਆਣ-ਜਾਣ ਸ਼ੁਰੂ ਹੋ ਗਿਆ ਸੀ। ਪਤਾ ਲੱਗਾ ਸੀ ਕਿ ਉਸਨੂੰ ਸਾਰੇ 'ਸਾਧਵੀ ਕਮਲਕੁੰਜ' ਦੇ ਨਾਮ ਨਾਲ ਪੁਕਾਰਦੇ ਸਨ। ਉਹ ਸਾਧਵੀ ਸਾਰਿਆਂ ਦੀ ਚਹੇਤੀ ਸੀ। ਪਰ ਜਦੋਂ ਘਰਦਿਆਂ ਤੋਂ ਪਤਾ ਲੱਗਾ ਕਿ ਉਹ ਨੌਕਰੀ ਦੀ ਭਾਲ਼ ਵਿਚ ਸੀ, ਗਗਨਜੀਤ ਦੀ ਸਹਾਇਤਾ ਦੀ ਇੱਛਕ ਸੀ ਤਾਂ ਉਸ ਨੇ ਬੜੀ ਹਿਕਾਰਤ ਨਾਲ ਕਿਹਾ ਸੀ, "ਹੂੰਅ, ਉਂਝ ਤਾਂ ਕਹਿੰਦੇ ਨੇ ਕਿ ਲੋਕਾਂ ਨੂੰ ਪੁੱਤ ਦਿੰਦੀ ਐ, ਪਰ ਮੇਰੇ ਕੋਲੋਂ ਨੌਕਰੀ ਭਾਲ਼ਦੀ ਹੈ।" ਗਗਨਜੀਤ ਨੂੰ ਇਕ ਸ਼ਰਾਰਤੀ ਵਿਚਾਰ ਆਇਆ ਸੀ ਕਿ,"ਛੋਟਾ ਤਾਂ ਵਿਦੇਸ਼ ਚਲਾ ਗਿਆ ਸੀ ਉਚੇਰੀ ਪੜ੍ਹਾਈ ਵਾਸਤੇ। ਜੇ ਇਸਦੀ ਨੌਕਰੀ ਉਸੇ ਸ਼ਹਿਰ ਵਿਚ ਹੀ ਲੱਗ ਜਾਵੇ ਤਾਂ ਸ਼ਾਇਦ ਮੌਜ ਮੇਲੇ ਦਾ ਰਸਤਾ ਵੀ ਬਣ ਜਾਵੇ!!" ਤਾਂ ਹੀ ਗਗਨਜੀਤ ਨੇ ਵਿਸ਼ੇਸ਼ ਤਰੱਦਦ ਕਰ ਕੇ ਇਕ ਨਿੱਜੀ ਬੈਂਕ ਵਿਚ ਕਲਰਕ ਲਗਵਾ ਦਿੱਤਾ ਸੀ ਅਤੇ ਬੈਂਕ ਦੇ ਨਿਯੁਕਤੀ ਅਧਿਕਾਰੀ ਨੂੰ ਕਿਹਾ ਸੀ, "ਕੁੜੀ ਨੂੰ ਐਸੀ ਬਰਾਂਚ ਵਿਚ ਲਾਵੇ ਜਿੱਥੇ ਕੰਮ ਕਾਜ ਦਾ ਬੋਝ ਨਾ ਹੋਵੇ ਅਤੇ ਅਸੀਂ ਵੀ ਆ ਜਾ ਸਕੀਏ।" ਪਰ ਦਿਨਾਂ ਵਿਚ ਹੀ ਗਗਨਜੀਤ ਨੂੰ ਦਿਸ ਗਿਆ ਸੀ ਕਿ ਸਾਧਵੀ ਕਮਲਕੁੰਜ 'ਉਹ ਚੀਜ਼' ਬਿਲਕੁਲ ਨਹੀਂ ਸੀ ਜੋ ਉਸਨੇ ਸੋਚੀ ਅਤੇ ਸਮਝੀ ਸੀ। ਜਦੋਂ ਚਾਰ ਕੁ ਮਹੀਨਿਆਂ ਪਿੱਛੋਂ ਕਮਲ ਨੇ ਆਪਣਾ ਪਹਿਲਾ ਸਮਾਗਮ ਕੀਤਾ ਸੀ ਤਾਂ ਸਾਰੇ ਮਾਹੌਲ ਵਿਚ ਅਜੀਬ ਹੀ ਕਸ਼ਿਸ਼ ਤੇ ਖ਼ੁਸ਼ਬੋ ਸੀ। ਬਹੁਤ ਹੀ ਦਿਲ ਖਿੱਚਵੀਆਂ ਧੀਮੀ ਧੀਮੀ ਆਵਾਜ਼ਾਂ ਵਿਚ ਸ਼ਬਦਾਂ, ਭਜਨਾਂ, ਨਾਤੀਆ ਕਲਾਮਾਂ ਅਤੇ ਕੈਰੋਲ ਗੀਤਾਂ ਦੀਆਂ ਧੁਨਾਂ ਵੱਜ ਰਹੀਆਂ ਸਨ, ਆਏ ਹੋਏ 'ਸ਼ਰਧਾਲੂ' ਵੀ ਗੁਣਗੁਣਾ ਰਹੇ ਸਨ। ਇਸ ਸਾਰੇ ਵਰਤਾਰੇ ਤੋਂ ਉਹ ਬਹੁਤ ਹੀ ਪ੍ਰਭਾਵਤ ਹੋਇਆ ਸੀ। ਉਸਨੂੰ ਯਾਦ ਆਇਆ ਕਿ ਉਸ ਉੱਤੇ ਕੁਝ ਅਣਕਿਹਾ, ਅਣਜਾਣਿਆ ਜਾਦੂ ਜਿਹਾ ਹੋ ਗਿਆ ਸੀ ਅਤੇ ਸਮਾਗਮ ਖਤਮ ਹੋਣ ਪਿੱਛੋਂ ਉਸ ਨੇ 'ਸਾਧਵੀ ਮਾਂ' ਨੂੰ ਕਿਹਾ ਸੀ ਕਿ ਉਸਦਾ ਦਿਲ ਕਰਦਾ ਸੀ ਕਿ ਲੰਗਰ, ਤੰਬੂ ਕਨਾਤਾਂ ਦਾ ਖਰਚਾ ਉਹ ਭੇਟ ਕਰਨਾ ਚਾਹੁੰਦਾ ਸੀ। ਕਮਲ ਅਤੇ ਉਸਦੇ ਆਸ ਪਾਸ ਖੜ੍ਹੇ ਹੋਰਨਾਂ ਨੇ ਬੜੀਆਂ ਹੀ ਅਜੀਬ ਅਤੇ ਬੇਵਿਸ਼ਵਾਸੀ ਭਰੀਆਂ ਨਜ਼ਰਾਂ ਨਾਲ 'ਇਕ ਕੱਟੜ ਨਾਸਤਕ ਤੇ ਕਮਿਊਨਿਸਟ' ਵੱਲ ਦੇਖਿਆ ਸੀ। ਪਲ ਦੀ ਪਲ ਵਿਚ ਹੀ ਕਮਲ ਨੇ ਉਸਦੇ ਦੋਨੋਂ ਹੱਥ ਫੜ ਕੇ ਅੱਖਾਂ ਵਿਚ ਅੱਖਾਂ ਪਾ ਕੇ ਮੁਸਕਰਾ ਕੇ ਸਿਰਫ 'ਜਿਵੇਂ ਤੁਹਾਡੀ ਖ਼ੁਸ਼ੀ' ਹੀ ਕਿਹਾ ਸੀ। ਉਹ ਪਹਿਲੀ ਛੋਹ ਸੀ ਅਤੇ ਗਗਨਜੀਤ ਦੇ ਸਾਰੇ ਸਰੀਰ ਵਿਚ ਇਕ ਤ੍ਰਿਪਤੀ ਅਤੇ ਸ਼ਾਂਤੀ ਦੀ ਲਹਿਰ ਫੈਲ ਗਈ ਸੀ।

ਉਸ ਦਿਨ ਤੋਂ ਪਿੱਛੋਂ ਉਹਨਾਂ ਵਿਚ ਇਕ ਅਜੀਬ ਜਿਹਾ ਰਿਸ਼ਤਾ ਬਣਨਾ ਸ਼ੁਰੂ ਹੋ ਗਿਆ ਸੀ ਜਿਸ ਨੂੰ ਉਹ ਦੋਨੋਂ ਕੋਈ ਨਾਮ ਨਹੀਂ ਦੇ ਸਕੇ ਸਨ। ਦਿਨ ਪ੍ਰਤੀ ਦਿਨ ਇਹ ਰਿਸ਼ਤਾ ਗੂੜ੍ਹਾ ਹੋਰ ਗੂੜ੍ਹਾ ਹੁੰਦਾ ਗਿਆ ਸੀ। ਉਹਨਾਂ ਦੋਨਾਂ ਵਾਸਤੇ ਉਹ 'ਅਨਾਮ' ਸੀ ਪਰ ਗਗਨਜੀਤ ਦੇ ਆਪਣਿਆਂ ਨੇ ਖੰਭਾਂ ਦੀਆਂ ਡਾਰਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ, ਜ਼ਹਿਰੀਲਾ ਦੁਸ਼ਟ-ਪਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ। ਦੂਜੇ ਪਾਸੇ 'ਕਮਲ਼ੀ' ਕਮਲ ਦੇ ਆਪਣਿਆਂ ਨੇ, ਉਸਦੀ ਸੰਗਤ ਅਤੇ

ਸ਼ਰਧਾਲੂਆਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ "ਸਾਧਵੀ ਮਾਂ ਜਦੋਂ ਦੀ ਇਸ ਨਾਸਤਕ ਦੇ ਨਾਲ ਜੁੜੀ ਹੈ, ਉਹ ਆਪ ਵੀ ਨਾਸਤਕ ਹੋਈ ਜਾਂਦੀ ਹੈ। ਸਭ ਧਰਮ ਕਰਮ, ਨਿੱਤ ਨੇਮ ਨੂੰ ਛੱਡੀ ਜਾ ਰਹੀ ਹੈ।"

ਸਾਲ ਦਰ ਸਾਲ ਬੀਤਦੇ ਗਏ। ਕਮਲਕੁੰਜ ਦੀ ਲਗਨ ਹਰ ਰੋਜ਼ ਕਮਲਿਆਂ ਦਾ ਰੂਪ ਲੈਣ ਲੱਗ ਪਈ ਸੀ। ਉਸਨੇ ਗਗਨਜੀਤ ਦੇ ਬੱਚਿਆਂ ਨੂੰ ਹੱਥੀਂ ਆਂਡੇ ਬਣਾ ਬਣਾ ਕੇ, ਸਾਸਜ, ਸਲਾਮੀਆਂ ਗਰਮ ਕਰ ਕਰ ਕੇ ਖਵਾਈਆਂ, ਦਿਨ ਪਰ ਦਿਨ ਸਲਮਾ ਦੀ ਵਿਗੜਦੀ ਹਾਲਤ ਵਿਚ ਉਸਨੂੰ ਸਾਂਭਿਆ, ਸੰਭਾਲ਼ਿਆ, ਵਾਲ਼ ਵਾਹੇ, ਗੰਦੇ ਕੱਪੜੇ ਆਪਣੀ 'ਕਮਲਕੁੰਜ' ਵਿਚ ਲੈ ਜਾ ਜਾ ਕੇ ਧੁਵਾਏ, ਸਾਫ ਕਰਵਾਏ ਸਨ। ਉਸ ਦੇ ਇਸ ਵਤੀਰੇ ਨੂੰ ਗਗਨਜੀਤ ਦੇ ਆਪਣਿਆਂ ਨੇ ਅਤੇ ਉਹਨਾਂ ਦੀ ਸ਼ਹਿ ਨਾਲ ਸਾਂਝੇ ਸੱਜਣਾਂ-ਮਿੱਤਰਾਂ ਨੇ ਇਸ ਸਭ ਨੂੰ ਘਟੀਆ ਘਟੀਆ ਹੱਥਕੰਡੇ ਕਹਿਣਾ ਸ਼ੁਰੂ ਕਰ ਦਿੱਤਾ, 'ਘਰ ਸਾਂਭਣ ਦੇ ਕਾਰੇ' ਵਰਗੀਆਂ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ। ਉਹਨਾਂ ਨੇ ਕਮਲ ਨੂੰ 'ਖੇਖਣਹਾਰੀ' ਅਤੇ ਫਫੇਕੁੱਟਣੀ ਚਲਾਕ' ਕਿਹਾ, ਉਹਨਾਂ ਨੇ ਕਮਲ ਨੂੰ ਪਖੰਡੀ ਕਿਹਾ, 'ਅਧਿਆਤਮਕ' ਹੋਣ ਦੇ ਬਹਾਨੇ ਆਪਣੀ ਕਮਾਈ ਕਰਨ ਵਾਲੀ ਕਿਹਾ, ਉਹਨਾਂ ਨੇ ਉਸ ਨੂੰ 'ਗੁੰਡੀ ਰੰਨ', 'ਕੰਜਰੀ', 'ਰਖੈਲ' ਅਤੇ 'ਕੀਪ' ਤਕ ਵੀ ਕਿਹਾ। ਐਥੋਂ ਤਕ ਵੀ ਕਿਹਾ ਕਿ ਉਹ ਗਗਨਜੀਤ ਨੂੰ ਸ਼ਾਦੀ ਦੇ ਜਾਲ਼ ਵਿਚ ਫਸਾਉਣਾ ਚਾਹੁੰਦੀ ਹੈ ਅਤੇ ਉਸਦੇ ਘਰ ਵੜਨਾ ਚਾਹੁੰਦੀ ਹੈ। ਇਸ ਸਾਰੇ ਵਰਤਾਰੇ ਦੌਰਾਨ ਗਗਨਜੀਤ ਚੁੱਪ ਰਿਹਾ ਸੀ। ਉਸ ਨੇ ਕਿਸੇ ਨੂੰ ਵੀ ਨਾ ਟੋਕਿਆ ਸੀ ਨਾ ਝਿੜਕਿਆ ਸੀ, ਕਿਉਂਕਿ ਕਿਸੇ ਨੇ ਵੀ ਉਸਦੇ ਸਾਹਮਣੇ ਇਕ ਸ਼ਬਦ ਵੀ ਨਹੀਂ ਸੀ ਬੋਲਿਆ। ਸਗੋਂ ਇਹਨਾਂ ਸਾਰੇ ਸਾਲਾਂ ਵਿਚ ਉਸ ਨੇ ਕਮਲ ਨੂੰ ਕੋਈ ਮਾਣ ਨਹੀਂ ਦਿੱਤਾ ਸੀ, ਲੋਕਾਂ ਵਿਚ ਪਿਆਰ ਅਤੇ ਸਤਿਕਾਰ ਨਾਲ ਨਹੀਂ ਬੁਲਾਇਆ ਸੀ, ਨਾ ਹੀ ਇਸ ਤਰ੍ਹਾਂ ਦਾ ਵਿਹਾਰ ਕੀਤਾ ਸੀ। ਉਸਨੂੰ ਗੱਲ ਗੱਲ ਉੱਤੇ ਤੋੜ ਤੋੜ ਕੇ ਸੁੱਟਦਾ ਰਿਹਾ ਸੀ, ਠਿੱਠ ਕਰਦਾ ਰਿਹਾ ਸੀ। ਪਰ ਕਮਲ ਦਾ ਬੇਯਕੀਨੀ ਦੀ ਹੱਦ ਤਕ ਲਗਾਓ ਵਧਦਾ ਗਿਆ ਸੀ। ਉਸ ਬਦਨਾਮੀ ਦੇ ਜਵਾਬ ਵਿਚ ਕਮਲ ਨੇ ਇਕ ਚੈਲਿੰਜ ਵਾਂਗ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ, "ਹਾਂ! ਮੈਨੂੰ ਗਗਨਜੀਤ ਨਾਲ ਅਥਾਹ ਅਤੇ ਅਗੰਮੀ ਲਗਾਓ ਹੈ। ਉਹ ਮੇਰਾ ਬਾਪ ਹੈ, ਮੇਰਾ ਭਰਾ ਹੈ, ਮੇਰਾ ਪੁੱਤਰ ਹੈ!! ਉਹ ਮੇਰਾ ਸਖਾ ਵੀ ਹੈ, ਯਾਰ ਵੀ ਹੈ, ਪ੍ਰੇਮੀ ਵੀ ਹੈ, ਪਤੀ ਵੀ ਹੈ। ਤੁਸੀਂ ਕਰ ਲਵੋ ਜੋ ਕਰਨਾ ਹੈ, ਜੋ ਕਹਿਣਾ ਹੈ ਕਹਿ ਲਵੋ। ਮੈਨੂੰ ਪਰਵਾਹ ਨਹੀਂ।"

ਬੜੀ ਸ਼ਰਮ ਜਿਹੀ ਮਹਿਸੂਸ ਕਰਦਿਆਂ ਗਗਨਜੀਤ ਨੂੰ ਚੇਤੇ ਆਇਆ ਕਿ ਇਹਨਾਂ ਸਾਰੇ ਸਾਲਾਂ ਵਿਚ ਉਹ ਕੀ ਕੀ ਕਰਤੂਤਾਂ ਕਰਦਾ ਰਿਹਾ ਸੀ। ਖੇਹ ਖਾਂਦਾ ਰਿਹਾ ਸੀ, ਮੂੰਹ ਮਾਰਦਾ ਰਿਹਾ ਸੀ। ਪਰ ਇਕ ਦੋ ਵਾਰ ਤੋਂ ਪਿੱਛੋਂ, ਬੜੀ ਹੀ ਅਜੀਬ ਜਿਹੀ ਗੱਲ ਹੁੰਦੀ ਰਹੀ ਸੀ। ਹਰ ਵਾਰ ਹੀ ਕਮਲ ਉਸਨੂੰ 'ਰੰਗੇ ਹੱਥੀਂ' ਇਕ ਕਿਸਮ ਨਾਲ ਫੜ ਲੈਂਦੀ ਰਹੀ ਸੀ। ਕਦੀ ਉਸ ਪੁੱਛਣਾ, "ਅੱਜ ਕਲ ਕਿਸ ਨਾਲ ਚੱਕਰ ਚੱਲ ਰਿਹੈ ਤੁਹਾਡਾ?" ਕਦੀ ਉਸ ਤਰਲਾ ਮਾਰਨਾ, "ਜੇ ਜਾਂਦੇ ਹੋ ਕਿਤੇ ਤਾਂ ਫੇਰ ਏਥੇ ਨਾ ਆਵੋ।" ਕਦੀ ਉਸਨੇ ਆਪਣੇ ਸੁਪਨੇ ਦਾ ਤੌਖਲਾ ਦੱਸਣਾ ਕਿ "ਮੈਂ ਕਿਸੇ ਜ਼ਨਾਨੀ ਕੋਲ ਤੁਹਾਡੀ ਪੱਗ ਰੁਲਦੀ ਦੇਖੀ ਹੈ।" ਉਦੋਂ ਤਾਂ ਅਤਿ ਹੈਰਾਨੀ ਭਰੀ ਹੱਦ ਹੋ ਗਈ ਸੀ ਜਦੋਂ ਉਸਨੇ ਬੂਟਾਂ ਉੱਤੋਂ ਆਪਣੀ ਚੁੰਨੀ ਨਾਲ ਮਿੱਟੀ ਸਾਫ ਕਰਦਿਆਂ ਤਰਲਾ ਮਾਰਦਿਆਂ ਕਿਹਾ ਸੀ ਕਿ "ਜਿੱਥੇ ਚੱਲੇ ਹੋ,ਅੱਜ ਨਾ ਜਾਵੋ। ਜੇ ਚਲੇ ਗਏ ਤਾਂ ਫੇਰ ਇੱਥੇ ਕਮਲਕੁੰਜ ਵਿਚ ਨਾ ਆਣਾ।" ਪਰ ਗਗਨਜੀਤ ਹਰ ਵਾਰੀ ਉਸਨੂੰ ਵਰਿਆ ਲੈਂਦਾ ਸੀ ਕੋਈ ਨਾ ਕੋਈ ਲੱਲੋ ਪੋਤੀ ਲਗਾ ਕੇ ਅਤੇ ਉਹ ਯਕੀਨ ਕਰ ਲੈਂਦੀ ਸੀ।

ਇਕ ਹੋਰ ਗੱਲੋਂ ਵੀ ਗਗਨਜੀਤ ਬਹੁਤ ਹੈਰਾਨ ਹੁੰਦਾ ਸੀ ਕਮਲ ਬਾਰੇ। ਉਸਨੇ ਇਹ ਦੇਖਿਆ ਸੀ ਕਿ ਤਿੰਨ-ਚਾਰ ਮੁਲਾਕਾਤਾਂ ਪਿੱਛੋਂ ਅਣਵਿਆਹੀਆਂ ਕੁੜੀਆਂ ਅਤੇ ਔਰਤਾਂ ਅਤੇ ਛੇ-ਸੱਤ ਵਾਰ ਦੇ ਸਮਾਗਮਾਂ ਪਿੱਛੋਂ ਵਿਆਹੀਆਂ ਜਾਂ ਛੁੱਟੜ ਜਾਂ ਤਲਾਕਸ਼ੁਦਾ ਇਕ ਸਵਾਲ ਜ਼ਰੂਰ ਬਰ ਜ਼ਰੂਰ ਕਰ



ਦਿੰਦੀਆਂ ਸਨ ਕਿ "ਵਿਲ ਯੂ ਮੈਰੀ ਮੀ?" ਇਹ ਸੁਣਦਿਆਂ ਹੀ ਉਹ ਕਿਸੇ ਨਾ ਕਿਸੇ ਬਹਾਨੇ ਸੰਬੰਧ ਤੋੜ ਕੇ ਭਗੌੜਾ ਹੋ ਜਾਂਦਾ ਸੀ। ਪਰ ਕਮਲ ਨੇ ਕਦੀ ਇਕ ਵਾਰੀ ਨਾ ਸਵਾਲ ਇਹ ਕੀਤਾ ਸੀ ਨਾ ਕਿਸੇ ਕਿਸਮ ਦੇ ਆਪਣੇ ਵਰਤਾਰੇ ਨਾਲ ਇਸ ਬਾਰੇ ਇਸ਼ਾਰਾ ਹੀ ਕੀਤਾ ਸੀ। ਕਈ ਸਾਲ ਪਹਿਲਾਂ ਵਿਆਹ ਬਾਰੇ ਵਿਚਾਰ ਵਟਾਂਦਰਾ ਕਰਦਿਆਂ ਉਸ ਨੇ ਕਮਲ ਨੂੰ ਦੱਸਿਆ ਸੀ ਕਿ, " ਬੜੀ ਉਪਰਾਮਤਾ ਅਤੇ ਬੰਧਨ ਭਰੀ ਕੋਫਤ ਦੀ ਫੀਲਿੰਗ ਆਉਂਦੀ ਹੈ ਕਦੀ ਕਦੀ ਵਿਆਹ ਬਾਰੇ। ਦੇਖ ਲਿਆ ਹੈ ਵਿਆਹ ਦਾ 'ਸਵਾਦ' ਪਿਛਲੇ ਬਾਈ ਸਾਲਾਂ ਵਿਚ। ਹੁਣ ਤਾਂ ਦਿਲ ਕਰਦਾ ਹੈ ਸਭ ਕੁਝ ਛੱਡ ਛਡਾ ਕੇ ਦੌੜ ਜਾਵਾਂ। ਇਹ ਤਾਂ ਮੈਂ ਪੱਕਾ ਫੈਸਲਾ ਕਰ ਲਿਆ ਹੈ ਕਿ ਹੁਣ ਤਾਂ ਸਲਮਾ ਮਰ ਵੀ ਜਾਵੇ ਤਾਂ ਵੀ ਮੈਂ ਦੂਜੀ ਵਾਰ ਫੇਰ ਵਿਆਹ ਦੀ ਗ਼ਲਤੀ ਨਹੀਂ ਕਰਾਂਗਾ।" ਉਹਨਾਂ ਸਾਲਾਂ ਵਿਚ ਕਮਲ ਦੀ ਤਲਖੀ, ਬੋਲਚਾਲ ਦੀ ਗਰਮੀ, ਗੱਲ ਗੱਲ ਉੱਤੇ ਬੋਲ ਬੁਲਾਰਾ ਕਰਨ ਦੀ ਆਦਤ ਵਧਦੀ ਜਾਂਦੀ ਸੀ। ਲੋਕਾਂ ਦੇ ਬੋਲਾਂ ਕੁਬੋਲਾਂ ਨਾਲ ਬਹੁਤ ਰੰਜਿਸ਼ ਹੋਣ ਲੱਗ ਪਈ ਸੀ ਉਸਨੂੰ। ਆਪਣੀ ਸਾਰੀ ਫਰੱਸਟਰੇਸ਼ਨ ਅਤੇ ਰੰਜ ਉਹ ਗਗਨਜੀਤ ਉੱਤੇ ਕੱਢਣ ਲੱਗ ਪਈ ਸੀ। ਉਹ ਇਕ ਕਿਸਮ ਦੀ 'ਫੋਨ-ਮੈਨੀਅਕ' ਹੋ ਗਈ ਸੀ। ਕਦੀ ਤੜਕੇ ਸਵੇਰੇ, ਕਦੀ ਭਰੀ ਦੁਪਹਿਰੇ, ਕਦੀ ਡੂੰਘੀਆਂ ਸ਼ਾਮਾਂ ਵੇਲੇ, ਕਦੀ ਅੱਧੀ ਅੱਧੀ ਰਾਤੀਂ ਜਦੋਂ ਵੀ ਰੰਜ ਦਾ ਗੁਬਾਰ ਭਰਦਾ ਉਸਦੇ ਦਿਲੋ-ਦਿਮਾਗ਼ ਵਿਚ, ਤਾਂ ਉਹ ਗਗਨਜੀਤ ਨੂੰ ਫੋਨ ਕਰ ਦਿੰਦੀ ਸੀ ਅਤੇ ਘੰਟਾ ਘੰਟਾ, ਡੇਢ-ਡੇਢ ਘੰਟਾ ਬੋਲੀ ਜਾਂਦੀ ਸੀ, ਬੋਲੀ ਜਾਂਦੀ ਸੀ ਗਗਨਜੀਤ ਦਾ ਕੋਈ ਵੀ ਜਵਾਬ ਸੁਣਨ ਤੋਂ ਬਿਨਾਂ। ਐਸੀਆਂ ਐਸੀਆਂ ਗੰਦੀਆਂ ਗਾਲ੍ਹਾਂ ਕੱਢਦੀ ਸੀ, ਐਸੇ ਐਸੇ ਭੈੜੇ ਅਤੇ ਕਮੀਨੇ ਸਰਾਪ ਦਿੰਦੀ ਸੀ ਕਿ ਕਤਲ ਹੋ ਜਾਣ ਇਕ ਇਕ ਗਾਲ੍ਹ ਜਾਂ 'ਸਰਾਪ' ਉੱਤੇ। ਜੇ ਕੋਈ ਸੁਣ ਲੈਂਦਾ ਉਸਦੀਆਂ ਗਾਲ੍ਹਾਂ ਅਤੇ ਸਰਾਪਾਂ ਨੂੰ ਤਾਂ ਬਿਲਕੁਲ ਬਿਲਕੁਲ ਇਹ ਮੰਨ ਵੀ ਨਹੀਂ ਸਕਦਾ ਸੀ, ਯਕੀਨ ਹੀ ਨਹੀਂ ਕਰ ਸਕਦਾ ਸੀ ਕੰਨੀਂ ਸੁਣੀਆਂ ਗਾਲ੍ਹਾਂ ਆਦਿ ਉੱਤੇ ਕਿ ਉਹ 'ਸਾਧਵੀ ਮਾਂ' ਬੋਲ ਰਹੀ ਸੀ! ਜਦੋਂ ਦੋ ਚਾਰ ਵਾਰ ਗਗਨਜੀਤ ਨੇ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ - ਕਦੀ ਪਿਆਰ ਨਾਲ, ਕਦੀ ਗੁੱਸੇ ਨਾਲ, ਕਦੀ ਝਿੜਕਾਂ ਦੇ ਕੇ, ਕਦੀ ਗਾਲ੍ਹਾਂ ਕੱਢ ਕੇ - ਤਾਂ ਉਸਦਾ ਇਕੋ ਹੀ ਜਵਾਬ ਹੁੰਦਾ ਸੀ, "ਸਿਰਫ ਤੈਨੂੰ ਹੀ ਕਹਿੰਦੀ ਹਾਂ। ਕਿਸੇ ਤੀਜੇ ਬੰਦੇ ਨੂੰ ਤਾਂ ਨਹੀਂ ਸੁਣਾਉਂਦੀ। ਕਦੀ ਕਿਸੇ ਬੰਦੇ ਕੋਲ ਤੈਨੂੰ ਮਾੜਾ ਕਿਹਾ ਮੈਂ? ਨਹੀਂ ਨਾ। ਸਿਰਫ ਤੇਰੇ ਨਾਲ ਹੀ ਟੱਕਰਾਂ ਮਾਰ ਲੈਂਦੀ ਹਾਂ, ਦਿਲੋ-ਦਿਮਾਗ਼ ਵਿਚ ਚੜ੍ਹਦੇ ਗੁਬਾਰ ਨੂੰ ਤੇਰੇ ਕੋਲ ਕੱਢ ਕੇ ਆਪ ਫੇਰ ਉੱਠਣ ਜੋਗੀ ਹੋ ਜਾਂਦੀ ਹਾਂ। ਇਸ ਵਿਚ ਤੇਰਾ ਕੀ ਨੁਕਸਾਨ ਹੁੰਦੈ ਸਿਵਾਏ ਵਕਤ ਖਰਾਬ ਹੋਣ ਤੋਂ।" ਗਗਨਜੀਤ ਕੀ ਜਵਾਬ ਦੇ ਸਕਦਾ ਸੀ? ਇਹੋ ਜਿਹੀ ਹਾਲਤ ਵਿਚ, ਕਮਲ ਦੀ ਅਤਿ ਦੀ ਮਜਬੂਰੀ ਅਤੇ ਐਹੋ ਜਿਹੇ ਵਤੀਰੇ ਵਿਚ, ਉਸਨੂੰ ਸ਼ਾਂਤ ਕਰਨ ਲਈ ਇਕੋ ਰਸਤਾ ਸਮਝਦੇ ਹੋਏ ਗਗਨਜੀਤ ਨੇ ਦੋ ਵਾਰ ਕਮਲ ਨੂੰ ਲਿਖ ਕੇ ਦੇ ਦਿੱਤਾ ਸੀ, "ਮੈਂ ਸ਼ਾਦੀ ਵਾਸਤੇ ਤਿਆਰ ਹਾਂ। ਤਰੀਕ ਅਤੇ ਵਕਤ ਤੂੰ ਦੱਸ।" ਪਰ ਕਮਲ ਨੇ ਹਰ ਵਾਰ ਉਹ ਲਿਖਤਾਂ ਦਸ ਦਸ, ਪੰਦਰਾਂ ਪੰਦਰਾਂ ਦਿਨ ਆਪਣੇ ਕੋਲ ਰੱਖ ਕੇ ਬਹੁਤ ਹੀ ਸਹਿਜ ਭਾਵ ਨਾਲ ਵਾਪਸ ਕਰ ਦਿੱਤੀਆਂ ਸਨ!!

ਗਗਨਜੀਤ ਨੂੰ ਸਤਾਰਾਂ ਸਾਲ ਪਹਿਲੇ ਦਾ ਉਹ ਦਿਨ ਪੂਰੀ ਤਰ੍ਹਾਂ ਯਾਦ ਆ ਗਿਆ ਜਦੋਂ ਸਲਮਾ ਅਚਾਨਕ ਹੀ 'ਪੂਰੀ ਹੋ ਗਈ' ਸੀ। ਪਿਛਲੇ ਦੋ ਤਿੰਨ ਸਾਲਾਂ ਤੋਂ ਉਹ ਹਰ ਰੋਜ਼ ਨਿੱਘਰਦੀ ਹੀ ਜਾ ਰਹੀ ਸੀ। ਅਭਿਸਾਰਿਕਾ ਦੀ ਸੱਟ ਤੋਂ ਕਰੀਬ ਨੌਂ ਸਾਲ ਪਿੱਛੋਂ ਸਲਮਾ ਨੇ ਵੀ ਜ਼ਿੰਦਗੀ ਛੱਡ ਦਿੱਤੀ ਸੀ।

ਪਰ ਇਸ ਘਟਨਾ ਨੇ ਗਗਨਜੋਤ ਦੇ ਆਪਣਿਆਂ ਦੀ ਅਤਿ ਘਟੀਆ, ਅਤਿ ਘਿਨਾਉਣੀ ਮਾਨਸਿਕਤਾ ਨੂੰ ਪੂਰੀ ਤਰ੍ਹਾਂ ਨੰਗਿਆਂ ਕਰ ਦਿੱਤਾ ਸੀ। ਜਿਸ ਦਿਨ ਸਲਮਾ ਦੀ ਅੰਤਮ ਵਿਦਾਈ ਹੋਈ, ਉਸ ਸ਼ਾਮ ਘਰ ਵਾਪਸ ਆ ਕੇ ਗਗਨਜੀਤ ਦੇ 'ਆਪਣੇ' ਆਖਰੀ, ਕਮੀਨਾ ਹਥਿਆਰ ਚਲਾਉਣ ਤੋਂ ਨਹੀਂ ਟਲੇ ਸਨ। ਅਚਾਨਕ ਹੀ ਦੂਸਰੀ ਲੜਕੀ, ਚੌਦਾਂ ਸਾਲ ਦੀ ਹਿਰਦੇਸ਼ਵਰੀ, ਭੁੱਬਾਂ ਮਾਰਦੀ ਆਈ ਸੀ ਅਤੇ ਗਗਨਜੀਤ ਦੀ ਗੋਦ ਵਿਚ ਆ ਕੇ ਉੱਚੀ ਉੱਚੀ ਕੁਰਲਾਉਣ ਲੱਗ

ਪਈ ਸੀ। ਉਸਦੇ ਮਗਰੇ ਮਗਰ ਸਭ ਤੋਂ ਛੋਟੀ ਯਾਰਾਂ ਸਾਲ ਦੀ ਮੰਤੇਸ਼ਵਰੀ ਵੀ ਗੁੰਮ ਸੁੰਮ ਹੋਈ ਆ ਖਲੋਤੀ ਸੀ। ਕਿੰਨੇ ਚਿਰ ਪਿੱਛੋਂ ਹਿਰਦੇਸ਼ਵਰੀ ਸ਼ਾਂਤ ਹੋਈ ਸੀ ਅਤੇ ਪੁੱਛਣ ਉੱਤੇ ਦੱਸਦੀ ਕਿ "ਭੂਆ ਜੀ ਅਤੇ ਚਾਚਾ ਜੀ ਸਾਨੂੰ ਸਮਝਾਉਣ ਲੱਗ ਪਏ ਕਿ ਅਸੀਂ ਐਲਰਟ ਰਹੀਏ, ਕਿ ਕਮਲ ਭੂਆ ਨੂੰ ਘਰ ਨਾ ਆਉਣ ਦੇਈਏ ਕਿਸੇ ਵੀ ਬਹਾਨੇ, ਕਿ ਅਸੀਂ ਤੁਹਾਨੂੰ ਸਾਂਭੀਏ ਅਤੇ ਸਮਝਾਈਏ ਕਿ ਕਮਲ ਭੂਆ ਨੂੰ ਘਰ ਆਣ ਤੋਂ ਸਖਤੀ ਨਾਲ ਤੁਸੀਂ ਰੋਕ ਦੇਵੋ। ਉਹ ਕਹਿੰਦੇ ਕਿ ਜੇ ਇਕ ਵਾਰ ਉਸ ਕਮੀਨੀ ਦਾ ਆਣਾ ਜਾਣਾ ਸ਼ੁਰੂ ਹੋ ਗਿਆ ਤਾਂ ਉਸ ਘਰ ਅੰਦਰ ਹੀ ਵੜ ਜਾਣਾ ਹੈ, ਘਰਵਾਲੀ ਬਣ ਬੈਠਣਾ ਹੈ।" ਸੁਣਦਿਆਂ ਸਾਰ ਗਗਨਜੀਤ ਦਾ ਸਾਰਾ ਵਜੂਦ ਕੰਬਣ ਲੱਗ ਪਿਆ ਸੀ। ਉਸਦੇ ਕੁਝ ਕਰਨ ਜਾਂ ਬੋਲਣ ਤੋਂ ਪਹਿਲਾਂ ਹੀ ਹਿਰਦੇਸ਼ਵਰੀ ਨੇ ਕਿਹਾ ਸੀ, "ਬਾਪੂ ਜੀ ਤੁਸੀਂ ਗੁੱਸੇ ਹੋਵੋ ਜਾਂ ਕੁਝ ਵੀ। ਮੈਂ ਵੀ ਉਹਨਾਂ ਨੂੰ ਗਰਮ ਆਵਾਜ਼ ਵਿਚ ਕਹਿ ਦਿੱਤਾ ਹੈ ਕਿ ਉਹ ਸਾਰੇ ਕੌਣ ਹੁੰਦੇ ਨੇ ਸਾਡੇ ਘਰ ਵਿਚ ਦਖਲ ਦੇਣ ਵਾਲੇ? ਉਹ ਕੌਣ ਹੁੰਦੇ ਨੇ ਸਾਨੂੰ ਇਹ ਦੱਸਣ ਵਾਲੇ ਕਿ ਕੌਣ ਸਾਡੇ ਘਰ ਵਿਚ ਆਵੇ ਤੇ ਕੌਣ ਨਹੀਂ ਆਵੇ? ਚਾਚਾ ਜੀ!! ਭੂਆ ਜੀ!! ਜੇ ਅਸੀਂ ਤੁਹਾਨੂੰ ਕਹੀਏ ਕਿ ਕੌਣ ਤੁਹਾਡੇ ਘਰ ਆਵੇ, ਕੌਣ ਤੁਹਾਡੇ ਘਰ ਠਹਿਰੇ ਤਾਂ ਤੁਸੀਂ ਸਹਿ ਲਵੋਗੇ?" ਇਹ ਸੁਣ ਕੇ ਗਗਨਜੀਤ ਸ਼ਾਂਤ ਹੋ ਗਿਆ ਸੀ, ਉਸਨੇ ਹਿਰਦੇਸ਼ਵਰੀ ਦੇ ਸਿਰ ਉੱਤੇ ਮਮਤਾ ਭਰਿਆ ਹੱਥ ਫੇਰਦਿਆਂ ਕਿਹਾ ਸੀ, "ਸ਼ਾਬਾਸ਼! ਮੇਰੀ ਸ਼ੇਰਨੀਏ ਸ਼ਾਬਾਸ਼!! ਤੂੰ ਮੂੰਹ ਤੋੜ ਦਿੱਤੇ ਨੇ ਉਹਨਾਂ ਸਾਰਿਆਂ ਦੇ", ਅਤੇ ਸੰਤੁਲਤ ਤੇ ਉੱਚੀ ਆਵਾਜ਼ ਵਿਚ ਕਿਹਾ ਸੀ, ਤਾਂ ਜੁ ਹੋਰ ਸਾਰੇ ਵੀ ਸੁਣ ਲੈਣ, "ਤੁਸੀਂ ਕੋਈ ਪਰਵਾਹ ਨਾ ਕਰੋ ਐਸੀ ਬਕਵਾਸ ਦੀ। ਜੇ ਮੈਂ ਕਮਲ ਨੂੰ ਘਰ ਬਿਠਾਉਣਾ ਹੀ ਹੋਵੇ ਤਾਂ ਕੋਈ ਮੈਨੂੰ ਰੋਕ ਸਕਦੈ? ਹੈ ਕਿਸੇ ਦੀ ਹਿੰਮਤ?"

ਸਤਾਰਾਂ ਸਾਲ ਪਹਿਲਾਂ ਦੀ ਉਸ ਸਾਰੀ ਬਕਵਾਸਬਾਜ਼ੀ ਦਾ ਇਹ ਨਤੀਜਾ ਹੋਇਆ ਕਿ ਉਸ ਦਿਨ ਤੋਂ ਕਮਲ ਨੇ ਇਹ ਸਹੁੰ ਲੈ ਲਈ ਕਿ ਉਹ ਕਦੀ ਵੀ ਗਗਨਜੀਤ ਦੇ ਘਰ ਨਹੀਂ ਜਾਵੇਗੀ। ਗਗਨਜੀਤ ਅਤੇ ਦੋਨੋਂ ਲੜਕੀਆਂ ਨੇ ਬਹੁਤ ਤਰਲੇ ਕੀਤੇ ਸਨ, ਬਹੁਤ ਅਰਜੋਈਆਂ ਕੀਤੀਆਂ ਸਨ ਕਿ ਉਹ ਘਰ ਆਵੇ ਜਿਵੇਂ ਉਸਦਾ ਦਿਲ ਕਰੇ। ਪਰ ਕਮਲ ਇਕ ਵਾਰ ਵੀ ਟੱਸ ਤੋਂ ਮੱਸ ਨਹੀਂ ਹੋਈ ਸੀ ਸਿਵਾਏ ਕਰੀਬ ਛੇ ਕੁ ਸਾਲ ਪਹਿਲਾਂ ਹਿਰਦੇਸ਼ਵਰੀ ਦੀ ਸ਼ਾਦੀ ਦੇ ਵਕਤ ਜਦੋਂ ਕਮਲ ਦੋ ਦਿਨ ਵਾਸਤੇ ਘਰ ਆਉਂਦੀ ਰਹੀ ਸੀ। ਗਗਨਜੀਤ ਦੇ ਹੰਝੂਆਂ ਨੇ ਵੀ ਉਸਦੀ 'ਭੀਸ਼ਮ -ਪ੍ਰਤਿਗਿਆ' ਉੱਤੇ ਕੋਈ ਅਸਰ ਨਹੀਂ ਕੀਤਾ ਸੀ ਅਤੇ ਕਮਲ ਫਿਰ ਉਸਦੇ ਘਰ ਕਦੀ ਵੀ ਨਹੀਂ ਆਈ।

ਇਹਨਾਂ ਸੋਚਾਂ ਤੇ ਯਾਦਾਂ ਵਿਚ ਗੁੰਮ ਗਗਨਜੀਤ ਨੇ ਆਪਣੀ ਸੈਰ ਦਾ ਆਖਰੀ ਕਿਲੋਮੀਟਰ ਵੀ ਤੈਅ ਕਰ ਲਿਆ ਅਤੇ ਘਰ ਵੱਲ ਵਾਪਸ ਤੁਰ ਪਿਆ। ਅਚਾਨਕ ਹੀ ਉਹ ਤ੍ਰਭਕ ਕੇ ਰੁਕ ਗਿਆ। "ਹੈਂ! ਇਹ ਮੈਂ ਕਿੱਧਰ ਆ ਗਿਆ?" ਉਸ ਆਪਣੇ ਆਪ ਨੂੰ ਪੁੱਛਿਆ। ਉਹ ਸਵੇਰੇ ਸੈਰ ਵਾਸਤੇ ਜਾਣ ਵਾਲੇ ਰਸਤੇ ਕਦੋਂ ਵਾਪਸ ਮੁੜ ਗਿਆ ਸੀ, ਉਸਨੂੰ ਪਤਾ ਹੀ ਨਹੀਂ ਲੱਗਾ ਸੀ। ਸਾਹਮਣੇ ਪੰਜਾਹ ਸੱਠ ਮੀਟਰ ਦੂਰ ਉਹੋ ਘਰ ਸੀ ਪਰ ਉਸਦੇ ਬਾਹਰ ਕੋਈ ਵੀ ਨਹੀਂ ਸੀ। ਦੋ ਚਾਰ ਕਦਮ ਤੁਰਦਿਆਂ ਹੀ ਉਸਨੂੰ ਲੱਗਾ ਜਿਵੇਂ ਸ਼ੀਲ ਦੀ ਉਹੋ ਪਰਛਾਈਂ ਫੇਰ ਬੋਲ ਰਹੀ ਸੀ। ਉਸਨੇ ਸੁਣਿਆ ਉਹ ਪੁੱਛ ਰਹੀ ਸੀ, "ਨਾਨੂੰ ਜੀ! ਮੇਰੀ ਨਾਨੀ ਜੀ ਹਾਲੇ ਜਿਉਂਦੇ ਹਨ ਵਿਧਵਾ ਰੂਪ ਵਿਚ। ਸ਼ਾਇਦ ਮਨਪ੍ਰੀਤ ਨਾਨੀ ਵੀ ਜ਼ਿੰਦਾ ਹੋਣ। ਕਮਲ ਨਾਨੀ ਤਾਂ ਜ਼ਿੰਦਾ ਹੈ ਹੀ! ਤੁਸੀਂ ਇਹ ਦੱਸੋ ਕਿ ਜੇ ਤੁਹਾਨੂੰ ਇਕ ਵਾਰ ਫੇਰ ਮੌਕਾ ਮਿਲੇ ਤਾਂ ਤੁਸੀਂ ਆਪਣੇ ਜੀਵਨ ਦੇ ਇਸ ਚੌਥੇ ਪੜਾਅ ਵਿਚ ਕਿਸ ਦਾ ਹੱਥ ਫੜੋਗੇ?" ਗਗਨਜੀਤ ਨੂੰ ਸੁਣ ਕੇ, ਸੋਚ ਕੇ ਝੁਣਝੁਣੀ ਜਿਹੀ ਆਈ। ਉਸ ਸਵਾਲ ਨੇ ਇਕ ਤੂਫਾਨ ਖੜ੍ਹਾ ਕਰ ਦਿੱਤਾ ਸੀ। ਉਸਨੇ ਆਪਣੇ ਆਪ ਨੂੰ ਹੀ ਕਿਹਾ ਕਿ ਪੈਂਦੀ ਸੱਟੇ ਜਵਾਬ ਤਾਂ ਸਪਸ਼ਟ ਹੀ ਹੈ। ਪਰ ਸ਼ੀਲ ਦੇ ਪਹਿਲੇ ਇਸ਼ਕ ਦੀਆਂ, ਮਨਪ੍ਰੀਤ ਦੇ ਇਸ਼ਕ ਦੀਆਂ ਦਰਦਾਂ ਅਤੇ ਚੀਸਾਂ ਨੂੰ ਕਿਵੇਂ ਦਬਾਵਾਂ? ਕਿੱਥੇ ਦਬਾਵਾਂ? ਮੈਂ ਇਸ ਸਵਾਲ ਦਾ ਕੀ ਜਵਾਬ ਦੇਵਾਂ? ਕਿਵੇਂ ਦੇਵਾਂ? ਕਿਸ ਹੱਥ ਦੇਵਾਂ ਡੋਰ? 000

***(168, ਸੈਕਟਰ 33-ਏ, ਚੰਡੀਗੜ੍ਹ- 160 020)***



# ਦੁੱਖ ਠਰਿਆਂ ਦੇ ਬੁੱਤ: ਕਹਾਣੀ: ਜ਼ੁਬੇਰ ਅਹਿਮਦ

ਉਹ ਅੱਧ ਮੱਘਰ ਦੀ ਸ਼ਾਮ ਸੀ। ਵੱਡੇ ਪਲਾਜ਼ੇ ਪਿੱਛੋਂ ਪਤਾ ਨਹੀਂ ਕਿਵੇਂ ਮੈਨੂੰ ਕਾਲੇ ਸ਼ਾਹ ਬੱਦਲ਼ ਦਿਸੇ ਜਿਹਨਾਂ ਵਿਚੋਂ ਵਿਦਾਅ ਹੁੰਦਾ ਸੂਰਜ ਲਾਲ ਗੋਲੇ ਵਾਂਗ ਭਖਦਾ ਪਿਆ ਸੀ। ਜਿਵੇਂ ਕਾਲ਼ੇ ਨਾਗ ਵਰਗੇ ਬੱਦਲ਼ ਜ਼ਹਿਰੀ ਹੋਏ ਫਿਰਨ। ਸਾਫ ਨਿੱਤਰੇ ਬੱਦਲ਼ਾਂ ਦਾ ਵੱਸ ਨਹੀਂ ਸੀ ਚਲਦਾ ਪਿਆ। ਸੂਰਜ ਦੀ ।ਪਰਤਦੀ ਲਾਲੀ ਨੇ ਵਿਚ ਵਿਚ ਟੋਣੇ ਪਾ ਦਿੱਤੇ ਸਨ ਤੇ ਠੰਢੀ ਸੀਤ ਹਵਾ ਨੇ ਸੀ ਸਮਾਂ ਜਿਹਾ ਬੰਨ੍ਹਿਆ ਹੋਇਆ। ਪਰ ਸਾਡੇ ਸ਼ਹਿਰ ਮਾਰਿਆਂ ਕੋ ਜਿਹੜੇ ਫੋਕਾ ਤੇ ਪੇਤਲਾ ਜੀਵਨ ਜਾਲ਼ਦੇ ਨੇ, ਕਦ ਏਨਾ ਵੇਲ਼ਾ ਹੋਂਦਾ ਏ ਪਈ ਉਹ ਅੱਖ ਭਰ ਇਹ ਸਮਾਂ ਮਾਣ ਸਕਣ।

ਖੌਰੇ ਅਜਿਹੇ ਮੱਘਰ ਦੀ ਰਾਤ ਸੀ ਜਦ ਮੇਰੇ ਇਕ ਸ਼ਰਾਬੀ ਸ਼ਾਇਰ ਯਾਰ ਨੇ ਉੱਤੋਂ ਉੱਤੋਂ ਠੰਢੀ ਅਤੇ ਵਿਚ ਵਿਚ ਨਿੱਘੀ ਵਾਅ ਦੀ ਮਸਤੀ ਵਿਚ ਆਖਿਆ ਸੀ,"ਦਿਲ ਕਰਦਾ ਏ ਮੈਂ ਏਸ ਹਵਾ ਨੂੰ ਚੁੰਮ ਲਾਂ"। ਮੈਨੂੰ ਉਹਦੀ ਗੱਲ ਦੀ ਜ਼ਾਹਰਾ ਤਾਂ ਸਮਝ ਆਈ ਪਰ ਪੂਰੀ ਸਮਝ ਨਾ ਆਈ। ਇਹ ਈ ਰੁੱਤ ਏ ਜਿਸ ਨੂੰ 'ਗੁਲਾਬੀ ਝਾੜਾ' ਵੀ ਆਖਿਆ ਜਾਂਦਾ ਏ।

ਪਰ ਮੇਰੇ ਦਿਲ ਵਿਚੋਂ ਇੰਝ ਦੀ ਇਕ ਹੋਰ ਮੱਘਰ ਰਾਤ ਦੀ ਹਵਾ ਝੁੱਲਣ ਲੱਗ ਪਈ। ਰਾਤ ਮੈਂ ਗੂੜ੍ਹ ਬੱਦਲ਼ਾਂ ਵਿਚ ਚੰਨ ਲੱਭਦਾ ਰਿਹਾ ਪਰ ਬੱਦਲ਼ਾਂ ਦੇ ਟੋਟੇ ਮਸਤ ਹੋਏ ਫਿਰਨ ਤੇ ਰਾਤ ਨਾਲ ਇਕ ਸਨ। ਵਿਚ ਵਿਚ ਪੌਂਦ ਸਿਆਲ ਦੀਆਂ ਠੰਢੀਆਂ ਹਵਾਵਾਂ ਦੀ ਕਣੀ ਜਿਹੀ ਵੀ। ਹਵਾ ਬਹੁਤੀ ਝੁੱਲੀ ਤਾਂ ਜਾਪਿਆ ਭਾਵੇਂ ਬੱਦਲ ਵਸਣ ਈ ਨਾ। ਅੱਧ ਮੱਘਰ ਦਿਨਾਂ ਦੇ ਇੰਝ ਦੇ ਈ ਹੋਂਦੇ ਨੇ ਬੱਦਲ਼ - ਅਣ ਵਸੇ ਪਰ ਨਿੱਘ ਰਸੇ।

ਇਕ ਬਹੁੰ ਪੁਰਾਣੀ ਮੱਘਰ ਦੀ ਰਾਤ ਚੰਦ ਵਾਂਗਰ ਢੁਕਦੀ ਰਹਿੰਦੀ ਏ। ਬੱਦਲ ਉਹਨੂੰ ਲੁਕੋਂਦੇ ਲੁਕੋਂਦੇ ਅਖੀਰ ਵਾਰ ਚਾਨਣ ਕਰ ਦੇਂਦੇ ਹਨ। ਹਾਜ਼ਰ ਕਰ ਦੇਂਦੇ ਹਨ। ਮੇਰੇ ਕ੍ਰਿਸ਼ਨ ਨਗਰ ਦੇ ਪੁਰਾਣੇ ਘਰ ਦੀ ਵਾਪਰੀ।

ਪੈਂਤੀ ਚਾਲ਼ੀ ਵਰ੍ਹੇ ਪੁਰਾਣੀ ਬੀਤੀ ਮੇਰੇ ਚੇਤੇ। ਅੱਧ ਮੱਘਰ ਦੀ ਚੜ੍ਹੀ ਠੰਢੀ ਰਾਤ ਵਿਚ ਸਿਆਲ ਦੇ ਪੌਂਦ ਮੀਂਹ ਮਗਰੋਂ ਝੁੱਲੀ ਹਵਾ ਹਾਰ ਵਗਦੀ ਰਹਿੰਦੀ ਏ। ਮੁੱਕਦੇ ਕੱਤੇ ਦੀਆਂ ਅਖੀਰੀ ਸ਼ਾਮਾਂ ਦਾ ਲਾਲ ਸੂਰਜ ਪਤਾ ਨਹੀਂ ਕਿਉਂ ਦਿਲ ਨੂੰ ਚੋਭ ਜਿਹੀ ਲਾ ਜਾਂਦਾ ਏ ਤੇ ਆਉਂਦੇ ਸਿਆਲ ਦੀਆਂ ਲੰਮੀਆਂ ਰਾਤਾਂ ਦਾ ਖਿਆਲ ਮਨ ਨੂੰ ਭਰਦਾ ਭਰਦਾ ਸੱਖਣਾ ਕਰ ਦੇਂਦਾ ਏ।

ਓਦੋਂ ਯਾਰ੍ਹਵੀਂ ਪੜ੍ਹਦਾ ਹੋਵਾਂ ਤੇ ਅਗਲੇ ਚੜ੍ਹਦੇ ਵਰ੍ਹੇ ਤੇ ਅਗਲੇ ਚੜ੍ਹਦੇ ਵਰ੍ਹੇ ਯਾਰ੍ਹਵੀਂ ਬਾਰ੍ਹਵੀਂ ਦੇ ਇਕੱਠੇ ਇਮਤਿਹਾਨਾਂ ਦਾ ਰੌਲ਼ਾ ਵੱਖ ਸੀ। ਗਰਮੀਆਂ ਨੂੰ ਇਕ ਅਚਰਜ ਭੰਬਲ ਭੂਸੇ ਵਿਚ ਫਸਿਆ ਤੇ ਫਸਦਾ ਗਿਆ। ਗਰਮੀ ਦੀਆਂ ਛੁੱਟੀਆਂ ਵਿਚ ਕਾਲਿਜ ਦੀਆਂ ਚੋਣਾਂ ਹੋਈਆਂ ਤੇ ਪਤਾ ਨਹੀਂ ਕਿਵੇਂ ਮੇਰਾ ਮੇਲ ਸਾਂਝ ਢਾਣੀ ਵਾਲੀ ਪਾਰਟੀ ਨਾਲ ਵਧ ਗਿਆ। ਇਕ ਦੋ ਵਾਰੀ ਇਸਲਾਮੀ ਪਾਰਟੀ ਤੋਂ ਕੁੱਟ ਖਾ ਕੇ ਤੇ ਮਾਲ ਰੋਡ ਉੱਤੇ ਜਲੂਸਾਂ ਵਿਚ ਰਲ਼ਤ ਕਰ ਕੇ ਅਸੀਂ ਪਤਾ ਨਹੀਂ ਆਪਣੇ ਆਪ ਨੂੰ ਕੀ ਸਮਝ ਬੈਠੇ ਸਾਂ। ਅਵਾਮੀ ਪਾਰਟੀ ਸਰਕਾਰ ਦਾ ਸਿਖਰ ਤੇ ਪੜ੍ਹਿਆਰ ਸਿਆਸਤ ਰੱਜ ਭਖੀ ਹੋਵੇ। ਹਰ ਵੇਲ਼ੇ ਕੋਈ ਨਾ ਕੋਈ ਰੁਝ ਹੋਂਦ। ਕੋਈ ਨਾ ਕੋਈ ਗੱਲ ਮਚੀ ਹੋਂਦੀ। ਧੁਖੀ ਰਹਿੰਦੀ।

ਮੈਂ ਮਸਾਂ ਸਤਾਰਾਂ ਅਠਾਰਾਂ ਵਰ੍ਹਿਆਂ ਦਾ ਸਾਂ। ਐਵੇਂ ਈ ਕਾਜਿ ਵਿਚ ਆ ਗਏ ਸਾਂ , ਨਹੀਂ ਤਾਂ ਨੌਕਰੀ ਕਰਨ 'ਤੇ ਵੀ ਕਦੀ ਕਦੀ ਸੀ ਜ਼ੋਰ ਪੈ ਜਾਂਦਾ। ਕ੍ਰਿਸ਼ਨ ਨਗਰ ਸੀ ਸਾਡਾ ਘਰ ਦੂਜੀ ਮੰਜ਼ਲੇ। ਦੋ ਕਮਰੇ, ਇਕ ਨਿੱਕਾ ਇਕ ਵੱਡਾ, ਕੁਝ ਪਉੜੀਆਂ ਚੜ੍ਹ ਇਕ ਕਮਰਾ ਸੱਜੇ ਤੇ ਮੁੜ ਡਿਉਢੀ ਤੇ ਖੱਬੇ ਦੂਜਾ,ਜੋ ਕੁਝ ਨਿੱਕਾ ਸੀ। ਇਹ ਸੀ ਮੇਰਾ ਕਮਰਾ ਤੇ ਏਥੇ ਈ ਸੌਂਦਾ ਤੇ ਰਹਿੰਦਾ ਸਾਂ। ਇਹ ਬਹੁੰ ਨਿੱਕਾ ਜਿਹਾ ਤੇ ਕੁਝ ਨੀਵਾਂ ਵੀ ਸੀ। ਵੱਡੇ ਕਮਰੇ ਵਿਚ ਮੇਰੇ ਨਿੱਕੇ ਭਰਾ ਤੇ ਮਾਂ ਹੋਣਾ। ਪਿਉ ਦੇ ਪਿਆਨਾ ਪਾਵਣ ਮਗਰੋਂ ਅਸੀਂ ਏਥੇ ਸ਼ਹਿਰ ਲਹੌਰ ਵਿਚ ਆ ਗਏ ਸਾਂ ਤੇ ਥੱਲੇ ਚਾਚਾ ਤੇ ਉਹਦਾ ਟੱਬਰ ਰਹਿੰਦਾ ਸੀ।

ਸਾਂਝ ਮੱਤ ਪਾਰਟੀ ਨਾਲ ਮੇਰੇ ਮੇਲ ਪਾਰੋਂ ਮੈਂ ਰਾਤੀਂ ਚਿਰ ਕੇ ਆਉਣਾ ਛੂਹਿਆ। ਚਾਚੇ ਕੁਝ ਚਿਰ ਰੌਲ਼ਾ ਪਾਇਆ ਪਰ ਫੇਰ ਮੇਰੀਆਂ ਮਸਾਂ ਫੁਟਦੀਆਂ ਵੇਖ ਚੁੱਪ ਕਰ ਗਿਆ। ਉਹਨੇ ਕਹਿਣਾ, "ਪੁੱਤਰੋ! ਤੁਸਾਂ ਆਪਣੇ ਲਈ ਪੜ੍ਹਨਾ ਏ, ਮੇਰੇ ਲਈ ਨਹੀਂ। ਏਹੋ ਵੇਲਾ ਏ ਦੋ ਚਾਰ ਵਰ੍ਹੇ ਬਸ ਹੋਰ ਕੀ। ਇਹਦੀ ਕਮਾਈ ਖਾਣੀ ਏ ਤੁਸਾਂ ਸਾਰੀ ਉਮਰ। ਚਾਰ ਵਰ੍ਹਿਆਂ ਨੇ ਚਾਲ੍ਹੀਆਂ ਦਾ ਲੇਖਾ ਕਰਨਾ ਏ। ਪੜ੍ਹੋ ਪੁੱਤਰੋ, ਨਹੀਂ ਤਾਂ ਕੰਮ ਕਰੋ। ਮੈਂ ਦਸ ਈ ਪੜ੍ਹਿਆਂ ਪਰ ਵੰਡ ਪਾਰੋਂ ਚੰਗੀ ਨੌਕਰੀ ਲੱਭ ਗਈ। ਤੁਹਾਨੂੰ ਨਹੀਂ ਲੱਭਣੀ, ਮੈਨੂੰ ਨਹੀਂ ਲੱਗਦਾ"। ਪਰ ਸਾਡੇ ਅੰਦਰ ਤਾਂ ਸੀ ਲੱਗੀ ਹੋਈ ਅੱਗ। ਕਾਲਿਜ ਤੋਂ ਕਲਾਸਾਂ ਮੁਕਾ ਹੋਸਟਲ ਵਿਚ ਇਕੱਠ ਦਾ ਸੱਦਾ ਪਹਿਲਾਂ ਈ ਆਇਆ ਹੋਣਾ। ਇਕੱਠ ਵਿਚ ਨਵੀਂ ਵਾਪਰੀ ਉੱਤੇ ਵਿਚਾਰ ਸਾਂਝੇ ਪਏ ਹੋਣੇ, ਨਵੇਂ ਮੈਂਬਰ ਬਣਾਵਣ ਦੀ ਗੱਲ ਹੋਣੀ। ਦੂਜੇ ਕਾਲਿਜਾਂ ਤੋਂ ਪਰਾਹੁਣੇ ਅੱਗੂੰ ਆਏ ਹੋਣੇ। ਲੰਮੀਆਂ ਬੈਠਕਾਂ, ਲੰਮੀ ਗੱਲ ਬਾਤ, ਤੱਤੀ ਠੰਢੀ। ਆਗੂਆਂ ਉੱਚੀ ਉੱਚੀ ਰੋਹ ਵਿਚ ਬੋਲਣਾ। ਇਕ ਦਮ ਸਾਰਿਆਂ ਨੂੰ ਝਾੜ ਪੈ ਜਾਣੀ। ਕਿੰਨਿਆਂ ਦੇ ਮੂੰਹ ਬਣ ਜਾਣੇ। ਹਰ ਵੇਲ਼ੇ ਇਸਲਾਮੀ ਪਾਰਟੀ ਦੇ ਧਾੜੇ ਦਾ ਭਉ ਰਹਿਣਾ। ਟੱਕਰਨ ਦੀਆਂ ਗੱਲਾਂ ਹੋਣੀਆਂ। ਤਿਆਰੀ ਫੜਨ ਦੀ ਚਿਤਾਉਣੀ ਮਿਲਦੀ ਰਹਿਣੀ।

ਇਕ ਕੈਫੇ ਤੋਂ ਦੂਜੇ ਤੇ ਮੁੜ ਦੂਜੇ ਤੋਂ ਤੀਜੇ। ਏਵੇਂ ਈ ਸ਼ਾਮ ਪੈ ਜਾਣੀ ਤੇ ਅੱਧ ਰਾਤ ਵੀ ਹੋ ਜਾਣੀ। ਮੈਂ ਅਜੇ ਉੱਕਾ ਨਵਾਂ ਸਾਂ। ਰੋਜ਼ ਕੋਈ ਨਾ ਕੋਈ ਕਿਤਾਬ ਪੜ੍ਹਨ ਲਈ ਮਿਲ ਜਾਣੀ ਤੇ ਸਾਰੀ ਰਾਤ ਕਿਤਾਬ ਪੜ੍ਹਦੇ ਰਹਿਣਾ। ਕੁਝ ਸਮਝ ਆਣੀ ਕੁਝ ਨਾ। ਮੇਰੇ ਕੁਝ ਰੌਲ਼ੇ ਬਣ ਗਏ। ਅਜੇ ਅਸੀਂ ਉਚੇਚ ਪੜ੍ਹਾਈ ਢਾਣੀ ਵਿਚ ਨਹੀਨ ਆਏ ਸਾਂ। ਮੇਰਾ ਇਕ ਰੌਲ਼ਾ ਰੱਬ ਦਾ ਬਣ ਗਿਆ।ਰੱਬ ਹੈ ਯਾਂ ਨਹੀਂ। ਰੋਜ਼ ਮੈਂ ਕਾਮਰੇਡ ਲੁਕਮਾਨੀ ਦੀ ਗੱਲ ਅੱਧ ਪੱਕੀ ਅੱਧ ਕੱਚੀ ਮੰਨ ਕੇ ਉੱਠਣਾ ਪਰ ਅੱਧ ਰਾਤੀਂ ਘਰ ਜਾਂਦੇ ਤਾਈਂ ਡਰੀ ਵੀ ਜਾਣਾ ਜੇ ਰੱਬ ਹੋਇਆ ਤਾਂ ਫੇਰ। ਓਸ ਰਾਤੀਂ ਮੈਨੂੰ ਲੁਕਮਾਨੀ ਰੋਹ ਨਾਲ ਝਾੜਿਆ, "ਤੈਨੂੰ ਦੱਸਿਆ ਏ ਨਾ, ਉਹ ਨਹੀਂ ਹੈ। ਅਸਾਂ ਆਪ ਬਣਾਇਆ ਏ ਓਸ ਨੂੰ। ਸਾਡੇ ਡਰ ਨੇ ਬਣਾਇਆ ਏ। ਸਭ ਧਰਮ ਬੰਦੇ ਨੂੰ ਲੁੱਟਣ ਲਈ ਬਣੇ ਨੇ। ਗੁਨਾਹ ਸਵਾਬ ਕੁਝ ਵੀ ਨਹੀਂ। ਅਸਲ ਬੰਦਾ ਏ ਬਸ, ਹੋਰ ਕੁਝ ਵੀ ਨਹੀਂ। ਇਹ ਕਿਤਾਬ ਕਲ੍ਹ ਤੂੰ ਪੜ੍ਹ ਕੇ ਆਉਣੀ ਏ।"

ਓਸ ਰਾਤ ਮੈਂ ਕੁਝ ਬੇਦਿਲੀ ਨਾਲ ਉੱਠ ਆਇਆ ਤੇ ਸੋਚਿਆ ਹੁਣ ਇਹਦੇ ਨਾਲ ਅੱਗੇ ਤੋਂ ਗੱਲ ਨਹੀਂ ਕਰਨੀ। ਇਹ ਤਾਂ ਮੇਰੀ ਸੁਣਦਾ ਈ ਨਹੀਂ। ਅੱਧ ਮੱਘਰ ਦੀ ਰਾਤ ਤੇ ਕਣੀ ਕਣੀ ਸਿਆਲ਼ ਦਾ ਪੌਂਦ ਮੀਂਹ ਵਰ੍ਹਿਆ। ਨਾਲ਼ ਹੌਲੀ ਹੌਲੀ ਹਵਾ ਵੀ ਝੁੱਲੇ ਪਈ।ਮਾਲ ਰੋਡ ਦੇ ਨਾਲ਼ ਜਾਂਦੀ ਪਬਲਿਕ ਲਾਇਬਰੇਰੀ ਦੀ ਸੜਕ ਉੱਤੇ ਉੱਚੇ ਉੱਚੇ ਰੁੱਖਾਂ ਮੈਨੂੰ ਟੁੰਬ ਜਿਹਾ ਲਿਆ। ਏਸ ਸੜਕ ਦੇ ਉੱਚੇ ਤੇ ਪੁਰਾਣੇ ਪਿੱਪਲਾਂ ਦੇ ਰੁਖ ਮੇਰੇ ਚੇਤੇ ਵਿਚ ਸਦਾ ਝੁਲਦੇ



ਰਹਿੰਦੇ ਨੇ। ਠੰਢ ਨਾਲ ਮੈਨੂੰ ਕੰਬਣੀ ਜਿਹੀ ਆ ਗਈ। ਸਾਰਾ ਦਿਨ ਰੋਟੀ ਖੌਰੇ ਖਾਧੀ ਸੀ ਕਿ ਨਾ ਤੇ ਮੂੰਹ ਚਾਹਵਾਂ ਤੇ ਸਿਗਟਾਂ ਨਾਲ ਸੀ ਕੁਸੈਲ਼ਾ ਹੋਇਆ ਪਿਆ। ਚਿਸ਼ਤੀਆਂ ਹਾਈ ਸਕੂਲ ਦੀ ਗਰਾਊਂਡ ਵਿਚ ਮਿੱਟੀ ਰਲ਼ੇ ਮੀਂਹ ਦੀ ਰਚੀ ਵਾਸ਼ਨਾ ਨਾਲ ਝੁਲਦੀ 'ਵਾ ਚੁਫੇਰੇ ਖਿਲਰੀ ਹੋਈ ਸੀ।

ਲਾਟ ਸਾਹਬ ਤੋਂ ਲੰਘਦਾ ਨੀਲੀ ਬਾਰ ਦਾ ਸਟਾਪ ਟੱਪ ਘਰ ਅੱਪੜੀ ਖਲੋਤਾ ਸਾਂ। ਅੱਧ ਰਾਤ ਤੋਂ ਬਹੁਤੀ ਪਈ ਹੋਣੀ ਏਂ। ਮੀਂਹ ਤਾਂ ਬੰਦ ਹੋ ਗਿਆ ਭੋਇੰ ਨੂੰ ਭਿਉਂ ਕੇ। ਤੇ ਤਾਰਕੋਲ ਦੀਆਂ ਸੜਕਾਂ ਦੀ ਗਿੱਲ ਲਿਸ਼ਕਦੀ ਪਈ ਸੀ। ਝੁਲਦੀ ਹਵਾ ਵਿਚ ਸੜਕਾਂ ਉੱਤੇ ਜਿਵੇਂ ਸ਼ੀਸ਼ੇ ਕੰਬਣ ਲੱਗ ਪਏ ਸਨ। ਬੱਦਲ ਨੱਸੀ ਜਾਂਦੇ ਪਏ ਸਨ। ਵਿਚ ਵਿਚ ਚੰਦ ਬਾਲਾਂ ਵਾਂਗਰ ਝਾਅ ਜਿਹੀ ਕਰ ਕੇ ਲੁਕ ਛੁਪ ਜਾਂਦਾ। ਠੰਢ ਦੀ ਚੱਦਰ ਅੰਦਰ ਅਣਛੂਹਿਆ ਜਿਹਾ ਨਿੱਘ ਵੀ ਸੀ ਕਿਤੇ ਖੌਰੇ। ਕ੍ਰਿਸ਼ਨ ਨਗਰ ਦੇ ਸਦਾ ਜਾਗਦੇ ਘਰ ਅੱਜ ਚੁੱਪ ਸਨ। ਨਿੰਮ੍ਹੀ ਨਿੰਮ੍ਹੀ ਚਾਨਣੀ ਨੇ ਖਿੜੇ ਘਰਾਂ ਦੇ ਬੁੱਤ ਹੋਰ ਉਘੇੜ ਦਿੱਤੇ ਸਨ ਜਿਹੜੇ ਉਂਝ ਕਦੀ ਨਜ਼ਰੀਂ ਨਹੀਂ ਪੈਂਦੇ।

ਹੁਣ ਔਕੜ ਬਣੀ ਘਰ ਅੰਦਰ ਜਾਣ ਦੀ। ਬੂਹਾ ਖੜਕਾਇਆ ਤਾਂ ਸਾਰੇ ਉਠ ਪੈਣਗੇ। ਸਾਡੇ ਘਰ ਨਾਲ ਖਾਲੀ ਪਲਾਟ ਦੀ ਕੰਧ ਟੱਪ ਮੈਂ ਪਰਛੱਤੀ ਤੋਂ ਆਪਣੇ ਕਮਰੇ ਦੀ ਬਾਹਰ ਖੁੱਲ੍ਹਦੀ ਬਾਰੀ ਖੋਲ੍ਹ ਕੇ ਅੰਦਰ ਸਾਂ। ਕੁਝ ਚਿਰ ਸਾਹ ਹੌਲ਼ਾ ਕੀਤਾ ਤੇ ਐਵੇਂ ਡਿਉਢੀ ਵਿਚ ਘੁਰ ਘੁਰ ਹੋਈ। ਤੇ ਲੱਗਾ ਜਿਵੇਂ ਕਿਸੇ ਹਉਕਾ ਭਰਿਆ ਹੋਇਆ ਹੋਵੇ। ਜਿਵੇਂ ਕੋਈ ਡੁਸਕਿਆ ਹੋਵੇ ਖੌਰੇ। ਆਪਣੇ ਕਮਰੇ ਤੋਂ ਬਾਹਰ ਤੱਕਿਆ ਤਾਂ ਕੁਝ ਨਜ਼ਰੀਂ ਨਾ ਆਇਆ। ਮੈਂ ਡਰ ਜਿਹਾ ਗਿਆ ਤੇ ਲੁਕਮਾਨੀ ਦੀ ਗੱਲ ਚੇਤੇ ਆਵੇ ਰੱਬ ਬਾਰੇ ਕੀਤੀ। 'ਰਬਾ ਖੈਰ ਕਰੀਂ", ਅਚੇਤੀਂ ਮੇਰੇ ਦਿਲ ਨੇ ਚਿਤਾਰਿਆ। 'ਰੱਬਾ ਮਾਫ ਕਰ ਦੇ, ਹੁਣ ਮੈਂ ਲੁਕਮਾਨੀ ਦੀ ਗੱਲ ਨਹੀਂ ਮੰਨਾਂਗਾ'। ਹੌਲੀ ਹੌਲੀ ਮੈਂ ਪੈਰ ਡਿਉਢੀ ਵਿਚ ਰਖਿਆ। ਚੁੱਪ ਹਨੇਰਾ।ਸਾਰੇ ਥੱਕੇ ਟੁੱਟੇ ਸੁੱਤੇ ਪਏ ਸਨ ਦੂਜੇ ਕਮਰੇ ਵਿਚ। ਅਚਨਚੇਤ ਮੇਰਾ ਪੈਰ ਇਕ ਜੁੱਸੇ ਉੱਤੇ ਵੱਜਾ। ਉਹ ਪੁੱਠੀ ਮੂੰਹ ਭਰਨੇ ਫਰਸ਼ ਉੱਤੇ ਪਈ ਹੋਈ ਸੀ। ਓਹ ਮੇਰਿਆ ਰੱਬਾ ਇਹ ਤਾਂ ਡੁਬਈ ਆਲ਼ਿਆਂ ਦੀ ਧੀ ਏ।

ਡੁਬਈ ਆਲ਼ੀ ਦੀ ਕਹਾਣੀ ਵੀ ਅਚਰਜ ਸੀ। ਇਹ ਟੱਬਰ ਚਿਰਾਂ ਤੋਂ ਡੁਬਈ ਰਹਿੰਦਾ ਹੋਵੇ। ਤੇ ਉਹਨਾਂ ਦਾ ਘਰ ਸਾਡੀ ਗਲ਼ੀ ਵਿਚ ਸੀ। ਘਰ ਉਹਨਾਂ ਕਿਰਾਏ ਉੱਤੇ ਦਿੱਤਾ ਤੇ ਫੇਰ ਕਿਰਾਏਦਾਰ ਮੱਲ ਮਾਰ ਲਿਆ, ਜਿਵੇਂ ਹੋਂਦਾ ਏ। ਮੁਕੱਦਮਾ ਚੱਲਿਆ ਤੇ ਓਸ ਨੂੰ ਘਰ ਸੀ ਖਾਲੀ ਕਰਨਾ ਪਿਆ। ਕੁਝ ਵਰ੍ਹੇ ਲੰਘੇ ਪਰ ਡੁਬਈ ਵਾਲੀ ਦੇ-ਦਵਾ ਕੇ ਮੁਕੱਦਮਾ ਜਿੱਤ ਲਿਆ। ਕਬਜ਼ਾ ਹੋਂਦੇ ਹੋਂਦੇ ਸੀ ਹੋਣਾ। ਕਿਸੇ ਆਖਿਆ ਜਦ ਤੀਕ ਤੁਸੀਂ ਆਪੂੰ ਨਹੀਂ ਆਉਂਦੇ, ਕਬਜ਼ਾ ਨਹੀਂ ਮਿਲਣਾ। ਬੰਦੇ ਤਾਂ ਸਾਰੇ ਡੁਬਈ ਨੌਕਰੀਆਂ ਕਰਦੇ ਸਨ। ਏਸ ਲਈ ਡੁਬਈ ਆਲ਼ੀ ਸਾਰੇ ਬਾਲਾਂ ਨੂੰ ਲੈ ਕੇ ਪਰਤ ਆਈ ਪਰ ਘਰ ਦਾ ਕਬਜ਼ਾ ਅਜੇ ਵੀ ਨਾ ਮਿਲਿਆ। ਡੁਬਈ ਆਲ਼ੀ ਅਸਲੋਂ ਸ਼ਹਿਰ ਦੀ ਸੀ ਰੰਗ ਮਹਿਲ ਦੀ। ਰੋਜ਼ ਆਇਆ ਕਰੇ ਤੇ ਮੁਹੱਲੇ ਵਿਚ ਆਪਣੇ ਘਰ ਰਹਿੰਦਿਆਂ ਨਾਲ ਲੜਿਆ ਕਰੇ। ਪਰ ਅਗਲੇ ਸਟੇਅ ਲਿਆ ਹੋਇਆ ਸੀ। ਦੋ ਚਾਰ ਬਾਲ ਉਹਦੇ ਨਾਲ ਹੋਣੇ। ਕੋਈ ਰੋਂਦਾ ਖੇਡਦਾ ਪਿੱਛੇ ਆਉਂਦਾ ਰਹਿਣਾ।

ਬਾਲ ਉਹਦੇ ਢੇਰ ਸਨ, ਅੱਠ ਕਿ ਖੌਰੇ ਦਸ। ਡੁਬਈ ਆਲ਼ੀ ਸਾਕਾਂ ਵੱਲ ਠਹਿਰੀ ਸੀ। ਰੋਜ਼ ਉਸ ਰਿਕਸ਼ੇ ਵਿਚ ਫੇਰੇ ਮਾਰਨੇ ਤੇ ਕਦੀ ਕਦੀ ਮਾਂ ਨੂੰ ਮਿਲਣ ਵੀ ਆਣਾ। ਸਾਡੀ ਪੁਰਾਣੀ ਮੁਹੱਲੇਦਾਰਨੀ ਸੀ ਤੇ ਸਾਰਾ ਮੁਹੱਲਾ ਓਸ ਨਾਲ ਸੀ ਪਰ ਕਿੱਥੇ। ਘਰ ਖਾਲੀ ਹੋਵੇ ਤੇ ਉਹ ਦਿਸੇ। ਇਕ ਦਿਨ ਓਸ ਮਾਂ ਨਾਲ ਪਤਾ ਨਹੀਂ ਕੀ ਕਹਾਣੀ ਪਾਈ, ਉਹ ਸਾਰੇ ਬਾਲ ਲੈ ਸਾਡੇ ਘਰ ਰਹਿਣ

ਆ ਗਈ{ ਖੌਰੇ ਕਿਰਾਏਦਾਰ ਉੱਤੇ ਜ਼ੋਰ ਪਾਉਣ ਲਈ। ਪਰ ਮਾਂ ਖਿਆਲ ਕੀਤਾ ਨਾ ਪਈ ਇਕ ਕਮਰੇ ਵਿਚ ਸਾਰੇ ਕਿੰਝ ਰਹਿਣਗੇ। ਪਰ ਉਹ ਹੇਠਾਂ ਫਰਸ਼ ਉੱਤੇ ਦਰੀਆਂ ਵਿਛਾ ਕੇ ਸੌਂ ਜਾਂਦੇ। ਸਾਰਾ ਦਿਨ ਚੀਕ ਚਿਹਾੜਾ ਪਿਆ ਰਹਿੰਦਾ। ਰੋਟੀਆਂ ਪਕਦੀਆਂ ਰਹਿੰਦੀਆਂ। ਬਜ਼ਾਰੋਂ ਬਾਲ ਸਾਰਾ ਦਿਨ ਸੌਦੇ ਸੌਦੇ ਲਿਆਂਦੇ ਰਹਿੰਦੇ। ਸਾਡੇ ਘਰ ਤਾਂ ਭੁੱਖਾਂ ਸਨ ਪਰ ਡੁਬਈ ਆਲ਼ੀ ਬਜ਼ਾਰ ਜਾ ਬੰਦੇ ਨੂੰ ਫੋਨ ਕਰਦੀ ਤੇ ਕੁਝ ਦਿਨਾਂ ਮਗਰੋਂ ਡਾਕੀਆ ਮਨੀ ਆਰਡਰ ਦੇ ਜਾਂਦਾ। ਚਾਚੀ ਨੇ ਬੜੀ ਲੜਾਈ ਪਾਈ ਮਾਂ ਨਾਲ ਪਰ ਮਾਂ ਨੇ ਜਦ ਘਰ ਵਾੜ ਲਿਆ ਮੁੜ ਨਾਂਹ ਕਿਵੇਂ ਕਰਦੀ। ਡੁਬਈ ਆਲ਼ੀ ਉੱਚੀ ਲੰਮੀ ਸੀ- ਭਾਰੀ ਜੁੱਸਾ, ਕਾਲ਼ਾ ਸ਼ਾਹ ਰੰਗ ਤੇ ਨੱਕ ਵਿਚ ਚਮਕਦਾ ਲੌਂਗ। ਨੈਣ ਨਕਸ਼ ਫਬਦੇ ਸਨ। ਪਤਲਾ ਨੱਕ ਤੇ ਵੱਡੀਆਂ ਅੱਖਾਂ। ਓਸ ਮਾਂ ਨਾਲ ਖਲੋ ਕੇ ਚਾਚੀ ਨੂੰ ਘੂਰੀ ਪਾਈ ਤੇ ਨਾਸਾਂ ਫੁਲਾ ਕੇ ਹੂੰਅ ਕੀਤਾ ਤੇ ਚਾਚੀ ਤੇ ਚਾਚੀ ਥਪ ਥਪ ਕਰਦੀ ਘਰ ਅੰਦਰ ਵੜ ਗਈ। ਤੇ ਸਾਡਾ ਘਰ ਉੱਤੇ ਰਾਜੋ ਗਿਆ ਬਹੁੰ ਥੋੜ੍ਹੇ ਚਿਰ ਲਈ। ਖੌਰੇ ਇਕ ਮਹੀਨੇ ਤੋਂ ਵੀ ਘੱਟ ਦਿਨਾਂ ਲਈ।

ਮੈਨੂੰ ਚੇਤੇ ਏ ਪਈ ਉੱਤੇ ਪਾਣੀ ਦਾ ਨਲਕਾ ਨਹੀਂ ਸੀ। ਉੱਤੇ ਵੱਡੇ ਕਮਰੇ ਵਿਚ ਈ ਰੋਟੀ ਦਾ ਚੁਲ੍ਹਾ ਵੀ ਸੀ। ਭਾਂਡੇ ਧੋਣ ਦੀ ਥਾਂ ਨਹੀਂ ਸੀ। ਇਕ ਪਾਸੇ ਕੰਧ ਨਾਲ ਨਿੱਕਾ ਜਿਹਾ ਚੁਲ੍ਹਾ ਸੀ ਤੇ ਓਥੇ ਈ ਭਾਂਡੇ ਧੋਤੇ ਜਾਂਦੇ ਸਨ। ਪਾਣੀ ਲਈ ਪਰਨਾਲਾ ਕੋਈ ਨਹੀਂ ਸੀ ਏਸ ਲਈ ਪਾਣੀ ਸਿੱਧਾ ਪੜਛੱਤੀ ਤੋਂ ਹੇਠਾਂ ਵਗਦਾ ਸੀ ਤੇ ਕੰਧ ਨਾਲ ਵਗਦਾ ਨਾਲੀ ਵਿਚ ਜਾ ਰਲਦਾ ਸੀ। ਸੀਵਰੇਜ ਅਜੇ ਆਏ ਨਹੀਂ ਸਨ। ਗਲ਼ੀਆਂ ਅੱਧ ਪੱਕੀਆਂ ਅੱਧ ਕੱਚੀਆਂ ਸਨ। ਸਾਰਾ ਦਿਨ ਅਸੀਂ ਹੇਠੋਂ ਬਾਲਟੀ ਵਿਚ ਪਾਣੀ ਭਰ ਲਿਆਣਾ, ਜਿਸ ਨਾਲ ਪਉੜੀਆਂ ਸਿੱਧਾ ਗਿੱਲੀਆਂ ਰਹਿਣੀਆਂ ਤੇ ਕਦੀ ਬਾਲ ਤਿਲਕ ਜਾਣੇ ਤੇ ਸੱਟਾਂ ਵੀ ਲੱਗਣੀਆਂ। ਡੁਬਈ ਆਲ਼ੀ ਦੀ ਸਭ ਤੋਂ ਵੱਡੀ ਧੀ ਸੀ ਪਰ ਓਸ ਨੂੰ ਬਹੁੰ ਮਾਰਦੀ ਸੀ, ਪਤਾ ਨਹੀਂ ਕਿਉਂ। ਕਾਲ਼ਾ ਸ਼ਾਹ ਓਸ ਦਾ ਰੰਗ ਤੇ ਖੌਰੇ ਮੈਥੋਂ ਇਕ ਦੋ ਵਰ੍ਹੇ ਨਿੱਕੀ ਹੋਵੇ, ਸਕੂਲ ਦੇ ਅਖੀਰ ਵਰ੍ਹੇ ਵਿਚ। ਪਰ ਇੰਝ ਮਾਂ ਤੋਂ ਡਰੀ ਕੰਮ ਕਰਦੀ ਰਹਿੰਦੀ ਪਈ ਕਦੀ ਓਸ ਦਾ ਖਿਆਲ ਨਹੀਂ ਸੀ ਆਇਆ।

ਮੈਂ ਉਂਝ ਵੀ ਕਾਲਿਜ ਸਾਂ। ਮੈਟਰਿਕ ਵਿਚ ਮੇਰੀ ਫਸਟ ਡਵੀਯਨ ਆਈ ਸੀ ਤੇ ਮੈਂ ਯੂਨੀਫਾਰਮ ਪਾ ਕੇ ਆਕੜ ਕੇ ਕਾਲਿਜ ਜਾਣਾ। ਇਕ ਚਾਚਾ ਮੇਰੇ ਸਾਰੇ ਤਾਲੀਮੀ ਖਰਚੇ ਤਾਰ ਰਿਹਾ ਸੀ, ਜਿਸ ਦਾ ਖਿਆਲ ਸੀ ਮੈਂ ਇਕ ਦਿਨ ਅਫਸਰ ਬਣ ਜਾਵਾਂਗਾ ਜੋ ਉਹ ਆਪੂੰ ਨਹੀਂ ਸੀ ਬਣ ਸਕਿਆ। ਉੱਤੋਂ ਮੈਂ ਨਵਾਂ ਨਵਾਂ 'ਇਨਕਲਾਬੀ' ਹੋਇਆ ਸੀ। ਏਸ ਲਈ ਮੁਹੱਲੇ ਦੇ ਪੁਰਾਣੇ ਯਾਰਾਂ ਨੂੰ ਇੰਝ ਤਕਨਾ ਸਾਂ ਪਈ ਤੁਹਾਨੂੰ ਕੀ ਪਤਾ ਜੱਗ ਕਿੱਥੇ ਜਾਂਦਾ ਪਿਆ ਏ। ਤੁਸੀਂ ਗਲ਼ੀ ਦੇ ਡੱਡੂ ਤੇ ਤੁਸੀਂ ਇੰਝ ਈ ਰਹਿਣਾ ਏ। ਦੂਜੇ ਮੇਰਾ ਨਿੱਕਾ ਜਿਹਾ ਕਮਰਾ ਵੱਖਰਾ ਸੀ ਤੇ ਮੈਂ ਆਖਿਆ ਮੇਰੇ ਕਮਰੇ ਵੱਲ ਕੋਈ ਮੂੰਹ ਨਾ ਕਰੇ। ਮੇਰੇ ਆਪਣੇ ਭਰਾ ਦੀ ਤਾਂ ਕੋਈ ਗੱਲ ਨਹੀਂ ਸੀ ਪਰ ਮੈਂ ਡੁਬਈ ਆਲ਼ੀ ਦੇ ਬਾਲਾਂ ਨੂੰ ਚੰਗਾ ਡਰਾਇਆ ਹੋਇਆ ਸੀ। ਸਾਰਾ ਦਿਨ ਕਾਲਿਜ ਦੇ ਨਵੇਂ ਬਣਾਏ ਯਾਰਾਂ ਨਾਲ ਫਿਰਦੇ ਰਹਿਣਾ ਤੇ ਰਾਤੀਂ ਚਿਰਾਕੇ ਘਰ ਆਵਣਾ।

ਮੇਰਾ ਪੈਰ ਹੇਠਾਂ ਲੰਮੀ ਪਈ ਦੇ ਜੁੱਸੇ ਨਾਨਲ ਵੱਜਾ ਤਾਂ ਉਹ ਹੌਲੀ ਜਿਹੀ ਪੀੜ ਨਾਲ ਡੁਸਕੀ। ਮੈਂ ਨਿਉਂ ਉਹਨੂੰ ਵੇਖਣ ਦਾ ਆਹਰ ਕੀਤਾ ਤੇ ਉਹ ਉਂਝ ਈ ਮੂੰਹ ਭਰਨੇ ਲੰਮੀ ਪਈ ਰਹੀ। ਓ ਮੇਰਿਆ ਰੱਬਾ ਇਹ ਤਾਂ ਡੁਬਈ ਆਲ਼ੀ ਦੀ ਵੱਡੀ ਧੀ ਏ। ਮੂੰਹੋਂ ਉਹ ਕੁਝ ਨਾ ਬੋਲੀ ਤੇ ਮੈਨੂੰ ਏਹੋ ਸਮਝ ਪਈ ਮਾਂ ਨੇ ਅੱਜ ਓਸ ਨੂੰ ਰੱਜ ਮਾਰਿਆ ਏ ਤੇ ਉਹ ਰੋਂਦੀ ਰੋਂਦੀ ਏਥੇ ਈ ਸੌਂ ਗਈ ਏ। ਅੱਗੇ ਵੀ ਕਈ ਵਾਰੀ ਇੰਝ ਈ ਹੋਇਆ ਸੀ ਪਰ ਮੈਂ ਬਹੁਤਾ ਧਿਆਨ ਨਹੀਂ



ਸੀ ਕੀਤਾ। ਹਾਂ ਮਾਂ ਓਸ ਨੂੰ ਹਮੇਸ਼ ਝਿੜਕਦੀ ਸੀ ਪਈ ਧੀ ਨੂੰ ਇੰਝ ਨਾ ਮਾਰਿਆ ਕਰੇ ਤੇ ਉਹਦੀ ਮਾਂ ਆਖਣਾ, 'ਪਤਾ ਨਹੀਂ ਕਿੱਥੋਂ ਚਿੰਬੜ ਗਈ ਸਾਨੂੰ। ਲੱਗਦੀ ਏ ਮੇਰੀ ਧੀ? ਨਾ ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ। ਮੈਂ ਤਾਂ ਮੁੰਡਾ ਚਾਹਨੀ ਸਾਂ ਜੋ ਇਹਨਾਂ ਦੇ ਅੱਬੇ ਦਾ ਹੱਥ ਵੰਡਾਵੇ। ਮੈਂ ਤਾਂ ਕਹਿਨੀ ਆਂ, ਅੱਜ ਮਰ ਜਾਏ, ਮਗਰੋਂ ਲੱਥੇ, ਦਫਾ ਹੋਵੇ ਪਰਾਂਹ।' ਭਾਵੇਂ ਏਸ ਕੁੜੀ ਮਗਰੋਂ ਓਸ ਮੁੰਡੇ ਵੀ ਜੰਮੇ ਪਰ ਏਸ ਨਾਲ ਖੌਰੇ ਓਸ ਨੂੰ ਕਿਹੜਾ ਵੈਰ ਸੀ। ਉਂਝ ਉਹ ਸਾਰਾ ਦਿਨ ਕੰਮੀਂ ਰੁੱਝੀ ਰਹਿੰਦੀ। ਰੋਟੀ ਟੁੱਕਰ, ਨਿੱਕੇ ਬਾਲਾਂ ਨੂੰ ਸਾਂਭਣਾ, ਮੂੰਹ ਧੋਣੇ, ਨਹਾਣਾ ਧੋਣਾ, ਝਾੜ ਪੂੰਝ। ਤੇ ਜੇ ਓਸ ਤੋਂ ਕੋਈ ਕੰਮ ਰਹਿ ਜਾਣਾ ਯਾਂ ਕੋਈ ਭਾਂਡਾ ਟੁੱਟ ਜਾਣਾ, ਉਹਦੀ ਮਾਂ ਨੇ ਮਾਰ ਮਾਰ ਕੇ ਓਸ ਦਾ ਤ੍ਰਾਹ ਕੱਢ ਦੇਣਾ। ਏਸ ਗੱਲ ਉੱਤੇ ਮੈਂ ਵੀ ਬੜਾ ਭੈੜਾ ਪੈਨਾ ਸਾਂ ਪਰ ਡੁਬਈ ਆਲ਼ੀ ਨਾਲ ਗੱਲ ਕੌਣ ਕਰੇ। ਆਪਣੇ ਪੱਲਿਉਂ ਰੋਟੀਆਂ ਖਵਾ ਕੇ ਓਸ ਸਾਡੇ ਮੂੰਹ ਵੀ ਬੰਦ ਕਰ ਦਿੱਤੇ ਸਨ। ਮੈਨੂੰ ਸਾਰੀ ਗੱਲ ਦੀ ਸਮਝ ਆ ਗਈ ਸੀ। ਮੈਂ ਭੁੰਜੇ ਓਸ ਕੋਲ ਬਹਿ ਗਿਆ ਤੇ ਹੌਲ਼ੀ ਜਿਹਾ ਆਪਣਾ ਹੱਥ ਓਸ ਦੇ ਜੁੱਸੇ ਅੁੱਤੇ ਫੇਰਿਆ। ਉਹ ਪੀੜ ਨਾਲ ਹੌਲ਼ੀ ਜਿਹੀ ਬੁਸਕੀ। ਡਰ ਦੀ ਲਹਿਰ ਅੰਦਰੋਂ ਲੰਘ ਗਈ ਜੇ ਕੋਈ ਜਾਗਦਾ ਹੋਇਆ। ਮੈਂ ਹੌਲੀ ਜਿਹੀ ਨਿਉਂ ਓਸ ਦੇ ਕੰਨ ਵਿਚ ਆਖਿਆ, 'ਕੀ ਮਾਂ ਨੇ ਬਹੁਤ ਮਾਰਿਆ ਏ'? ਓਸ ਕੋਈ ਜਵਾਬ ਨਾ ਦਿੱਤਾ ਸਗੋਂ ਮੇਰਾ ਹੱਥ ਘੁੱਟ ਕੇ ਫੜ ਲਿਆ। ਮੈਂ ਕੁਝ ਚਿਰ ਇੰਝ ਈ ਪੱਬਾਂ ਭਰਨੇ ਬੈਠਾ ਰਿਹਾ ਤੇ ਮੁੜ ਓਸ ਨੂੰ ਹੌਲ਼ੀ ਹੌਲ਼ੀ ਘਸੀਟਦਾ ਆਪਣੇ ਨਿੱਕੇ ਕਨਰੇ ਵਿਚ ਲੈ ਆਇਆ। ਉਹ ਹੌਲ਼ੀ ਹੌਲ਼ੀ ਪੀੜ ਨਾਲ ਕੁਰਲਾਂਦੀ ਪਈ ਸੀ। ਮੈਂ ਕਮਰੇ ਦੀ ਬੱਤੀ ਨਾਲ ਬਾਲ਼ੀ ਤੇ ਓਸ ਨੂੰ ਫਰਸ਼ ਉੱਤੇ ਇਕ ਪਾਸੇ ਵਿਛੀ ਦਰੀ ਤੀਕ ਲੈ ਆਇਆ। ਕਮਰੇ ਦੀ ਖੁਲ੍ਹੀ ਖਿੜਕੀ 'ਚੋਂ ਸਟਰੀਟ ਲਾਈਟ ਦੇ ਬਲਬਾਂ ਦਾ ਨਿੰਮ੍ਹਾ ਨਿੰਮ੍ਹਾ ਚਾਨਣ ਅਤਿ ਗੂੜ੍ਹੇ ਹਨੇਰੇ ਵਿਚ ਮਸਾਂ ਵੇਖਣ ਦੀ ਵਿੱਥ ਬਣਾ ਰਿਹਾ ਸੀ। ਬਾਹਰ ਵਗਦੀ ਤੇਜ਼ 'ਵਾ ਦੀ ਸ਼ੂਕਰ ਜਿਹੀ ਉਠਦੀ ਤੇ ਬਹਿ ਜਾਂਦੀ। ਏਵੇਂ ਠੰਢ ਜਿਹੀ ਵਧਦੀ ਤੇ ਫੇਰ ਮੱਠੀ ਪੈ ਜਾਂਦੀ ਪਰ ਜੁੱਸੇ ਨੂੰ ਹਲੂਣਾ ਜਿਹਾ ਵੀ ਦੇ ਜਾਂਦੀ। ਬਾਹਰੋਂ ਆਉਂਦੇ ਮਾੜੇ ਜਿਹੇ ਚਾਨਣ ਵਿਚ ਮੈਂ ਓਸ ਨੂੰ ਸਿੱਧਾ ਕੀਤਾ ਤੇ ਓਸ ਦਾ ਮੁੱਖ ਤੱਕਿਆ। ਓਸ ਅਜੇ ਵੀ ਮੇਰਾ ਹੱਥ ਘੁੱਟ ਕੇ ਫੜਿਆ ਹੋਇਆ ਸੀ ਤੇ ਓਸ ਦੇ ਭਖਦੇ ਸਰੀਰ ਦਾ ਸੇਕ ਮੇਰੇ ਸਰੀਰ ਵਿਚ ਰਚਦਾ ਰਿਹਾ। ਹਯਾਤੀ ਵਿਚ ਪਹਿਲੀ ਵਾਰ ਕਿਸੀ ਕੁੜੀ ਨੇ ਇੰਝ ਮੇਰਾ ਹੱਥ ਫੜਿਆ ਸੀ ਤੇ ਮੈਂ ਡਰਾਂ ਵੀ। ਪਰ ਉਹਦੇ ਜੁੱਸੇ ਰਾਹੀਂ ਆਉਂਦਾ ਸੇਕ ਡਰ ਨੂੰ ਸਾੜ ਵੀ ਰਿਹਾ ਸੀ। ਓਸ ਦੇ ਮੂੰਹ ਉੱਤੇ ਕਿੰਨਾ ਚਿਰ ਰੋਣ ਪਾਰੋਂ ਅੱਥਰੂ ਸੁੱਕ ਗਏ ਸਨ ਤੇ ਉਹਨਾਂ ਦੇ ਵਿੰਗੇ ਤੜਿੰਗੇ ਨਿਸ਼ਾਨ ਪੈ ਗਏ ਸਨ।

ਸਹਿਜੇ ਮੈਂ ਓਸ ਦੇ ਮੂੰਹ ਉੱਤੇ ਹੱਥ ਫੇਰਿਆ ਤੇ ਮੁੜ ਚੁੱਪ ਚੁਪੀਤੇ ਕੁਝ ਅੱਥਰੂ ਓਸ ਦੇ ਮੂੰਹ ਉੱਤੇ ਵਗ ਗਏ। ਮੈਨੂੰ ਖੌਰੇ ਕੀ ਹੋਇਆ, ਮੈਂ ਉਹਨਾਂ ਅੱਥਰੂਆਂ ਉੱਤੇ ਆਪਣੇ ਬੁਲ੍ਹ ਰੱਖ ਦਿੱਤੇ ਤੇ ਫੇਰ ਓਸ ਨੂੰ ਚੁੰਮਣ ਲੱਗ ਪਿਆ। ਓਸ ਲੱਜ ਨਾਲ ਆਪਣੇ ਹੱਥਾਂ ਨਾਲ ਆਪਣਾ ਮੂੰਹ ਕੱਜ ਲਿਆ। ਮੈਂ ਓਸ ਨਾਲ ਈ ਲੰਮਾ ਪੈ ਗਿਆ ਤੇ ਓਸ ਨੂੰ ਘੁੱਟ ਕੇ ਆਪਣੇ ਨਾਲ ਲਾ ਲਿਆ ਤੇ ਓਸ ਨੂੰ ਚੁੰਮਦਾ ਰਿਹਾ। ਉਹ ਕੁਝ ਚਿਰ ਮੈਨੂੰ ਪਿਛਾਂਹ ਧੱਕਦੀ ਰਹੀ ਤੇ ਅਖੀਰ ਸਰੀਰ ਨੂੰ ਢਿੱਲਾ ਛੱਡ ਦਿੱਤਾ। ਮੈਂ ਓਸ ਤੋਂ ਵਾਰ ਵਾਰ ਪੁੱਛਦਾ ਰਿਹਾ, 'ਕੀ ਮਾਂ ਨੇ ਬਹੁਤ ਮਾਰਿਆ ਏ? ਕਿੱਥੇ ਮਾਰਿਆ ਏ? ਕਿੱਥੇ ਪੀੜ ਹੋਂਦੀ ਪਈ ਏ?' ਓਸ ਮੇਰੇ ਮੂੰਹ ਉੱਤੇ ਹੱਥ ਰੱਖ ਦਿੱਤਾ ਤੇ ਚੁੱਪ ਕਰਨ ਦਾ ਤਰਲਾ ਕੀਤਾ। ਬਾਹਰ ਵਗਦੀ ਏਵੇਂ ਬਾਰੀਆਂ ਨਾਲ ਵਜਦੀ ਤੇ ਫੇਰ ਹੌਲ਼ੀ ਹੌਲ਼ੀ ਕਣੀਆਂ ਵੀ ਪੈਣ ਲੱਗ ਪਈਆਂ। ਪਰ ਅੱਧ ਮੱਘਰ ਦਾ ਮੀਂਹ ਕਦੇ ਰੱਜ ਨਹੀਨ ਵਸਦਾ। ਐਵੇਂ ਛੱਟਾ ਜਿਹਾ

ਵਜਦਾ ਏ ਪਰ ਪੁਰਾਣੀ ਰੁੱਤ ਨੂੰ ਸੰਨ੍ਹ ਲਾ ਕੇ ਰੁੱਤ ਨੂੰ ਨਵੀਂ ਕਰੇਂਦਾ ਏ। ਠੰਢ ਵਧਾ ਦੇਂਦਾ ਏ।

ਕਿੰਨੀ ਦੇਰ ਅਸੀਂ ਇੰਝ ਈ ਲੰਮੇ ਪਏ ਰਹੇ। ਇਕ ਦੂਜੇ ਨੂੰ ਘੁੱਟ ਕੇ। ਸਾਡੇ ਸਰੀਰਾਂ 'ਚੋਂ ਸੇਕ ਇਕ ਦੂਜੇ ਵਿਚ ਚੋਆ ਚੋਆ ਸਿੰਮਦਾ ਰਿਹਾ। ਜੇ ਮੈਂ ਹੱਥ ਉਹਦੇ ਸਰੀਰ ਤੋਂ ਏਧਰ ਓਧਰ ਕਰਦਾ, ਉਹ ਮੇਰਾ ਹੱਥ ਨੱਪ ਲੈਂਦੀ ਤੇ ਹਿੱਲਣ ਨਾ ਦੇਂਦੀ। ਹਨੇਰੇ ਪਾਰੋਂ ਪਤਾ ਵੀ ਨਾ ਲੱਗੇ ਪਈ ਉਹਦੀ ਪੀੜ ਘੱਟ ਹੋਈ ਏ ਯਾਂ ਨਾ। ਪਰ ਫੇਰ ਉਹ ਸ਼ਾਂਤ ਹੋ ਗਈ। ਏਸ ਗੱਲ ਦੀ ਸਾਰ ਮੈਨੂੰ ਹਯਾਤੀ ਦੇ ਬਹੁਤ ਵਰ੍ਹਿਆਂ ਪਿੱਛੋਂ ਹੋਈ ਪਈ ਨਿਰੀ ਛੋਹ ਈ ਬੰਦੇ ਨੂੰ ਕਿੰਝ ਨਿਹਾਲ ਦੇਂਦੀ ਏ, ਬੁਹਾਰ ਦੇਂਦੀ ਏ। ਤੇ ਫੇਰ ਪਤਾ ਨਹੀਂ ਕਦੋਂ ਅਸੀਂ ਸੌਂ ਗਏ ਯਾਂ ਮੈਂ ਸੌਂ ਗਿਆ। ਫਿਰੰਤੂ ਹੋਵਣ ਪਾਰੋਂ ਸਾਰੇ ਦਿਨ ਦਾ ਥਕੇਵਾਂ ਤਾਂ ਅੰਤਾਂ ਦਾ ਸੀ ਪਰ ਓਸ ਦੀ ਛੋਹ ਸਭ ਬੁਲਾ ਦਿੱਤਾ।

ਅਗਲੇ ਦਿਹਾੜੇ ਮੈਂ ਚਿਰਕਾ ਹੀ ਸੁੱਤਾ ਰਿਹਾ। ਖਬਰੇ ਕਿਸ ਵੇਲ਼ੇ ਅੱਖ ਲੱਗੀ ਸੀ ਪਰ ਹੁਣ ਉਹ ਮੇਰੇ ਨਾਲ ਨਹੀਂ ਸੀ। ਬਾਹਰ ਸੂਰਜ ਸਿਰ ਉੱਤੇ ਚੜ੍ਹ ਆਇਆ ਸੀ ਪਰ ਪਿਛਲੀ ਰਾਤ ਦੇ ਮੀਂਹ ਪਾਰੋਂ ਰੁੱਤ ਵਿਚ ਮਾੜਾ ਜਿਹਾ ਠੰਢ ਦਾ ਸਵਾਦ ਸੀ। ਆਪਣਾ ਕਮਰਾ ਮੈਨੂੰ ਏਨਾ ਸੁੰਞਾ ਕਦੀ ਨਹੀਂ ਸੀ ਲੱਗਾ। ਦਿਲ ਏਨਾ ਸੱਖਣਾ ਕਦੀ ਨਹੀਂ ਸੀ ਹੋਇਆ। ਪਹਿਲੀ ਵਾਰ ਕਿਸੇ ਦਾ ਏਨੇ ਨੇੜੇ ਆਵਣ ਤੇ ਮੁੜ ਇੰਝ ਗ਼ੈਬ ਹੋ ਜਾਵਣ, ਜਿਵੇਂ ਇਹ ਇਕ ਸੁਫਨਾ ਸੀ। ਮੇਰੇ ਅੰਦਰ ਤਰਸਿਉਂ ਦੀ ਇਕ ਟੀਸ ਜਿਹੀ ਉੱਠੀ ਤੇ ਮੈਨੂੰ ਰੋਣ ਹਾਕਾ ਕਰ ਗਈ। ਪਤਾ ਨਹੀਂ ਉਹ ਕਦੋਂ ਉਠ ਕੇ ਤੁਰ ਗਈ ਯਾਂ ਖੌਰੇ ਮੈਨੂੰ ਸੰਵਾ ਕੇ ਆਪੀਂ ਤੁਰ ਗਈ। ਜਿਵੇਂ ਰੋਜ਼ ਦਾ ਵਿਹਾਰ ਸੀ ਮੈਂ ਤਿਆਰ ਹੋ ਕੇ ਮਾਂ ਕੋਲ਼ੋਂ ਇਕ ਦੋ ਰੁਪਏ ਲੈ ਕੇ ਕਾਲਿਜ ਟੁਰ ਜਾਂਦਾ ਸਾਂ ਤੇ ਰਾਤੀਂ ਚਿਰਕੇ ਪਰਤਦਾ ਸਾਂ। ਓਸ ਦਿਨ ਮੈਂ ਵਾਹਵਾ ਆਰਾਮ ਨਾਲ ਹੌਲ਼ੀ ਹੌਲ਼ੀ ਨਹਾਤਾ, ਤਿਆਰ ਹੋਇਆ ਤਾਂ ਜੁ ਉਹ ਨਜ਼ਰੀਂ ਆਵੇ। ਪਰ ਉਹ ਮੈਨੂੰ ਕਿਤੇ ਨਜ਼ਰੀਂ ਨਾ ਆਈ।ਕਦੀ ਕਦੀ ਉਹ ਦੂਜੇ ਬਾਲਾਂ ਨਾਲ ਬਜ਼ਾਰੋਂ ਸੌਦਾ ਲੈਣ ਵੀ ਟੁਰ ਜਾਂਦੀ ਸੀ। ਹਰ ਵੇਲ਼ੇ ਉਹਨੂੰ ਮੁੜ੍ਹਕਾ ਆਇਆ ਹੋਣਾ ਤੇ ਦੁਪੱਟੇ ਨਾਲ ਕਾਹਲ਼ੀ ਕਾਹਲ਼ੀ ਮੂੰਹ ਪੂੰਝਦੀ ਰਹਿਣਾ। ਇਕ ਵਾਰੀ ਮੈਨੂੰ ਖਿਆਲ ਆਇਆ ਓਸ ਦੀ ਮਾਂ ਤੋਂ ਪੁੱਛਾਂ, ਕਿਉਂ ਰਾਤੀਂ ਓਸ ਨੂੰ ਏਨਾ ਮਾਰਿਆ ਸੂ। ਪਰ ਫੇਰ ਸੋਚਿਆ ਉਹ ਪੁੱਛੇਗੀ ਤੂੰ ਤਾਂ ਚਿਰਕੇ ਆਨਾ ਏਂ, ਤੈਨੂੰ ਕਿੱਥੋਂ ਪਤਾ ਲੱਗਾ। ਏਸ ਲਈ ਮੈਂ ਦੜ ਵੱਟ ਗਿਆ।

ਓਸ ਨੂੰ ਮੈਂ ਮੁੜ ਕਦੀ ਨਾ ਡਿੱਠਾ। ਕੁਝ ਦਿਨਾਂ ਪਿੱਛੋਂ ਡੂਬਈ ਆਲ਼ੀ ਨੇ ਈਦੇ ਨੂੰ ਕੁਝ ਪੈਸੇ ਲਾ ਕੇ ਬਦਮਾਸ਼ੀ ਨਾਲ ਘਰ ਖਾਲੀ ਕਰਾ ਲਿਆ ਤੇ ਆਪਣੇ ਘਰ ਚਲੀ ਗਈ। ਈਦਾ ਸਾਡੀ ਗਲ਼ੀ ਦਾ ਬਦਨਾਮ ਬੰਦਾ ਸੀ ਤੇ ਕੁਝ ਪੈਸੇ ਲੈ ਕੇ ਨਿੱਕੇ ਮੋਟੇ ਕੰਮ ਕਰ ਦੇਂਦਾ ਸੀ। ਉਂਞ ਉਹ ਕਿਸੇ ਕੰਮ ਵਿਚ ਪੰਗਾ ਨਹੀਂ ਲੈਂਦਾ ਸੀ ਜਦ ਤਕ ਅਗਲਾ ਆਪ ਨਾ ਓਸ ਨੂੰ ਕੁਝ ਚੰਗਾ ਭੈੜਾ ਕੰਮ ਕਰਨ ਲਈ ਨਾ ਆਖੇ। ਮੈਨੂੰ ਜਦ ਵੀ ਮੁਹੱਲੇ ਵਿਚ ਡੂਬਈ ਆਲ਼ੀ ਟੱਕਰਦੀ ਤੇ ਹਮੇਸ਼ ਘਰ ਆਵਣ ਦੀ ਸੁਲਾਹ ਮਾਰਦੀ ਪਰ ਮੈਂ ਵਲ਼ਾ ਜਾਂਦਾ। ਇਕ ਦੋ ਵਾਰੀ ਗਿਆ ਵੀ ਪਰ ਉਹ ਨਾ ਸਾਹਮਣੇ ਆਈ। ਮੁੜ ਛੇਤੀ ਉਹਦਾ ਵਿਆਹ ਹੋ ਗਿਆ ਤੇ ਮੁਹੱਲੇ ਤੋਂ ਉੱਕਾ ਦੂਰ ਅੱਡ ਹੋਂਦਾ ਗਿਆ। ਕੁਝ ਵਰ੍ਹਿਆਂ ਮਗਰੋਂ ਮੁਹੱਲਾ ਵੀ ਛੱਡ ਦਿੱਤਾ। ਤੇ ਉਹ ਰਾਤ ਅੱਧ ਮੱਘਰ ਦੇ ਚੰਦ ਵਾਂਗਰਾਂ ਚੇਤੇ ਦੇ ਬੰਨਿਆਂ ਉੱਤੇ ਉਤਸ਼ਾਂਦੀ, ਮੇਰੀ ਹਯਾਤੀ ਦੀਆਂ ਸੁੰਞੀਆਂ ਰਾਤਾਂ ਦੇ ਚੁੱਪ ਕੰਢਿਆਂ ਉੱਤੇ ਹਮੇਸ਼ ਆਬਾਦ, ਸਦਾ ਮੌਲਦੀ, ਕੋਸੇ ਸਾਹਵਾਂ ਅੰਦਰ ਨਿੱਤ ਬੋਲਦੀ ਰਹਿੰਦੀ ਹੈ। 000

*( M-95 Johar Town, Lahore, Pakistan )*



# ਵਿੱਦਿਆ ਵੀਚਾਰੀ ਤਾਂ...: ਕਹਾਣੀ: ਗੁਰਪ੍ਰੀਤ

'ਆਖਰਕਾਰ ਤਾਇਆ ਜੋਰਾ ਆਪਣੀਆਂ 'ਚੰਮ ਦੀਆਂ ਚਲਾਉਣ' ਵਿਚ ਇਕ ਵਾਰੀ ਫੇਰ ਕਾਮਯਾਬ ਹੋ ਗਿਆ ਸੀ। ਝਾੜ-ਝੰਭ ਕੇ, ਘੂਰ-ਘੱਪ ਕਰਕੇ ਜਾਂ ਜਿਵੇਂ ਭੋਲੇ ਨੂੰ ਜਾਪਿਆ ਸੀ, ਉਹਨੂੰ 'ਛੀਂਟਾਂ ਵਾਲੇ ਦਿਓ' ਵਾਂਗ ਸੱਚੀਂ-ਮੁੱਚੀ ਚੁੱਕ ਕੇ ਲੈ ਗਿਆ ਸੀ; ਆਪਣੇ ਮੋਟਰ ਸਾਈਕਲ 'ਤੇ ਸੁੱਟ ਕੇ ਉਹਨੂੰ, ਕਿਸੇ ਲਹੂ ਪੀਣੀ ਚੁੜੇਲ ਦੇ, ਭੱਠੀ 'ਤੇ ਚਾੜ੍ਹੇ ਉਬਲਦੇ ਤੇਲ ਦੇ ਕੜਾਹੇ ਅਰਗੇ ਜਾਪਦੇ, ਸਕੂਲ ਵਿਚ ਛੱਡ ਗਿਆ ਸੀ। ਹਾਂ! ਉਸੇ ਮੋਟਰ ਸਾਈਕਲ 'ਤੇ ਜਿਸ ਮੋਟਰ ਸਾਈਕਲ 'ਤੇ ਝਾਂਟੀਆਂ ਤੇ ਗੇੜੀਆਂ ਦਾ ਝਾਂਸਾ ਦੇ ਕੇ ਉਹ ਅਕਸਰ ਹੀ ਉਹਨੂੰ ਘਰੋਂ ਤੋਰ ਦਿਆ ਕਰਦਾ ਸੀ ਤੇ ਪਿੱਛੋਂ...' ਸਕੂਲ ਦੀ ਪ੍ਰਾਰਥਨਾ ਸਭਾ ਦੀਆਂ ਕਤਾਰਾਂ ਵਿਚ, ਬੁਝੇ-ਬੁਝੇ ਮਨ ਨਾਲ ਖੜ੍ਹਾ, ਭੋਲਾ ਸੋਚ ਰਿਹਾ ਸੀ।

ਤਾਏ ਦਾ ਉਹੋ ਮੋਟਰ ਸਾਈਕਲ, ਉਹਨੂੰ ਹੁਣ 'ਛੀਂਟਾਂ ਵਾਲੇ ਦਿਓ' ਦੀ ਸਵਾਰੀ ਵਾਂਗ ਜਾਪਣ ਲੱਗ ਪਿਆ ਸੀ.....'ਛੀਂਟਾਂ ਵਾਲਾ ਦਿਓ' ਜਿਸਦਾ ਡਰ ਦੇ ਕੇ ਉਹਦੀ ਬੀਬੀ, ਅਕਸਰ ਹੀ, ਜਦੋਂ ਉਹ ਅਜੇ ਛੋਟਾ ਜਿਹਾ ਬੱਚਾ ਸੀ ਉਹਨੂੰ ਆਪਣੇ ਕਾਬੂ ਵਿਚ ਕਰਦੀ ਆਈ ਸੀ; ਆਪਣੀ ਗੱਲ ਮਨਾਉਂਦੀ ਆਈ ਸੀ। ਇਹੋ ਜਿਹਾ ਕਰਨ ਲੱਗਿਆਂ ਉਹਦੀ ਬਹੁਤ ਸੁਹਣੀ ਬੀਬੀ, ਆਪਣੀਆਂ ਅਚਾਨਕ ਅੱਖਾਂ ਟੱਡ ਲੈਂਦੀ ਤੇ ਡਰਾਉਣੀ ਬੂਥੀ ਬਣਾ ਕੇ, ਆਪਣੀ ਆਵਾਜ਼ ਬਦਲ ਕੇ ਕਹਿੰਦੀ, "ਆ ਗਿਆ ਛੀਂਟਾਂ ਵਾਲਾ ਦਿਓ! ਹਾਏ!! ਹੁਣ ਜੇ ਤੂੰ ਦੁੱਧ ਨਾ, ਨਾ ਪੀਤਾ ਤਾਂ ਇਹ ਤੈਨੂੰ ਚੁੱਕ ਕੇ ਲੈ ਜੂਗਾ! ਓਥੇ ਜਿੱਥੇ ਪੀਲ਼ੇ ਦੰਦਾਂ ਆਲੀ ਬੁੱਢੀ ਹੱਡਲ ਚੁੜੇਲ, ਤੇਲ ਦਾ ਕੜਾਹਾ ਗਰਮ ਕਰੀ ਬੈਠੀ ਐ... ਹਾਂ! ਕੁਸ਼ ਰਿੰਨ੍ਹ ਕੇ ਪਕਾਣ-ਖਾਣ ਨੂੰ"....ਇਹ ਸਭ ਕਹਿ ਕੇ ਉਹਦੀ ਬੀਬੀ ਖਲਾਅ ਵਿਚੇ ਕਿਤੇ ਝਾਕਦੀ, ਉਹਦੇ ਸੀਨੇ ਨਾਲ ਚੰਬੜਿਆ, ਉਹ ਅੱਖਾਂ ਮੀਟ ਕੇ ਆਪਣਾ ਚਿਹਰਾ ਆਪਣੀ ਬੀਬੀ ਦੀ ਬੁੱਕਲ਼ ਵਿਚ ਛੁਪਾ ਲੈਂਦਾ। ਪਰ ਉਸੇ ਪਲ, ਬੀਬੀ ਤਰਲੇ ਲੈਂਦੀ ਸੁਣਾਈ ਦਿੰਦੀ : "ਨਾ ਨਾ ਛੀਂਟਾਂ ਵਾਲੇ ਦਿਓ! ਮੇਰੇ ਪੁੱਤ ਨੂੰ ਨਾ ਲੈਕੇ ਜਾਈਂ! ਤੂੰ ਰੋਹੀਆਂ 'ਚੋਂ ਕਿਸੇ ਬਘਿਆੜ ਨੂੰ ਪਾੜ ਕੇ ਖਾ ਜਾ, ਬੁੱਢੀ ਚੁੜੇਲ ਲਈ ਕਿਸੇ ਸਾਨ੍ਹ ਨੂੰ ਤੜਕਾ ਲਾ ਲਈਂ ਜਾਂ ਫੇਰ ਕੋਈ ਜੰਗਲੀ ਸੂਰ ਭਾਲ ਲੈ ਆਪਣੇ ਲਈ....ਮੇਰਾ ਪੁੱਤ ਤਾਂ ਅਜੇ ਦੁੱਧ ਪੀਂਦੈ" ਕਹਿੰਦਿਆਂ-ਕਹਿੰਦਿਆਂ, ਉਹ ਕੋਲ਼ ਪਿਆ, ਦੁੱਧ ਦਾ ਨੱਕੋ ਨੱਕ-ਭਰਿਆ ਗਲਾਸ ਚੁੱਕਦੀ ਤੇ ਉਹਦੇ ਮੂੰਹ ਨੂੰ ਲਾ ਦਿੰਦੀ।

ਬੁੱਢੀ ਚੁੜੇਲ ਦੇ ਪੀਲ਼ੇ ਤੇ ਸੂਇਆਂ ਵਰਗੇ ਦੰਦਾਂ ਤੇ ਉਬਲ਼ਦੇ ਤੇਲ ਨਾਲ ਭਰੇ ਕੜਾਹੇ ਤੋਂ ਸਹਿਮਿਆਂ ਹੋਇਆ, ਅੱਖਾਂ ਮੀਟੀ, ਇਕੋ ਸਾਹੇ, ਉਹ ਸਾਰਾ ਦੁੱਧ ਪੀ ਜਾਂਦਾ ਤੇ ਪੀ ਕੇ ਲੰਬਾ ਸਾਰਾ ਸਾਹ ਲੈ ਕੇ ਅਜੇ ਵੀ ਡਰਿਆ ਹੋਇਆ ਮਾਂ ਨੂੰ ਅੱਖਾਂ ਜਿਹੀਆਂ ਭਰਕੇ ਪੁੱਛਦਾ, "ਬੀਅਬੀਈ! ਹੁਣ ਤਾਂ ਨੀ ਆਊਗਾ ਛੀਂਟਾਂ ਆਲ਼ਾ?..."

ਉਹਨੂੰ ਯਾਦ ਆਇਆ ਕਿ ਇਹੋ ਜਿਹੇ ਵੇਲ਼ੇ ਜਦੋਂ ਕਦੇ ਉਹਦੀ ਡਾਡ੍ਹ ਨਿਕਲਣ ਵਾਲੀ ਹੋ ਜਾਂਦੀ ਤਾਂ ਉਹਦਾ ਬਾਪੂ ਉਹਦੀ ਬੀਬੀ ਨੂੰ ਆ ਕੇ ਘੂਰਦਾ, "ਕਿਹੜਾ ਤੇਰਾ ਛੀਂਟਾਂ ਆਲ਼ਾ ਦਿਓ? ਬੁਲਾ ਸਾਲੇ ਮੇਰੇ ਨੂੰ! ਮੇਰੇ ਪੁੱਤ ਨੂੰ ਹੱਥ ਤਾਂ ਲਾ ਕੇ ਦਿਖਾਵੇ!" ਉਹਦੇ ਅਜਿਹੇ ਗੜ੍ਹਕੇ ਭਰੇ ਬੋਲਾਂ ਨਾਲ ਉਹਨੂੰ ਜਾਪਦਾ ਕਿ 'ਛੀਂਟਾਂ ਵਾਲਾ ਦਿਓ' ਇਸ ਦੁਨੀਆਂ ਵਿਚ ਹੈ ਤਾਂ ਜ਼ਰੂਰ ਪਰ ਉਹਦੇ ਸ਼ੇਰ ਵਰਗੇ ਬਾਪ ਨੂੰ ਟੱਕਰਨ ਤੋਂ ਡਰਦੈ। ਉਹਦੇ ਪਿਓ ਦੇ ਹੁੰਦਿਆਂ ਛੀਂਟਾਂ ਵਾਲੇ ਦਿਓ ਦੀ ਹਿੰਮਤ ਨਹੀਂ ਪੈ ਸਕਦੀ ਕਿ ਉਸਦੀ 'ਵਾ ਵੱਲ ਵੀ ਝਾਕ ਜਾਵੇ...

ਪਰ ਹੁਣ ਉਸ ਦਿਓ ਤੋਂ ਰੱਖਿਆ ਕਰਨ ਵਾਲਾ ਉਸਦਾ ਬਾਪੂ, ਉਹਨਾਂ ਨੂੰ ਛੱਡ ਕੇ, ਪਰਦੇਸ ਚਲਾ ਗਿਆ ਸੀ.... ਨੇੜੇ ਦੀ ਜਿਹੜੀ ਫੈਕਟਰੀ ਵਿਚ ਉਹ ਫੋਰਮੈਨੀ ਕਰਦਾ ਸੀ ਉਹ, ਨੇੜੇ-ਤੇੜੇ

ਦੀਆਂ ਬਹੁਤ ਸਾਰੀਆਂ ਹੋਰ ਫੈਕਟਰੀਆਂ ਸਣੇ, ਬੰਦ ਹੋ ਗਈ ਸੀ।.... ਡੀ. ਪੀ ਗੁਰਦਿਆਲ ਸਿੰਘ ਦੇ, ਜ਼ੋਰ ਦੀ, ਸਾਵਧਾਨ ਕਹਿਣ 'ਤੇ ਪੋਲੇ ਜਿਹੇ ਪੈਰ ਚੁੱਕ ਕੇ ਦੂਜੇ ਪੈਰ ਦੇ ਨਾਲ ਧਰਦਾ, ਬਾਪੂ ਦੀ ਅਣਹੋਂਦ ਵਿਚ ਸਾਹ ਸਤਹੀਣ ਹੋਇਆ ਭੋਲਾ, ਸੋਚ ਰਿਹਾ ਸੀ।

ਜਿੱਦਣ ਤੋਂ ਉਹਦੇ 'ਬਾਪੂ ਦੀ ਫੈਕਟਰੀ' ਬੰਦ ਹੋਈ ਸੀ, ਬੜੇ ਛਿੱਤਰ ਘਸਾਏ, ਉਹਦੇ ਬਾਪੂ ਨੇ.... ਕਿਸੇ ਨਵੇਂ ਕੰਮ ਲਈ..... ਪਰ ਕੁਛ ਨੀ ਬਣਿਆਂ। ਕਦੇ ਛੀਂਟਾਂ ਵਾਲੇ ਦਿਓ ਨਾਲ ਆਢਾ ਲੈਣ ਦੀ ਹਿੰਮਤ ਰੱਖਣ ਵਾਲਾ ਉਹਦਾ ਬਾਪੂ, ਦਿਨੋ ਦਿਨ ਖੁਦ ਕਿਸੇ ਛਲੇਡੇ ਜਾਂ ਕਿਸੇ ਬੁਰੀ ਆਤਮਾ ਵਰਗੀ ਸ਼ੈਅ ਤੋਂ ਹਾਰਦਾ ਗਿਆ ਸੀ....

ਬਾਪੂ ਸਵੇਰੇ-ਸਵੇਰੇ ਭੁੱਖਣ ਭਾਣਾ ਸਾਈਕਲ ਚੁੱਕ ਕੇ ਤੁਰ ਪੈਂਦਾ। ਤੇ ਜਦੋਂ ਗੋਬਿੰਦਗੜ੍ਹ ਦੇ ਇਕ ਕਾਰਖਾਨੇ ਤੋਂ ਦੂਜੇ ਕਾਰਖਾਨੇ ਦੇ ਰਾਹ ਦੀਆਂ ਧੂੜਾਂ ਫੱਕ ਕੇ, ਰਾਤ ਨੂੰ ਮਿੱਟੀ-ਘੱਟੇ ਨਾਲ ਅੱਟਿਆ ਹੋਇਆ, ਆਪਣਾ ਹੋਰ ਵੀ ਉਤਰਿਆ ਚਿਹਰਾ ਲੈ ਕੇ, ਖਾਲੀ ਹੱਥ ਵਾਪਸ ਮੁੜਦਾ ਤਾਂ ਅੱਗੋਂ ਬੀਬੀ ਉਹਦੇ ਨਾਲ ਬਹੁਤ ਔਖੀ ਭਾਰੀ ਹੁੰਦੀ। ਗਲੇਡੂ ਭਰ ਕੇ ਰੋਂਦੀ ਬੀਬੀ, ਉਹਨੂੰ ਕਈ ਚੁਭਵੀਆਂ ਗੱਲਾਂ ਸੁਣਾਉਂਦੀ- ਇਹੋ ਕਿ ਉਹ ਖਾਲੀ ਹੱਥ ਕਿਉਂ ਮੁੜ ਆਇਆ ਸੀ? ਇਹਦੇ ਨਾਲੋਂ ਜਿੱਥੇ ਗਿਆ ਸੀ, ਉੱਥੇ ਈ ਕਿਉਂ ਨਾ ਰਹਿ ਗਿਆ? ਜਾਂ ਫਿਰ ਇਹ ਕਿ ਗੋਬਿੰਦਗੜ੍ਹ ਦੇ ਕਾਰਖਾਨਿਆਂ 'ਚ ਕੰਮ ਭਾਲਣ ਦੀ ਥਾਂ ਉਹ ਖੰਨੇ ਮਜ਼ਦੂਰ ਅੱਡੇ ਕਿਉਂ ਨੀ ਚਲਾ ਗਿਆ? ਇਹ ਵੀ ਕਿ ਉਹਨੂੰ ਕੀ ਪਤਾ ਕਿ ਕਿਵੇਂ ਉਹਦੇ ਪਿੱਛੋਂ ਉਹਨੂੰ, ਉਹਦੇ ਹੁੰਦਿਆਂ-ਸੁੰਦਿਆਂ, ਭੋਲੇ ਜੋਗੇ ਗੜਬੀ ਕੁ ਦੁੱਧ ਤੇ ਆਪਣੇ ਜੋਗੀ ਭੋਰਾ ਕੁ ਚਾਹ ਪੱਤੀ ਦੇ ਪੈਸੇ ਮੰਗਣ ਲਈ 'ਤਾਏ ਜੋਰੇ ਦੇ ਮੱਝਾਂ ਆਲੇ ਕੋਠੇ 'ਤੇ ਜਾਣਾ ਪਿਆ ਸੀ, ਤੇ ਕਿਵੇਂ ਉਹਨੇ 'ਦਾਹੜੀ ਆਲ਼ੇ ਬਾਬੇ' ਦੀ ਫੋਟੋ ਆਲੇ, ਆਟੇ ਦਾਲ਼ ਦੇ ਕਾਟ 'ਤੇ ਮਿਲਦੀ ਕਣਕ ਚੋਂ, ਪੀਹਣੇ ਦੀ ਕਾਟ ਕਟਵਾਉਂਦੀ, ਕਿਸੇ ਚੱਕੀ ਦੇ ਪੁੜਾਂ 'ਚ ਖੁਦ ਪੀਸੀ ਗਈ ਸੀ, ਤੇ ਕਿਵੇਂ...

ਅਜਿਹੇ ਵੇਲ਼ੇ ਉਹਦਾ ਬਾਪੂ ਓਦੂੰ ਦੂਣਾ ਔਖਾ ਭਾਰਾ ਹੁੰਦਾ; ਉਹਦੀ ਬੀਬੀ ਨੂੰ ਟੁੱਟ ਕੇ ਪੈ ਜਾਂਦਾ, "ਮੇਰਾ ਲਹੂ ਪੀ ਲਓ ਸਾਲ਼ਿਓ ਨਚੋੜ ਕੇ! .....ਵੱਢ ਕੇ ਖਾ ਲੋ ਮੈਨੂੰ ਇਕੋ ਆਰੀ ਟੋਟੇ ਕਰਕੇ! ਹੋਰ ਦੱਸੋ ਮੈਂ ਥੋਡੀ ਖਾਤਰ ਕੀ ਕਰਾਂ!"...

ਇਹ ਸਭ, ਆਪਣੇ ਸਾਹਮਣੇ ਵਾਪਰਦਾ ਵੇਖ ਸੁਣ ਕੇ ਭੋਲਾ, ਕਿਸੇ ਉਬਲਦੇ ਤੇਲ ਦੇ ਕੜਾਹੇ ਦੀ, ਮਨ ਵਿਚ ਉਭਰਦੀ ਤਸਵੀਰ ਵਿਚ ਉਲਝ ਜਾਂਦਾ। ਆਪਸ ਵਿਚ ਲੜਦੇ-ਝਗੜਦੇ ਆਪਣੇ ਬਾਪੂ ਤੇ ਬੀਬੀ ਨੂੰ ਵੇਖ ਕੇ ਕਈ ਵਾਰ ਤਾਂ ਉਹਨੂੰ ਇਉਂ ਜਾਪਦਾ ਕਿ ਛੀਂਟਾਂ ਵਾਲਾ ਕੋਈ ਦਿਓ ਹੁਣ ਉਹਦੇ ਬਾਪੂ ਦੇ ਅੰਦਰ ਹੀ ਵੜ ਆਇਐ ਅਤੇ ਪੀਲੇ ਦੰਦਾਂ ਵਾਲੀ ਲਹੂ ਪੀਣੀ ਚੁੜੇਲ ਦੀ ਬਦਰੂਹ, ਦੀ 'ਕਸਰ' ਉਹਦੀ ਸੁਹਣੀ ਬੀਬੀ ਨੂੰ ਹੋ ਗਈ ਹੈ। ਅਜਿਹੇ ਵੇਲ਼ੇ ਉਹਦੀ ਦੇਹ ਨੂੰ ਕਾਂਬਾ ਜਿਹਾ ਛਿੜ ਜਾਂਦਾ। ਉਹ ਅੱਖਾਂ ਭਰ ਕੇ ਡਸਕੋਰੇ ਲੈਣ ਲੱਗਦਾ। ਉਹਨੂੰ ਸਮਝ ਨਾ ਆਉਂਦੀ ਕਿ ਉਹਦੇ ਘਰ ਆ ਵੜੇ 'ਉਹਨਾਂ ਭੂਤਾਂ ਚੁੜੇਲਾਂ' ਤੋਂ ਬਚ ਕੇ ਉਹ ਹੁਣ ਕਿੱਥੇ ਜਾਵੇ? ਕੀਹਦੀ ਓਟ ਲਵੇ?....

ਇਹੋ ਜਿਹੇ ਵੇਲ਼ੇ ਕਦੇ-ਕਦੇ ਜਦੋਂ ਉਹਦਾ ਬਾਪੂ ਤੇ ਬੀਬੀ, ਕਿਸੇ ਤਰ੍ਹਾਂ ਉਹਨੂੰ ਵਰਚਾਉਣ ਲੱਗਦੇ ਤਾਂ ਉਹ ਡੁਸਕਦਾ-ਡੁਸਕਦਾ ਚੁੱਪ ਕਰ ਜਾਂਦਾ ਸੀ। ਮਗਰੋਂ ਜਦੋਂ ਉਹ ਡੌਰ-ਭੌਰ ਜਿਹਾ ਹੋਇਆ, ਚੁੱਪ ਚਾਪ ਉਹਨਾਂ ਕੋਲ ਪਿਆ ਹੁੰਦਾ ਤਾਂ 'ਉਹਨਾਂ ਦੇ ਘਰ ਤੇ ਪਈ ਕਿਸੇ ਭੀੜ' ਬਾਰੇ ਉਹ ਦੋਵੇਂ ਦੇਰ ਰਾਤ ਤਕ, ਹੌਲ਼ੀ ਜਿਹੀ ਅਵਾਜ਼ ਵਿਚ ਗੱਲਾਂ ਕਰਦੇ ਰਹਿੰਦੇ.. ਤਾਂ ਕਿਤੇ ਜਾ ਕੇ ਉਸਨੂੰ ਭੋਰਾ ਕੁ ਤਸੱਲੀ ਹੁੰਦੀ ਕਿ ਉਹਦੇ ਮਾਂ-ਬਾਪ ਕੋਈ ਭੂਤ-ਚੁੜੇਲ ਨਹੀਂ ਸਨ ਸਗੋਂ ਉਹ ਤਾਂ ਉਹਨੂੰ ਪਿਆਰ ਕਰਨ ਵਾਲੇ ਬੰਦੇ ਸਨ।...

ਗੱਲਾਂ ਕਰਦਿਆਂ ਬਾਪੂ, ਬੀਬੀ ਨੂੰ ਇਹ ਦੱਸਦਾ ਉਹਨੇ ਸੁਣਿਆਂ ਸੀ ਕਿ ਸਾਰੇ ਪਾਸੇ ਕੋਈ ਅੱਗ ਜਿਹੀ ਲੱਗੀ ਹੋਈ ਹੈ, ਕੋਈ 'ਓਪਰੀ 'ਵਾ' ਜਿਹੀ ਚੱਲ ਪਈ ਐ... ਅੱਗੇ ਕਿਤੇ ਉਹ ਕਿਸੇ



ਮਿੱਲ ਵਿਚ 'ਫੋਰਮੈਨੀ ਕਰਦਾ' ਸੀ ਤੇ ਕਿਤੇ ਉਸਦੀ ਔਕਾਤ ਹੁਣ ਇਕ ਦਿਹਾੜੀਦਾਰ ਮਜ਼ਦੂਰ ਜਿੰਨੀ ਓ ਰਹਿ ਗਈ ਐ, ਜਿਹੜਾ 'ਦਿਹਾੜੀ' ਪਿੱਛੇ ਹੋਰਾਂ ਦੇ ਉੱਤੋਂ ਦੀ ਆਪਣੀ 'ਬੋਲੀ' ਲਾਉਂਦੈ।

ਇਸ 'ਬੋਲੀ' ਦੇ ਬਰਾਬਰ ਉਹਨੂੰ ਜਿਹੜੀ ਬੋਲੀ ਦੀ ਗੱਲ ਉਹਦੀ ਮੈਡਮ ਦੱਸਦੀ ਹੁੰਦੀ ਸੀ, ਉਹਨਾਂ ਦੀਆਂ ਗੱਲਾਂ ਸੁਣਦਾ, ਉਹ ਉਸ ਬੋਲੀ ਬਾਰੇ ਸੋਚਣ ਲੱਗਦਾ। ਮਹਿਮਾਂ ਮੈਡਮ ਨੇ ਉਹਨੂੰ ਸਮਝਾਇਆ ਹੋਇਆ ਸੀ; ਚੰਗੀ ਤਰ੍ਹਾਂ ਘੋਟਾ ਲਵਾਇਆ ਹੋਇਆ ਸੀ ਕਿ 'ਬੋਲੀ ਮਨੁੱਖ ਦੁਆਰਾ ਬੋਲੇ ਜਾਣ ਵਾਲੇ ਉਹਨਾਂ ਸਾਫ਼ ਤੇ ਸਪਸ਼ਟ ਬੋਲਾਂ ਦੇ ਸਮੂਹ ਨੂੰ ਕਹਿੰਦੇ ਹਨ, ਜਿੰਨ੍ਹਾਂ ਰਾਹੀਂ ਮਨੁੱਖ ਆਪਣੇ ਮਨ ਦੇ ਵਿਚਾਰ ਦੂਜਿਆਂ ਨਾਲ ਸਾਂਝੇ ਕਰਦਾ ਹੈ।'

'ਇਹੋ ਜਿਹੀ ਬੋਲੀ ਤਾਂ ਬੜੀ ਚੰਗੀ ਹੁੰਦੀ ਐ...ਪਰ ਜਿਹੜੀ ਬੋਲੀ ਦੀ ਗੱਲ ਬਾਪੂ ਤੇ ਬੀਬੀ ਕਰ ਰਹੇ ਸਨ, ਉਹ ਬੋਲੀ ਤਾਂ ਕੋਈ ਬੁਰੀ ਜਿਹੀ ਚੀਜ਼ ਐ!' ਉਹ ਸੋਚਦਾ...

ਪਰ ਮਹਿਮਾਂ ਮੈਡਮ ਨੇ ਇਕ ਵਾਰ ਜਦੋਂ ਉਹਨੂੰ ਇਹ ਵੀ ਦੱਸਿਆ ਕਿ 'ਬੋਲੀ ਤਾਂ ਤਪਦੀਆਂ ਲੂਆਂ 'ਚ ਸੰਘਣੀ ਛਾਂ ਦੇਣ ਵਾਲੇ ਉਸ ਰੁੱਖ ਵਾਂਗ ਹੈ, ਜੀਹਦੇ ਹੇਠ ਸੱਥਾਂ ਜੁੜਦੀਆਂ ਨੇ; ਲੋਕ ਬੋਲੀ ਰੂਪੀ ਰੁੱਖ ਹੇਠ ਬਹਿ ਕੇ ਹੀ ਇਕ ਦੂਜੇ ਨਾਲ ਦੁੱਖ-ਸੁੱਖ ਸਾਂਝੇ ਕਰਦੇ ਨੇ, ਸਾਂਝੇ ਕੀਤੇ ਦੁੱਖ ਘਟਦੇ ਨੇ ਤੇ ਸੁੱਖ ਵਧਦੇ ਨੇ।.....ਹੋਰ ਤਾਂ ਹੋਰ ਮਨੁੱਖ ਦੀ ਸਾਰੀ ਵਿੱਦਿਆ, ਬੋਲੀ ਰਾਹੀਂ ਹੀ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤਕ ਪਹੁੰਚਦੀ ਹੈ ਤੇ ਵੀਚਾਰੀ ਜਾਂਦੀ ਹੈ.... ਤੇ ਇਸ ਤਰ੍ਹਾਂ ਹਾਸਲ ਕੀਤੀ ਵਿੱਦਿਆ ਜਦੋਂ ਵੀਚਾਰੀ ਜਾਂਦੀ ਹੈ ਤਾਂ ਸਭ ਦਾ ਭਲਾ ਹੁੰਦੈ। ਪਰਉਪਕਾਰ ਹੁੰਦੈ...' ਤਾਂ ਉਹਨੂੰ ਜਾਪਿਆ ਸੀ ਕਿ ਜਾਂ ਤਾਂ ਮੈਡਮ ਨੂੰ ਬੋਲੀ ਬਾਰੇ ਪਤਾ ਈ ਨਹੀਂ ਜਾਂ ਫਿਰ ਉਹ ਝੂਠ ਬੋਲਦੀ ਐ...

ਤੇ ਮੈਡਮ ਦਾ ਸਕੂਲ ਵਿਚ ਪੜ੍ਹਾਇਆ ਬੋਲੀ ਵਾਲਾ ਉਹ ਪਾਠ ਉਹਨੂੰ ਬੇਕਾਰ ਤੇ ਬੇਮਤਲਬ ਲੱਗਦਾ ਜਦੋਂ ਉਹ ਕਿਸੇ ਬੋਲੀ ਵਿਚ ਨਕਾਰੇ ਗਏ ਆਪਣੇ ਪਿਉ ਦੇ ਲਟਕੇ ਚਿਹਰੇ ਨੂੰ ਵੇਖਦਾ ਅਤੇ ਅੱਥਰੂ ਕੇਰਦਿਆਂ, ਉਹਨੂੰ ਕਦੇ ਤਾਅਨੇ ਤੇ ਕਦੇ ਧਰਵਾਸ ਦਿੰਦੀ ਆਪਣੀ ਮਾਂ ਦੇ ਹਉਕਿਆਂ ਨੂੰ ਸੁਣਦਾ। ਇਹੋ ਜਿਹੇ ਸਮੇਂ ਉਹ ਬੌਂਦਲਿਆ ਹੋਇਆ ਸੋਚਦਾ, 'ਇਹ ਬੋਲੀ, ਕਿਸੇ ਦਾ ਭਲਾ ਕਰਨ ਵਾਲੀ, ਦੁੱਖ ਘਟਾਉਣ ਤੇ ਸੁੱਖ ਵਧਾਉਣ ਵਾਲੀ ਕਿਵੇਂ ਹੋ ਸਕਦੀ ਹੈ, ਜਦੋਂ ਕਿ ਇਹ ਤਪਦੀਆਂ ਲੂਆਂ ਵਿਚ ਇਕ ਰੁੱਖ ਵਾਂਗ ਛਾਵਾਂ ਕਰਨ ਦੀ ਥਾਂ, ਉਹਦੀ ਮਾਂ ਦੇ ਸੀਨੇ ਨੂੰ ਅੱਗ ਵਾਂਗ ਸਾੜ ਰਹੀ ਹੈ? ਜਿਹੜੀ ਕਿਸੇ ਸੱਥ ਦੇ ਜੁੜਨ ਲਈ ਸੰਘਣੀ ਛਾਂ ਦੇਣ ਵਾਲਾ ਰੁੱਖ ਬਣਨ ਦੀ ਥਾਂ, ਉਹਦੇ ਪਿਉ ਵਰਗੇ ਲੋਕਾਂ ਨੂੰ ਦਿਓ-ਚੁੜੇਲਾਂ ਬਣਾ ਰਹੀ ਹੈ।'

ਮਹਿਮਾਂ ਮੈਡਮ ਤਾਂ ਦੱਸਦੀ ਸੀ ਕਿ ਬੋਲੀ ਦੋ ਪ੍ਰਕਾਰ ਦੀ ਹੁੰਦੀ ਹੈ- 'ਇਕ ਉਹ ਜਿਹੜੀ ਰੋਜ਼ ਅਸੀਂ ਆਮ ਗੱਲਬਾਤ ਕਰਨ ਸਮੇਂ ਬੋਲਦੇ ਹਾਂ,.... ਤੇ ਇਕ ਉਹ ਜਿਹੜੀ ਅਕਸਰ ਪੁਸਤਕਾਂ 'ਚ ਲਿਖੀ ਜਾਂਦੀ ਹੈ, ਜਿਸਨੂੰ ਬੋਲੀ ਦੇ ਮਾਹਿਰਾਂ ਦੀ ਬੋਲੀ ਕਹਿੰਦੇ ਨੇ, ਜਿਸ ਨਾਲ ਕਿਸੇ ਦੀ ਬੋਲੀ ਹੋਈ ਬੋਲੀ ਦੀ ਸ਼ੁਧਤਾ-ਅਸ਼ੁਧਤਾ ਨੂੰ ਪਰਖਿਆ ਜਾਂਦੈ....' ਇਹ ਗੱਲ ਭੋਲੇ ਦੇ, ਅਜੇ ਬੜੀ ਮੁਸ਼ਕਲ ਨਾਲ ਅੱਧ-ਪਚੱਧੀ ਹੀ ਪੱਲੇ ਪਈ ਸੀ..... ਕਿ ਇਕ ਦਿਨ ਜਿੱਦਣ ਤਾਏ ਜੋਰੇ ਦੀ ਬਾਰ੍ਹਵੀਂ 'ਚ ਪੜ੍ਹਦੀ ਕੁੜੀ ਨੂੰ, ਪੰਜਾਬ ਸਰਕਾਰ ਨੇ, ਜੋ ਸਾਈਕਲ ਦਿੱਤਾ ਹੋਇਆ ਸੀ, ਓਸੇ ਦੇ ਕੈਰੀਅਰ 'ਤੇ ਬੈਠ ਕੇ, ਉਹ ਬਾਪੂ ਨਾਲ, ਖੰਨੇ, ਮਜ਼ਦੂਰ ਅੱਡੇ ਗਿਆ ਤਾਂ ਉਹਦਾ ਦਿਮਾਗ਼ ਬੋਲੀ ਦੀਆਂ ਦੱਸੀਆਂ ਇਹਨਾਂ ਕਿਸਮਾਂ ਦੀ ਗਿਣਤੀ ਦੇ ਮਾਮਲੇ 'ਚ ਹੋਰ ਵੀ ਗੇੜਾ ਜਿਹਾ ਖਾ ਗਿਆ।....

ਓਦਣ ਉਹਦੇ ਤਾਏ ਨੇ ਮੰਡੀ 'ਚ ਜਾ ਕੇ ਆਪਣੀ ਕੋਈ ਤੋਕੜ ਮੱਝ ਕਿਸੇ ਨੂੰ ਬੋਲੀ ਵਿਚ ਵੇਚਣੀ ਤੇ ਕੋਈ ਸੱਜਰ ਖਰੀਦਣੀ ਸੀ।.... ਓਸੇ ਦਿਨ ਉਸਦੇ ਬਾਪ ਦੀ ਜੇਬ ਜਮਾਂ ਖਾਲੀ

ਸੀ...ਉਹਨੇ ਰੋਜ਼ ਵਾਂਗ ਖੰਨੇ ਮਜ਼ਦੂਰ ਅੱਡੇ ਜਾਣਾ ਹੀ ਜਾਣਾ ਸੀ। ਪਰ ਪਿੱਛੋਂ ਤਾਏ ਦੀਆਂ ਮ੍ਹੈਸਾਂ ਦੀ ਸਾਂਭ ਸੰਭਾਲ, ਪੱਠਾ ਦੱਥਾ ਕਰਨ ਲਈ 'ਬੰਦਾ' ਵੀ ਚਾਹੀਦਾ ਸੀ ਤੇ ਪੱਠੇ ਵੱਢ ਕੇ ਲਿਆਉਣ ਨੂੰ ਉਸ ਕੋਲ਼ ਸਾਈਕਲ ਵੀ.... ਏਸੇ ਖਾਤਰ, ਓਦਣ ਭੋਲੇ ਦਾ ਬਾਪੂ ਅੱਠਵੀਂ ਜਮਾਤ ਵਿੱਚ ਪੜ੍ਹਦੇ ਭੋਲੇ ਨੂੰ ਸਾਈਕਲ 'ਤੇ ਆਪਣੇ ਪਿੱਛੇ ਬਿਠਾ ਕੇ ਮਜ਼ਦੂਰ ਅੱਡੇ ਨੂੰ ਲੈ ਤੁਰਿਆ ਸੀ।....

ਭੋਲਾ ਆਪ ਤਾਂ ਬੜਾ ਖੁਸ਼ ਸੀ ਕਿਉਂ ਜੋ ਉਹਨੂੰ ਓਦਣ ਸਕੂਲ ਨਹੀਂ ਸੀ ਜਾਣਾ ਪੈਣਾ; ਉਸਨੂੰ ਆਪਣੇ-ਆਪ ਦੇ ਵੱਡੇ ਹੋਣ ਦਾ ਤੇ ਆਪਣੇ ਬਾਪੂ ਤੇ ਤਾਏ ਲਈ ਮਦਦਗਾਰ ਹੋਣ ਦਾ ਕੋਈ ਅਜੀਬ ਜਿਹਾ ਅਹਿਸਾਸ ਹੋਇਆ ਸੀ। ਸਾਈਕਲ ਦੇ ਕੈਰੀਅਰ 'ਤੇ ਬੈਠੇ ਭੋਲੇ ਨੂੰ, ਸ਼ਹਿਰ ਨੂੰ ਜਾਂਦਿਆਂ ਰਾਹਾਂ ਤੇ ਆਉਂਦੇ ਜਾਂਦੇ ਲੋਕਾਂ ਅਤੇ ਆਸੇ-ਪਾਸੇ ਲਹਿਰਾਉਂਦੇ ਰੁੱਖਾਂ ਤੇ ਖੇਤਾਂ ਨੂੰ ਤੱਕਣਾ, ਜੇਲ੍ਹ ਵਰਗੇ ਸਕੂਲ ਦੇ ਕਾਲ ਕੋਠੜੀਆਂ ਜਿਹੇ ਕਮਰਿਆਂ ਵਿਚ ਬੈਠਣ ਨਾਲੋਂ ਵਧੇਰੇ ਸੁਖਾਵਾਂ ਜਾਪ ਰਿਹਾ ਸੀ। ਇਸ ਤਰ੍ਹਾਂ ਉਹ ਤਾਂ ਆਪਣੇ ਆਪ ਨੂੰ ਹੌਲ਼ਾ-ਫੁੱਲ ਮਹਿਸੂਸ ਕਰ ਰਿਹਾ ਸੀ ਪਰ ਉਸਦਾ ਬਾਪੂ ਪਤਾ ਨਹੀਂ ਕਿਉਂ ਤੇ ਕਿਹੜੇ ਫਿਕਰੋਂ ਕੁਝ ਔਖਾ-ਔਖਾ ਜਾਪਦਾ ਸੀ। ਸਾਈਕਲ ਚਲਾਉਂਦਾ ਜਦੋਂ ਉਹ ਭੋਲੇ ਨੂੰ ਉਹਦੇ ਵਾਪਸ ਆਉਣ ਸਮੇਂ ਜੀ. ਟੀ. ਰੋਡ 'ਤੇ ਧਿਆਨ ਨਾਲ ਸਾਈਕਲ ਚਲਾਉਣ ਦੀਆਂ ਛੋਟੀਆਂ-ਛੋਟੀਆਂ 'ਬਚਾਅ ਵਿਚ ਹੀ ਬਚਾਅ ਹੈ' ਵਰਗੀਆਂ ਸਲਾਹਾਂ ਦੇ ਰਿਹਾ ਸੀ ਤਾਂ ਭੋਲੇ ਨੂੰ ਉਹਦੇ ਬੋਲਾਂ ਵਿਚ ਕੋਈ ਗੁੱਝੀ ਉਦਾਸੀ ਮਿਲੀ ਹੋਈ ਲੱਗ ਰਹੀ ਸੀ, "ਪੁੱਤ ਭੋਲਿਆ!... ਤੂੰ ਨਾ ਓਥੇ, ਮਜ਼ਦੂਰ ਅੱਡੇ, ਬਹੁਤਾ ਚਿਰ ਨਾ ਖੜ੍ਹੀਂ ਪੁੱਤ। ਹੈ!.... ਨਾਲੇ ਤੈਂ ਭਲਾ ਕੀ ਕਰਨੈ ਓਥੇ ਖੜ੍ਹ ਕੇ?....ਕੋਈ ਕੁਸ਼ ਨੀ ਲੱਗਦਾ ਓਥੇ ਆਪਣਾ!... ਤੂੰ ਨਾ.... ਤੂੰ ਨਾ ਬਸ... ਜਦੋਂ ਮੈਨੂੰ ਕੋਈ ਕੰਮ ਮਿਲ ਗਿਆ... ਮੁੜਿਆਈਂ ਓਹਨੀ ਪੈਰੀਂ ਪਿੰਡ ਨੂੰ... ਫੇਰ ਪੱਠੇ ਵੱਢ ਕੇ ਅੱਧੀ ਛੁੱਟੀ 'ਚ ਸਕੂਲ ਜਾ ਵੜੀਂ...ਹੋਰ ਨੀ ਤਾਂ.......ਆਹ ਕੀ ਕਹਿਣੇ ਹੁੰਨੇ ਓਂ... ਓਹ ਥੋਡਾ ਮਿੱਡੇ ਮੀਲ ਜਿਹਾ.....ਪਰਅ...." ਪਰ ਫੇਰ ਪਤਾ ਨੀ ਕੀ ਸੋਚ ਕੇ ਭੋਲੇ ਦਾ ਬਾਪੂ ਅੱਗੇ ਕਹਿੰਦਾ-ਕਹਿੰਦਾ ਚੁੱਪ ਕਰ ਗਿਆ ਸੀ।

ਅਕਸਰ ਹੀ ਆਪਣੇ ਸਿਰ ਤੇ ਲੱਦੀ ਜਾਂਦੀ ਪੱਠਿਆਂ ਦੀ ਪੰਡ ਵਾਂਗ, ਬੋਝਲ਼ ਜਿਹੀ ਜਾਪਦੀ, ਇਸ ਚੁੱਪ ਦੌਰਾਨ, ਸਾਈਕਲ ਦੇ ਪੈਡਲਾਂ ਦੀ ਚੀਂ-ਚੀਂ ਤੇ ਖਰਾਬ ਗਰਾਰੀ ਦੀ ਟਕ-ਟਕ ਉਸਨੂੰ ਸੁਣਾਈ ਦਿੰਦੀ ਰਹੀ।.... ਤੇ ਫਿਰ ਕੁਝ ਕੁ ਪੈਡਲ ਮਾਰਨ ਮਗਰੋਂ ਉਸਦਾ ਬਾਪੂ ਫਿਰ ਬੋਲਿਆ ਸੀ, "... ਪਰ ਹਾਂ ਸੱਚ.... ਪੱਠੇ ਲਿਆ ਕੇ, ਤੈਂ ਟੋਕਾ ਵੀ ਤਾਂ ਕਰਨੈਂ.... ਉਦੋਂ ਨੂੰ ਤਾਂ ਅੱਧੀ ਛੁੱਟੀ ਲੰਘ ਜਾਣੀ ਐਂ.... ਚੱਲ ਫੇਰ....ਤੂੰ ਰਹਿਣ ਈ ਦਈਂ ਸਕੂਲ ਜਾਣ ਨੂੰ.... ਆਪੇ ਤੇਰੀ ਬੀਬੀ ਕਰ ਲਊ ਕੋਈ ਬੰਦੋਬਸਤ....." ਇਹੋ, ਉਦਾਸ ਜਿਹਾ ਕਰਨ ਵਾਲੀਆਂ ਗੱਲਾਂ ਕਰਦਿਆਂ-ਕਰਦਿਆਂ, ਖੰਨੇ ਦਾ ਮਜ਼ਦੂਰ ਅੱਡਾ ਆ ਗਿਆ ਸੀ।

ਵੇਖਣ ਨੂੰ ਓਥੇ ਬਥੇਰੀਆਂ ਰੌਣਕਾਂ ਸੀ। ਪੁਲ ਦੇ ਹੇਠਾਂ ਬਣੇ ਤਿੰਨ ਕਾਲਮਾਂ ਵਿਚੋਂ ਇਕ ਵਿਚ ਮਜ਼ਦੂਰ ਆਪਣੇ ਸੈਕਲ ਖੜ੍ਹੇ ਕਰਦੇ। ਓਥੇ ਈ ਬਾਪੂ ਨੇ ਇਕ ਪਾਸੇ 'ਆਪਣਾ' ਸੈਕਲ ਲਾ ਕੇ ਉਹਦਾ ਧਿਆਨ ਰੱਖਣ ਅਤੇ ਉਦੋਂ ਤਕ ਓਥੇ ਹੀ ਰੁਕੇ ਰਹਿਣ ਦੀ ਗੱਲ ਕਹੀ ਸੀ, ਜਦੋਂ ਤਕ ਉਹਨੂੰ ਕੋਈ ਕੰਮ ਨਹੀਂ ਮਿਲ ਜਾਂਦਾ।...

'ਬਾਬੇ ਦੀ ਫੋਟੋ ਵਾਲੇ ਸਾਈਕਲ' ਦੀ ਰਾਖੀ ਖੜ੍ਹਾ ਭੋਲਾ, ਦੇਖਦਾ ਰਿਹਾ ਸੀ ਕਿ ਕੰਮ ਦੀ ਭਾਲ਼ ਵਿਚ, ਮਜ਼ਦੁਰ ਅੱਡੇ ਆਇਆ, ਉਹਦਾ ਬਾਪੂ, ਮਜ਼ਦੂਰਾਂ ਦੀ ਭੀੜ ਵਿਚ ਇਕ ਵਾਰ ਤਾਂ ਗੁੰਮ ਈ ਹੋ ਗਿਆ ਸੀ। ਥੋੜ੍ਹੇ ਈ ਚਿਰ ਮਗਰੋਂ ਇਕ ਮੋਟਰ ਸਾਈਕਲ ਸਵਾਰ ਆਇਆ ਤਾਂ ਇਕ ਝੁੰਡ ਉਹਦੇ 'ਤੇ, ਜਿਵੇਂ ਮਿੱਠੇ 'ਤੇ ਕੀੜੇ-ਮਕੌੜੇ ਪੈਂਦੇ ਨੇ, ਉਵੇਂ ਈ ਟੁੱਟ ਪਿਆ ਸੀ। ਉਸਨੇ ਦੇਖਿਆ ਸੀ ਕਿ ਮਜ਼ਦੂਰ ਇਕ ਦੂਏ ਨੂੰ ਧੱਕ ਕੇ, ਖਿੱਚ ਧੂਹ ਕੇ ਮੋਟਰ ਸਾਈਕਲ ਸਵਾਰ ਦੇ ਉਪਰ ਈ ਚੜ੍ਹਦੇ ਜਾ ਰਹੇ ਸੀ। ਇਸ ਧੱਕਾ ਮੁੱਕੀ ਵਿਚ, ਭੋਲੇ ਨੂੰ ਭੀੜ 'ਚ ਗੁਆਚੇ, ਆਪਣੇ



ਬਾਪੂ ਦੀ ਭੋਰਾ ਕੁ ਝਲਕ ਪਈ; ਉਹਦਾ ਬਾਪੂ ਝੁੰਡ ਦੇ ਬਾਹਰ ਧੱਕ ਦਿੱਤਾ ਗਿਆ ਸੀ, ਉਹ ਪੱਬਾਂ ਭਾਰ ਹੋਇਆ ਹੋਰਾਂ ਦੇ ਉੱਤੋਂ ਦੀ 'ਸਿਰੀ' ਕੱਢ ਕੇ ਝਾਕਦਾ ਇਹ ਜਤਨ ਕਰ ਰਿਹਾ ਜਾਪਦਾ ਸੀ ਕਿ ਮਜ਼ਦੂਰਾਂ ਵਿਚ ਘਿਰੇ ਮੋਟਰ ਸਾਈਕਲ ਸਵਾਰ ਦੀ ਇਕ ਨਜ਼ਰ, ਉਸ 'ਤੇ ਵੀ ਪੈ ਜਾਵੇ... ਪਰ ਨਾਲ ਹੀ ਇਕ ਹੋਰ ਐਕਟੀਵਾ ਤੇ ਬੈਠਾ ਬੰਦਾ ਆ ਗਿਆ ਸੀ। ਤੇ ਉਹਦਾ ਬਾਪੂ, ਆਪਣੀ ਹੁਣੇ ਜਿਹੇ ਬਣੀ ਬੁਰੀ ਗਤ ਨੂੰ ਭੁਲਾ ਕੇ, ਫੁਰਤੀ ਨਾਲ ਉਹਦੇ ਦੁਆਲ਼ੇ ਹੋ ਗਿਆ ਸੀ। ਇਹ ਵੇਖ ਕੇ ਭੋਲੇ ਨੂੰ ਪਤਾ ਨਹੀਂ ਕਿਉਂ ਆਪਣਾ ਬਾਪੂ ਪੰਜਵੀਂ ਜਮਾਤ 'ਚ ਪੜ੍ਹਾਈ ਗਈ ਇਕ ਕਹਾਣੀ ਵਿਚਲੇ ਕੁੱਤੇ ਵਰਗਾ ਜਾਪਿਆ ਸੀ; ਜਿਹੜਾ ਮੀਟ ਦੀ ਦੁਕਾਨ ਦੇ ਬਾਹਰ ਮਿਲੀ ਕਿਸੇ ਹੱਡੀ ਨੂੰ ਮੂੰਹ ਵਿਚ ਲੈ ਕੇ, ਹੋਰਾਂ ਕੁੱਤਿਆਂ ਤੋਂ ਬਚਾ ਕੇ, ਸ਼ਹਿਰ ਦੇ ਬਾਹਰ ਵਾਰ ਜਾਕੇ ਕਿਤੇ ਆਰਾਮ ਨਾਲ ਬੈਠ ਕੇ ਖਾਣ ਦੀ ਸੋਚਦਾ ਸੀ।...

... ਤੇ ਭੋਲੇ ਨੇ ਇਸ ਚੱਕ-ਥੱਲ ਵਿਚ ਵੇਖਿਆ ਸੀ ਕਿ ਉਸਦੇ ਬਾਪੂ ਨੇ ਦਿਹਾੜੀ ਜੋਗੇ ਕੰਮ ਨੂੰ ਹਾਸਲ ਕਰਨ ਲਈ, ਓਥੇ ਮੱਚੇ ਸ਼ੋਰ ਤੇ ਰੌਲ਼ੇ ਰੱਪੇ 'ਚ, ਐਕਟੀਵਾ ਵਾਲੇ ਨੂੰ ਡੇਢ ਸੌ ਰੁਪਏ ਦਿਹਾੜੀ ਦੇਣ ਲਈ ਕਹਿ ਦਿੱਤਾ ਸੀ। ਉਹਨੇ ਵੇਖਿਆ ਕਿ ਇਹ ਕਹਿ ਕੇ ਹੋਰਾਂ ਸਭਨਾਂ ਦੇ ਉੱਤੋਂ ਦੀ ਬਾਪੂ ਪਲਾਕੀ ਮਾਰਕੇ ਐਕਟੀਵਾ ਵਾਲੇ ਦੇ ਪਿੱਛੇ ਬਹਿ ਗਿਆ ਸੀ।

...ਪਰ ਭੋਲੇ ਲਈ ਇਹ 'ਖੁਸ਼ੀ ਦੀ ਗੱਲ' ਉਦੋਂ ਗੁੱਝੇ ਦੁੱਖ ਵਿਚ ਬਦਲ ਗਈ, ਜਦੋਂ ਉਹਦੇ ਬਾਪੂ ਦੇ ਜਾਂਦੇ-ਜਾਂਦੇ, ਪੀਲੇ ਭੂਕ ਦੰਦਾਂ ਵਾਲੇ ਇਕ ਮਜ਼ਦੂਰ ਨੇ, ਉਹਦੀ ਗਿੱਚੀ 'ਤੇ, ਇਕ ਧੱਫੇ ਜਿਹੀ ਧੌਲ਼ ਜੜ ਦਿੱਤੀ ਅਤੇ ਉਹ ਚਿੰਘਾੜਿਆ ਸੀ, "ਸਾਲ਼ਿਆ ਮੇਰਿਆ! ਵਿਗਾੜ ਕੇ ਬੋਲੀ ਲਾਨੈ ਤੂੰ ਆਪਣੀ? ਦਾਦੀ ਦਿਆ ਖਸਮਾਂ! ਦੋ ਸੌ ਰੁਪਈਏ ਦਿਹਾੜੀ ਦਾ ਰੇਟ ਐ ਐਥੇ ਸਾਡਾ!.... ਡੂਢ ਸੌ ਰੁਪਈਏ 'ਚ ਵੇਚਦੈਂ ਆਪਣੀ ਮਾਂ ਨੂੰ!.. ਸ਼ਾਮ ਨੂੰ ਚੱਪਣੀ ਲੈ ਲੀਂ ਇਹਨਾ ਦੀ, ਨੱਕ ਡਬੋ ਕੇ ਮਰਨ ਨੂੰ... ਸਾਲ਼ਾ ਮੇਰਾ!..." ਇਹ ਵੇਖਕੇ ਸੁਣਕੇ ਭੋਲਾ ਬੜਾ ਅਵਾਜ਼ਾਰ ਹੋਇਆ। ਉਸਤੋਂ, ਆਪਣੇ ਬਾਪ ਦੀ ਹੋਈ ਇਹ ਹੱਤਕ, ਝੱਲੀ ਨਹੀਂ ਸੀ ਜਾਂਦੀ। ਉਹ ਉੱਥੇ ਖੜ੍ਹਾ ਕਚੀਚੀਆਂ ਜਿਹੀਆਂ ਵੱਟਣ ਲੱਗਾ... ਉਹਦਾ ਜੀਅ ਕੀਤਾ ਕਿ ਨੇੜੇ ਪਈ ਇੱਟ ਚੁੱਕੇ ਤੇ ਬੁੱਢੀ ਹੱਡਲ ਚੁੜੇਲ ਵਰਗੇ ਉਸ ਬੰਦੇ ਦੇ ਮੱਥੇ ਵਿਚ ਮਾਰੇ। ਖੜ੍ਹਾ-ਖੜ੍ਹਾ ਉਹ ਮੁੱਠੀਆਂ ਮੀਚ ਰਿਹਾ ਸੀ। ਪਰ ਉਹਦਾ ਬਾਪੂ ਤਾਂ ਉਸ ਬੰਦੇ ਹੱਥੋਂ ਧੌਲ਼-ਧੱਫਾ ਖਾ ਕੇ ਵੀ ਬਿਨਾਂ ਪਲਟ ਕੇ ਵਾਰ ਕੀਤਿਆਂ ਤੇ ਮੁੜ ਕੇ ਉਹਦੇ ਵੱਲ ਇਕ ਵਾਰ ਵੀ ਬਿਨਾਂ ਝਾਕਿਆਂ, ਐਕਟੀਵਾ ਵਾਲੇ ਦੇ ਪਿੱਛੇ ਬੈਠ ਕੇ, ਚਲਾ ਗਿਆ ਸੀ।...

ਤੇ ਓਦਣ ਪਿੰਡ ਵਾਪਸ ਆਉਂਦੇ ਭੋਲੇ ਨੂੰ ਦੂਹਰਾ-ਤੀਹਰਾ ਸੇਕ ਝੱਲਣਾ ਪਿਆ ਸੀ; ਇਕ ਸੇਕ ਉਹ ਜਿਹੜਾ ਵਾਤਾਵਰਨ ਵਿਚ ਵਰ੍ਹਦੀ ਅੱਗ ਦਾ ਸੇਕ ਸੀ, ਇਕ ਆਪਣੇ ਬਾਪ ਦੀ ਗਿੱਚੀ 'ਤੇ ਪਈ ਧੌਲ਼ ਦਾ ਸੇਕ... ਤੇ ਇਕ ਸੇਕ, ਉਸ ਮਜ਼ਦੂਰ ਵੱਲੋਂ ਗਿਣਾਈ ਤੇ ਉਹਦੇ ਬਾਪੂ ਵੱਲੋਂ 'ਵਿਗਾੜ ਕੇ ਲਗਾਈ ਬੋਲੀ' ਦਾ ਸੀ... ਜਿਸ ਨਵੀਂ ਕਿਸਮ ਦੀ ਬੋਲੀ ਨੂੰ, ਮਹਿਮਾ ਮੈਡਮ ਦੀਆਂ ਦੱਸੀਆਂ ਬੋਲੀਆਂ ਨਾਲ ਮੇਚਦਾ-ਮੇਚਦਾ, ਉਹ ਰਤਾ ਵਧੇਰੇ ਹੀ ਉਲਝ ਗਿਆ ਸੀ। ਇਸ ਸੇਕ ਕਰਕੇ ਰਾਹ ਵਿਚ ਉਹਨੂੰ ਵਾਰ-ਵਾਰ ਸਾਹ ਚੜ੍ਹਿਆ; ਉਸਦਾ ਸੰਘ ਸੁੱਕਿਆ.... ਤੇ ਉਸਨੇ 'ਵੇਖਿਆ' ਸੀ ਕਿ 'ਉਸ, ਟਰੱਕਾਂ-ਕਾਰਾਂ ਤੇ ਬੱਸਾਂ ਦੀ ਤੇਜ਼ ਆਓ-ਜਾਈ ਨਾਲ ਭਰੀ ਉਸ ਸੜਕ 'ਤੇ, ਦੂਰ ਦੂਰ ਤਕ ਆਪਣੀ 'ਪਿਆਸ' ਬੁਝਾਉਣ ਲਈ ਕਿਤੇ ਪਾਣੀ ਨਹੀਂ ਸੀ। ਇਹਦੀ ਥਾਂ ਇਸ ਸੇਕ ਤੋਂ ਤਪੇ ਉਸਦੇ ਜ਼ਿਹਨ ਵਿਚ ਮਹਿਮਾ ਮੈਡਮ ਦੀਆਂ ਦੱਸੀਆਂ ਬੋਲੀ ਦੀਆਂ ਕਿਸਮਾਂ ਸਮੇਤ, ਸਕੂਲ ਵਿਚ ਪੜ੍ਹੀਆਂ ਕਹਾਣੀਆਂ ਵਿਚਲੇ ਕੁੱਤਿਆਂ ਤੇ ਕਾਂਵਾਂ ਦੀਆਂ ਤਸਵੀਰਾਂ ਉਭਰਦੀਆਂ ਰਹੀਆਂ... ਉਸਨੂੰ ਹੋਰ ਵੀ ਅੰਦਰੋ-ਅੰਦਰੀ ਸਾੜਦੀਆਂ ਰਹੀਆਂ...

...ਸ਼ਾਮ ਨੂੰ ਜਦੋਂ ਬਾਪੂ ਦਿਹਾੜੀ ਕਰ ਕੇ ਥੱਕਿਆ ਟੁੱਟਿਆ ਘਰ ਪਰਤਿਆ ਤਾਂ ਭੋਲਾ ਉਸਨੂੰ ਪੁੱਛਣ ਲੱਗਾ-

"ਬਾਪੂ ਇਹ 'ਬੋਲੀ' ਕੀ ਹੁੰਦੀ ਐ?"

ਉਸਦਾ ਇਹ ਪ੍ਰਸ਼ਨ ਸੁਣ ਕੇ, ਉਸਦਾ ਬਾਪੂ ਜਦੋਂ ਕਾਫ਼ੀ ਦੇਰ ਚੁੱਪ ਕੀਤਾ ਰਿਹਾ ਤਾਂ ਉਹਨੇ ਇਕ ਵਾਰ ਫੇਰ ਪੁੱਛਿਆ ਸੀ, "ਬਾਪੂ ਤੈਂ ਮੇਰੀ ਗੱਲ ਦਾ ਜਵਾਬ ਨੀ ਦਿੱਤਾ"

"ਕੀ? ਕੀ ਕਹਿਨੈਂ ਤੂੰ?" ਤੇ ਮੰਜੇ 'ਤੇ ਉਹਦੇ ਵੱਲ ਪਿੱਠ ਕਰ ਕੇ ਪਏ ਬਾਪੂ ਨੇ ਪਾਸਾ ਪਰਤ ਕੇ ਆਖਰ ਉਹਦੇ ਵੱਲ ਤੱਕਿਆ ਸੀ; ਹੁਣ ਤਕ ਉਹ ਸ਼ਾਇਦ ਕੁਝ ਹੋਰ ਈ ਖ਼ਿਆਲਾਂ ਵਿਚ ਡੁੱਬਿਆ ਹੋਇਆ ਸੀ।

"ਮੈਂ ਪੁੱਛਦਾ ਸੀ ਬਈ ਬੋਲੀ ਕੀ ਹੁੰਦੀ ਐ?"

ਫਿਰ ਬਾਪੂ ਨੇ, ਦਿਨ ਭਰ ਦੀਆਂ ਧੂੜਾਂ ਫੱਕ ਕੇ ਖਰ੍ਹਵਾ ਹੋਇਆ ਗਲ਼, ਖੰਘੂਰਾ ਮਾਰ ਕੇ ਸਾਫ਼ ਕੀਤਾ ਸੀ ਤੇ ਦੱਸਿਆ ਸੀ, " ਪੁੱਤ! ਤੇਰਾ ਤਾਇਆ, ਜਦੋਂ ਪਸ਼ੂਆਂ ਦੀ ਮੰਡੀ ਤੋਂ ਮੱਝਾਂ ਦਾ ਬਿਉਪਾਰ ਕਰਨ ਜਾਂਦੈ ਤਾਂ ਉਹ ਮੱਝ ਹੇਠਲੇ ਦੁੱਧ, ਉਹਦੇ ਲੇਵੇ ਤੇ ਉਹਦੇ ਸੱਜਰ ਜਾਂ ਤੋਕੜ ਹੋਣ ਦੀ ਅਸਲੀਅਤ ਜਾਣ ਕੇ ਉੱਚੀ-ਨੀਵੀਂ ਬੋਲੀ ਦਿੰਦੈ। ਬਸ ਏਸੇ ਨੂੰ ਬੋਲੀ ਕਹਿੰਦੇ ਨੇ।"

"ਮੇਰੇ ਸਮਝ ਨੀ ਆਈ ਬਾਪੂ। ਚੰਗੀ ਤਰ੍ਹਾਂ ਸਮਝਾ।" ਬੋਲੀ ਦੇ 'ਨਵੇਂ- ਨਵੇਂ' ਅਰਥਾਂ ਵਿਚ ਉਲਝਦੇ ਭੋਲੇ ਨੇ ਮੁੜ ਪੁੱਛਿਆ ਸੀ।

"ਤਾਂ ਸੁਣ ਫੇਰ, ਪਹਿਲਾਂ ਮੱਝ ਦੀ ਕੋਈ ਕੀਮਤ ਬੋਲ ਕੇ ਦੱਸੀ ਜਾਂਦੀ ਐ। ਫਿਰ ਓਦੂੰ ਵੱਧ ਕੀਮਤ ਕੋਈ ਬੋਲਦੈ। ਇਹਨੂੰ ਬੋਲੀ ਦੇਣੀ ਕਹਿੰਦੇ ਨੇ। ਮਤਲਬ ਜੇ ਕੋਈ 30 ਹਜ਼ਾਰ ਦੀ ਕਹਿੰਦੈ ਤਾਂ ਕੋਈ ਬੋਲੀ ਚਾੜ੍ਹ ਕੇ 32 ਜਾਂ 35 ਦੀ ਤੇ ਗਾਹਾਂ ਕੋਈ-ਕੋਈ 40 ਦੀ... ਤੇ ਆਖਰਕਾਰ ਕੋਈ ਤੇਰੇ ਤਾਏ ਅਰਗਾ, ਰਤਾ ਪੈਸੇ ਆਲ਼ਾ ਬੰਦਾ, ਇਹਤੋਂ ਵੱਧ ਦੀ ਬੋਲੀ ਦਿੰਦੈ। ਜਿਸ ਬੋਲੀ ਤੋਂ ਬਾਅਦ ਕੋਈ ਵੀ ਹੋਰ ਬੋਲੀ ਨਹੀਂ ਬੋਲਦਾ... ਫੇਰ ਉਸ ਬੋਲੀ ਤੇ ਤੈਅ ਕੀਤੀ ਕੀਮਤ ਮੱਝ ਦੀ ਆਖਰੀ ਤੇ ਵੱਧ ਤੋਂ ਵੱਧ ਕੀਮਤ ਮੰਨ ਲਈ ਜਾਂਦੀ ਐ..... ਤੇ ਮੱਝ ਫੇਰ ਉਸ ਬੰਦੇ ਦੀ ਹੋ ਜਾਂਦੀ ਐ, ਜੀਹਨੇ ਆਖਰੀ ਸਭ ਤੋਂ ਉੱਚੀ ਬੋਲੀ ਦਿੱਤੀ ਹੋਵੇ।" ਸੁਣ ਕੇ ਭੋਲਾ 'ਬੋਲੀ' ਦੇ ਅਰਥਾਂ ਬਾਰੇ ਹੋਰ ਵੀ ਉਲਝ ਗਿਆ ਸੀ। ਕਾਫ਼ੀ ਦੇਰ ਚੁੱਪ ਰਹਿਣ ਮਗਰੋਂ ਉਹਨੇ ਆਪਣੇ ਬਾਪੂ ਨੂੰ ਕਿਹਾ ਸੀ, "ਪਰ ਬਾਪੂ ਤੂੰ ਤਾਂ ਫੇਰ ਜੋਰੇ ਤਾਏ ਦੀਆਂ ਮੱਝਾਂ ਤੋਂ ਵੀ ਮਾੜਾ ਨਿੱਕਲਿਆ?"

ਭੋਲੇ ਨੇ ਵੇਖਿਆ ਸੀ ਕਿ ਉਹਦੀ ਇਹ ਗੱਲ ਸੁਣ ਕੇ, ਉਹਦਾ ਬਾਪੂ ਜਿਹੜਾ ਬੋਲੀ ਦੇ ਅਰਥ ਸਮਝਾਉਂਦਾ ਕੁਝ ਉਤਸ਼ਾਹ ਵਿਚ ਜਾਪ ਰਿਹਾ ਸੀ ਹੁਣ ਛਿੱਥਾ ਜਿਹਾ ਪੈ ਗਿਆ ਸੀ... ਤੇ ਚੁੱਪਚਾਪ ਉਸਨੇ ਭੋਲੇ ਵੱਲੋਂ ਪਾਸਾ ਵੱਟ ਲਿਆ ਸੀ...

ਉਸ ਦਿਨ ਤੋਂ ਬਾਅਦ ਭੋਲੇ ਨੂੰ ਬੋਲੀ ਨਾਲ ਇਹੋ ਜਿਹੀ ਨਫ਼ਰਤ ਹੋਈ ਕਿ ਬੋਲੀ ਦੇ ਨਾਂ ਦੀ ਪੜ੍ਹਾਈ ਵਾਲੀਆਂ ਪੁਸਤਕਾਂ ਸਮੇਤ, ਉਹਦੇ ਬਸਤੇ ਵਿਚ ਪਈਆਂ ਸਾਰੀਆਂ ਪੁਸਤਕਾਂ ਬੁਰੀਆਂ ਲੱਗਣ ਲੱਗੀਆਂ। ਉਹਦਾ ਅਕਸਰ ਜੀਅ ਕਰਦਾ ਕਿ 'ਪੰਜਾਬੀ ਬੋਲੀ ਤੇ ਵਿਆਕਰਨ' ਵਾਲੀ ਕਿਤਾਬ ਸਮੇਤ, ਹੋਰ ਸਾਰੀਆਂ ਕਿਤਾਬਾਂ ਵਾਲਾ ਆਪਣਾ ਝੋਲਾ ਚੁੱਕ ਕੇ ਕਿਸੇ ਭੱਠੀ ਵਿਚ ਸੁੱਟ ਆਵੇ ਜਾਂ ਸਾਰੀਆਂ ਕਿਤਾਬਾਂ ਪਾੜ ਕੇ ਚੁੱਲ੍ਹੇ 'ਚ ਫੂਕ ਦੇਵੇ ਅਤੇ ਜਿੱਥੇ ਉਹ ਕਿਤਾਬਾਂ ਪੜ੍ਹਾਈਆਂ ਜਾਦੀਆਂ ਨੇ ਉਸ ਸਕੂਲ ਦੀ ਇਮਾਰਤ ਨੂੰ ਅੱਗ ਲਾ ਦੇਵੇ....

ਓਸੇ, ਕਿਸੇ ਅੱਗ ਲੱਗੀ ਭੱਠੀ 'ਤੇ ਚਾੜ੍ਹੇ, ਉਬਲ਼ਦੇ ਤੇਲ ਆਲ਼ੇ ਕੜਾਹੇ ਵਰਗੇ, ਸਕੂਲ ਦੇ ਗੇਟ ਅੰਦਰ, ਜਦੋਂ ਉਹਨੂੰ ਧੱਕ ਕੇ, ਅੱਜ ਉਹਦਾ ਤਾਇਆ ਜੋਰਾ ਵਾੜ ਕੇ ਗਿਆ, ਤਾਂ ਉਹਨੂੰ ਕੁਝ ਦਿਨ ਪਹਿਲਾਂ ਆਪਣੀ ਮਾਂ ਦੇ, ਤਾਏ ਜੋਰੇ ਨੂੰ ਕਹੇ ਇਹ ਬੋਲ ਯਾਦ ਆ ਗਏ ਸੀ। "ਅੱਗ ਲੱਗੇ ਇਹੋ ਜਿਹੇ ਸਕੂਲ ਨੂੰ, ਜਿਹੜਾ ਇਹਨੂੰ 'ਗਰੇਟ' ਦੇ ਕੇ ਪਾਸ ਕਰੀ ਜਾਂਦੈ! ਪੜ੍ਹਿਆ ਕੁਸ਼ ਹੈ ਨੀ ਤੇ ਚਾੜ੍ਹ ਤਾ ਨੌਵੀਂ ਜਮਾਤ 'ਚ। ਜਾਂਦੈ ਜਾਵੇ ਨਹੀਂ ਜਾਂਦਾ ਨਾ ਜਾਵੇ, ਆਹ!... ਜੇ ਤੈਨੂੰ ਬਾਹਲ਼ਾ ਈ ਭੁੱਸ ਪਿਆ ਵਿਐ ਤਾਂ ਜਾ ਕੇ ਵੈਨ ਆਲ਼ੇ ਸਕੂਲ 'ਚ ਦਾਖਲ ਕਰਾਇਆ! ਜਾਂ ਫੇਰ ਦੋ ਮ੍ਹੈਸਾਂ ਅੱਡ



ਕਰ ਕੇ ਇਹਨੂੰ ਦੇ ਦੇ। ਇਹ ਵੀ ਲੱਗਿਆ ਰਹੂ ਆਹਰੇ ਤੇ ਤੂੰ ਵੀ ਕਰੀ ਚੱਲੀਂ ਆਪਣਾ ਝੱਸ ਪੂਰਾ!"

ਪਲਟ ਕੇ ਤਾਇਆ ਜੋਰਾ ਉਹਨੂੰ ਐਂ ਕੁੱਦ ਕੇ ਪਿਆ ਸੀ ਜਿਵੇਂ ਉਹ ਉਹਦੀ ਛੋਟੀ ਭਰਜਾਈ ਨਾ ਹੋ ਕੇ ਉਹਦੀ ਘਰ ਆਲ਼ੀ ਹੋਵੇ, "ਨਾ ਮੈਨੂੰ ਕਿਹੜਾ ਭੁੱਸ ਪਿਐ ਸਾਲ਼ੀਏ ਮੇਰੀਏ? ਲਾਲ਼ਾਂ ਤਾਂ ਤੂੰ ਸੁੱਟਦੀ ਐਂ ਆਵਦੀ ਗਰਜ ਨੂੰ! ਅਖੇ ਝੱਸ ਪੂਰਾ ਕਰ ਲੀਂ ਆਪਣਾ..."

ਏਨਾ ਰੁੱਖਾ ਤਾਂ ਉਹਦੀ ਮਾਂ ਨਾਲ ਉਹਦਾ ਬਾਪੂ ਵੀ ਨਹੀਂ ਸੀ ਬੋਲਦਾ! ਉਹਨੂੰ ਪ੍ਰਾਰਥਨਾ ਸਭਾ ਵਿਚ ਖੜ੍ਹੇ ਨੂੰ ਜਦੋਂ 'ਜਨ ਗਣ ਮਨ ਦੀ ਜੈ ਹੇ ਜੈ ਹੇ' ਜਾਂ 'ਜੋ ਮਾਂਗੇ ਠਾਕੁਰ ਆਪਣੇ ਤੇ ਸੋਈ ਸੋਈ ਦੇਵੈ' ਚੱਲ ਰਹੀ ਸੀ, ਅੱਜ ਆਪਣਾ ਬਾਪੂ ਬਹੁਤ ਯਾਦ ਆਇਆ...

ਬਾਪੂ, ਜੀਹਨੇ ਆਪਣੇ ਮੰਡੀ 'ਚ ਵਿਕਦੀਆਂ ਮੱਝਾਂ ਤੋਂ ਵੀ ਮਾੜੇ ਹੋਣ ਬਾਰੇ ਕੀਤੇ ਉਹਦੇ ਸੁਆਲ ਦਾ ਕਈ ਮਹੀਨਿਆਂ ਮਗਰੋਂ ਆਪ ਈ ਉੱਤਰ ਦਿੱਤਾ ਸੀ:

ਰਾਤ ਪੈ ਗਈ ਸੀ, ਅਗਲੇ ਦਿਨ ਉਹਦੇ ਬਾਪੂ ਨੇ ਗੁਆਂਢੀ ਰਾਜ ਦੇ ਇਕ ਕਸਬੇ 'ਬੱਦੀ' ਚਲੇ ਜਾਣਾ ਸੀ, ਜਿੱਥੇ ਗੋਬਿੰਦਗੜ੍ਹੋਂ ਉਖੜੀ ਇਕ ਮਿੱਲ ਲਗਾਈ ਗਈ ਸੀ; ਫਿਰ ਉਹਨੇ ਪਤਾ ਨਹੀਂ ਕਦੋਂ ਮੁੜਨਾ ਸੀ, ਇਹ ਸੋਚ ਕੇ ਭੋਲਾ, ਉਹਦੀ ਮਾਂ ਤੇ ਉਹਦਾ ਪਿਓ, ਸਾਰੇ ਉਦਾਸ ਸਨ। ਮਾਂ ਚੁੱਪ ਚਾਪ ਹੰਝੂ ਕੇਰਦੀ ਦੀਵੇ ਦੀ ਬੱਤੀ ਨੀਵੀਂ ਕਰ ਕੇ ਨਾਲ ਦੇ ਮੰਜੇ 'ਤੇ ਆ ਪਈ...

ਤੇ ਉਹ ਅੱਜ ਬਾਪੂ ਕੋਲ਼ ਉਹਦੇ ਨਾਲ ਏ ਜੁੜ ਕੇ ਪੈ ਗਿਆ ਸੀ। ਕਾਫ਼ੀ ਦੇਰ ਉਂਝ ਹੀ ਚੁੱਪ ਛਾਈ ਰਹੀ ਸੀ। ਫਿਰ ਹਉਕਾ ਜਿਹਾ ਭਰ ਕੇ, ਉਹਦੇ ਸਿਰ ਦੇ ਵਾਲਾਂ 'ਚ ਹੱਥਾਂ ਨਾਲ ਕੰਘੀ ਜਿਹੀ ਫੇਰਦਾ, ਉਹਦਾ ਬਾਪੂ ਬੋਲਿਆ ਸੀ, "ਪੁੱਤ! ਤੂੰ ਓਦਣ ਮੈਨੂੰ ਇਹੋ ਪੁੱਛਣਾ ਚਾਹੁੰਦਾ ਸੀ ਨਾ ਬਈ ਮੈਂ, ਮੇਰੀ ਗਿੱਚੀ ਤੇ ਧੌਲ਼ ਜੜਨ ਆਲ਼ੇ ਓਸ ਬੰਦੇ ਦੇ ਜਵਾਬ 'ਚ ਧੌਲ਼ ਕਿਉਂ ਨੀ ਮਾਰੀ... ਤੇ ਕਿਸੇ ਤੋਕੜ ਮ੍ਹੈਸ ਤੋਂ ਵੀ ਸਸਤੀ ਆਪਣੀ ਕੀਮਤ ਕਿਉਂ ਲਗਾਈ.... ਤਾਂ ਸੁਣ ਫੇਰ... ਇਹੋ ਜਿਹੇ ਮੌਕੇ ਆਪਣੀ ਵਿੱਦਿਆ ਵੀਚਾਰੀ ਦੀ ਐ ਪੁਤ! ਮੈਂ ਉਹਦੇ ਨਾਲ ਲੜ ਕੇ ਭਲਾ ਕੀ ਲੈਣਾ ਸੀ। ਉਹ ਆਪਣੀ ਜਗ੍ਹਾ ਸਹੀ ਸੀ ਤੇ ਮੈਂ ਆਪਣੀ ਜਗ੍ਹਾ....।" ਇਹ ਕਹਿ ਕੇ ਉਹਦਾ ਬਾਪੂ ਚੁੱਪ ਕਰ ਗਿਆ ਸੀ। ਉਸਦੀਆਂ ਇਹ ਗੱਲਾਂ ਸੁਣ ਕੇ ਭੋਲਾ ਇਕ ਵਾਰ ਫਿਰ ਸਹਿਮ ਜਿਹੇ ਗਿਆ। ਉਸਨੂੰ ਜਾਪਿਆ ਸੀ ਕਿ ਇਹ ਸਾਰੀ ਦੁਨੀਆਂ ਹੀ ਭੂਤਾਂ ਚੁੜੇਲਾਂ ਤੇ ਛੀਂਟਾਂ ਵਾਲੇ ਦਿਓਆਂ ਨਾਲ ਭਰੀ ਪਈ ਐ। ਜਿਸਦੇ ਸਾਹਵੇਂ ਉਹਦਾ ਬਾਪੂ ਇਕ ਬੇਵੱਸ ਜਿਹਾ ਜੀਵ ਮਾਤਰ ਹੈ; ਖੁਦ ਕਿਸੇ ਦਿਓ ਜਾਂ ਚੁੜੇਲ ਦਾ ਖਾਜਾ ਮਾਤਰ... ਅਤੇ ਇਸ ਪੂਰੀ ਦੁਨੀਆਂ ਵਿਚ ਉਹਦੀ ਰਾਖੀ ਕਰਨ ਵਾਲਾ ਖੁਦ ਉਸ ਤੋਂ ਬਿਨਾਂ ਕੋਈ ਨਹੀਂ। ਉਸਦੇ ਮਾਂ-ਬਾਪ ਸਮੇਤ, ਜਿੱਥੇ ਉਹ ਹੁਣ ਖੜ੍ਹਾ ਸੀ, ਉਸ ਸਕੂਲ ਵਿਚ ਪੜ੍ਹਾਉਂਦੇ ਮਹਿਮਾ ਮੈਡਮ ਵਰਗੇ ਉਸਦੇ ਅਧਿਆਪਕ ਕੋਈ ਬੇਵੱਸ ਤੇ ਬੇਚਾਰੇ ਜਿਹੇ ਲੋਕ ਸਨ, ਜਿੰਨ੍ਹਾਂ ਵੱਲੋਂ ਬੋਲੀ ਅਤੇ ਪੜ੍ਹਾਈ ਜਾਂਦੀ 'ਬੋਲੀ', ਕਿਸੇ ਸੰਘਣੀ ਛਾਂ ਦੇਣ ਵਾਲੇ ਰੁੱਖ ਵਾਂਗ, ਉਸਨੂੰ, ਉਸਦੀ ਜ਼ਿੰਦਗੀ ਵਿਚ ਵਗਦੀਆਂ ਲੂਆਂ 'ਚ ਕੋਈ ਓਟ ਨਹੀਂ ਸੀ ਦੇ ਸਕੀ...

ਪਰ ਫਿਰ ਵੀ ਜਦੋਂ ਤਕ ਉਹਦਾ ਬਾਪੂ, ਉਹਨੂੰ 'ਛੱਡ ਕੇ' ਨਹੀਂ ਸੀ ਗਿਆ ਉਦੋਂ ਤਕ ਉਸਨੂੰ ਕੁਝ ਹੌਸਲਾ ਜਿਹਾ ਤਾਂ ਰਹਿੰਦਾ ਸੀ ਨਾ! ਅੱਜ ਜਦੋਂ ਉਹਦਾ ਤਾਇਆ ਆਪਣੀ 'ਕਿਸੇ ਗਰਜ਼' ਖਾਤਰ, ਉਹਦੇ ਘਰ ਈ ਰਹਿਣ ਦੀ ਜਿੱਦ ਨੂੰ ਅਣਸੁਣਿਆਂ ਕਰਕੇ, ਉਹਨੂੰ ਧੱਕੇ ਨਾਲ ਸਕੂਲ ਛੱਡ ਕੇ ਗਿਆ ਸੀ, ਤਾਂ ਉਹ ਆਪਣੇ ਬਾਪੂ ਨੂੰ ਯਾਦ ਕਰਦਿਆਂ ਸੋਚ ਰਿਹਾ ਸੀ, 'ਕਿੰਨਾਂ ਚੰਗਾ ਹੁੰਦਾ ਜੇ ਉਹਦਾ ਬਾਪੂ ਉਹਨੂੰ ਇਕੱਲਾ ਛੱਡ ਕੇ ਕਿਤੇ ਨਾ ਜਾਂਦਾ। ਉਹ ਭੁੱਖੇ-ਪਿਆਸੇ ਰਹਿ ਲੈਂਦੇ... ਨਾ ਮਿਲਦਾ ਕੋਈ ਕੰਮ.... ਪਰ ਫਿਰ ਵੀ ਉਹ ਜੀਂਦੇ...

...ਤੇ ਉਹ ਪ੍ਰਾਰਥਨਾ ਸਭਾ ਵਿਚ ਖੜ੍ਹਾ ਸੋਚ ਰਿਹਾ ਸੀ, 'ਜੇ ਅੱਜ ਉਹਦਾ ਬਾਪੂ ਉਹਦੇ ਕੋਲ਼ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ?'

ਉਹਨੂੰ ਫੁਰਨਾ ਫੁਰਿਆ, 'ਕਿਉਂ ਨਾ ਉਹ ਇਸ ਤਰ੍ਹਾਂ ਕਰੇ ਕਿ ਆਪਣੀ ਬੀਬੀ ਨੂੰ ਨਾਲ ਲੈ ਕੇ ਬੱਦੀ ਓ ਚਲਿਆ ਜਾਵੇ, ਉਹਦੇ ਕੋਲ਼ ਈ ਰਹੇ।.... ਪਰ ਓਥੇ ਤਾਂ ਕਹਿੰਦੇ ਕਿ ਵੀਹ-ਵੀਹ ਜਣੇ, ਇਕੋ ਨਿੱਕੇ ਜਿਹੇ ਖੋਲ਼ੇ 'ਚ ਗੁਜ਼ਾਰਾ ਕਰਦੇ ਨੇ... ਉਹਦਾ ਬਾਪੂ ਉਹਦੇ 'ਤੇ ਵਰ੍ਹੇਗਾ... ਗੁੱਸਾ ਕਰੇਗਾ... 'ਥੋਡੀ ਖਾਤਰ ਮੈਂ ਤਾਂ ਜਿਹੜੇ ਐਥੇ ਦਸੌਂਟੇ ਕੱਟਦਾਂ ਸੋ ਕੱਟਦਾਂ ਈ ਆਂ... ਤੁਸੀਂ ਐਥੇ ਆ ਕੇ ਮੇਰਾ ਹੋਰ ਲਹੂ ਪੀਣੈ?.....'

...ਡੀ. ਪੀ. ਗੁਰਦਿਆਲ ਸਿੰਘ ਦੇ ਪੀ. ਟੀ. ਵਾਲੇ ਢੋਲ 'ਤੇ ਵੱਜਦੇ ਡੱਗੇ ਵਾਂਗ ਇਕ ਤੋਂ ਬਾਅਦ ਦੂਜਾ ਵਿਚਾਰ ਉਸਦੇ ਸਿਰ ਅੰਦਰ ਈ ਸੱਟਾਂ ਮਾਰ ਰਿਹਾ ਸੀ। ਤੇ ਇਸ ਨਾਲ ਫਟ ਰਹੇ ਸਿਰ ਦੇ ਅੰਦਰ ਆਪਣੇ ਮਨ ਹੀ ਮਨ ਵਿਚ ਸੋਚਦਾ, ਡੀ. ਪੀ. ਵੱਲੋਂ ਗਿਣੀ ਜਾ ਰਹੀ ਗਿਣਤੀ ਉਪਰ, ਇਕ ਵਿਗੜੀ ਮਸ਼ੀਨ ਵਾਂਗ ਵਰਤਾਓ ਕਰਦਾ, ਉਹ ਗਲਤ-ਠੀਕ ਪੀ. ਟੀ. ਕਰ ਰਿਹਾ ਰਿਹਾ ਸੀ। ਪੀ. ਟੀ. ਕਰਦਿਆਂ ਤੇ ਸੋਚਦਿਆਂ ਉਹਨੂੰ ਪਤਾ ਵੀ ਨਾ ਲੱਗਾ ਕਿ ਕਦੋਂ ਡੱਗੇ ਆਲ਼ਾ ਕੰਮ ਸਕੂਲ ਦੇ ਬੈਂਡ 'ਚ ਭਰਤੀ ਕੀਤੇ ਕਿਸੇ ਮੁੰਡੇ ਨੂੰ ਸੌਂਪ ਕੇ ਡੀ. ਪੀ. ਉਹਦੇ ਮੁੱਢ ਆ ਖੜ੍ਹਿਆ ਸੀ। ਤੇ ਹੁਣ ਇਕ ਵਾਰ ਫਿਰ ਜਦੋਂ ਉਹ ਤਾਲ ਤੋਂ ਪਛੜਿਆ ਤਾਂ ਪੈਂਦਿਆਂ ਈ ਡੀ.ਪੀ. ਨੇ ਇਕ ਧੌਲ਼ ਉਹਦੀ ਗਿੱਚੀ 'ਤੇ ਜੜ ਦਿੱਤੀ ਸੀ...

"ਸਰਪੰਚਾ! ਪੀ.ਟੀ. ਕਰਦੈਂ ਕਿ ਆਪਣੇ ਤਾਏ ਦੀ ਮੈਸ੍ਹ ਦੀਆਂ ਧਾਰਾਂ ਕੱਢਦੈਂ?" ਡੀ.ਪੀ. ਗੁਰਦਿਆਲ ਸਿੰਘ ਨੇ ਇਹ ਕਹਿ ਕੇ ਭੋਲੇ ਦੇ ਅੰਦਰ ਪਹਿਲਾਂ ਤੋਂ ਹੀ ਬਲ਼ਦੀ 'ਤੇ ਤੇਲ਼ ਪਾ ਦਿੱਤਾ ਸੀ। ਸੁਣ ਕੇ ਭੋਲੇ ਨੂੰ ਇਕ ਵਾਰ ਤਾਂ ਸੱਤੀਂ ਕੱਪੜੀਂ ਅੱਗ ਲੱਗ ਗਈ ਸੀ...

"ਸਰਪੰਚ ਸਰਪੰਚ" ਕਹਿ ਕੇ ਤਾਂ ਉਹਦੇ ਜਮਾਤੀ ਉਹਨੂੰ ਓਦਣ ਤੋਂ ਈ ਛੇੜਿਆ ਕਰਦੇ ਸੀ, ਜਿੱਦਣ ਅਣਜਾਣਪੁਣੇ 'ਚ ਸ਼ਬਦਾਂ ਦੀ ਵਾਕਾਂ ਵਿਚ ਵਰਤੋਂ ਦਾ ਅਭਿਆਸ ਕਰਵਾ ਰਹੇ ਪੰਜਾਬੀ ਆਲ਼ੇ ਮਾਸਟਰ ਦੀ ਕਲਾਸ ਵਿਚ ਬੈਠਿਆਂ, ਉਹਨੇ ਤਾਏ ਜੋਰੇ ਤੇ ਉਹਦੀ ਮਾਂ ਵਿਚਕਾਰ ਹੋਈ ਬਹਿਸ 'ਚ ਸੁਣੇ 'ਭੁੱਸ' ਤੇ 'ਝੱਸ' ਵਰਗੇ ਸ਼ਬਦਾਂ ਦੇ ਅਰਥ, ਆਪਣੇ ਇਕ ਜਮਾਤੀ ਤੋਂ ਪੁੱਛ ਲਏ ਸਨ। ਅਜਿਹਾ ਨਹੀਂ ਸੀ ਕਿ ਉਸਨੂੰ ਇਹਨਾਂ ਸ਼ਬਦਾਂ ਦੇ ਅਰਥਾਂ ਦਾ ਭੋਰਾ ਵੀ ਨਹੀਂ ਸੀ ਪਤਾ। ਪਰ ਇਹ ਸ਼ਬਦ ਕਿੰਨ੍ਹਾਂ-ਕਿੰਨ੍ਹਾਂ ਵਾਕਾਂ ਵਿਚ ਵਰਤੇ ਜਾ ਸਕਦੇ ਨੇ,ਇਹਦੀ ਉਸਨੂੰ ਅਜੇ ਅੱਧੀ-ਅਧੂਰੀ ਜਾਣਕਾਰੀ ਹੀ ਸੀ।.... ਪੁੱਛਣ 'ਤੇ ਭੋਲੇ ਦੇ ਜਮਾਤੀ ਲਾਡੀ ਨੇ ਇਸ ਸ਼ਬਦ ਦੀ ਵਾਕਾਂ ਵਿਚ ਵਰਤੋਂ ਬਾਰੇ ਜਮਾਤ ਵਿਚਲੇ ਦੂਜੇ ਮੁੰਡਿਆਂ ਨੂੰ ਪੁੱਛਿਆ ਸੀ। ਹੁਣ ਧੀਮੀ ਤੇ ਅਣਸੁਣੀਂਦੀ ਸੁਰ ਵਿਚ ਜਿਨ੍ਹਾਂ ਵਾਕਾਂ 'ਚ ਇਹਨਾਂ ਸ਼ਬਦਾਂ ਨੂੰ ਵਰਤਿਆ ਗਿਆ, ਉਹ ਵਾਕ ਇਕ ਦੂਜੇ ਨੂੰ ਭੋਲੇ ਤੋਂ ਛੁਪਾ ਕੇ ਸੁਣਾਉਂਦਿਆਂ, ਮੁੰਡੇ ਭੋਲੇ ਵੱਲ ਸੈਨਤਾਂ ਕਰਦੇ ਹੋਏ, ਵਾਰੋ ਵਾਰੀ ਦੱਬੀ ਆਵਾਜ਼ ਵਿਚ ਹੱਸਦੇ ਰਹੇ ਸੀ।....

ਫਿਰ ਅਗਲੇ ਦਿਨ ਤੋਂ ਉਹਦੀ ਕਲਾਸ ਦੇ ਮੁੰਡੇ ਉਹਨੂੰ 'ਸਰਪੰਚ-ਸਰਪੰਚ' ਕਹਿ ਕੇ ਛੇੜਨ ਲੱਗ ਪਏ ਸੀ।

ਤੇ ਫਿਰ ਇਕ ਦਿਨ ਉਸਨੂੰ ਆਪਣੇ ਇਕ ਹਾਣੀ ਤੋਂ ਇਹ ਪਤਾ ਲੱਗਾ ਕਿ ਉਹ ਸਾਰੇ, ਉਹਦੀ ਪਿੱਠ ਪਿੱਛੇ ਇਹ ਕਹਿੰਦੇ ਨੇ ਕਿ ਉਹਦਾ ਤਾਇਆ, ਉਹਦੇ ਪਿਉ ਦੇ ਪਰਦੇਸ ਜਾਣ ਪਿੱਛੋਂ, ਕੱਲੀ ਰਹਿ ਕੇ 'ਆਪਹੁਦਰੀ ਹੋਈ' ਉਹਦੀ ਮਾਂ ਕਰਕੇ ਉਹਦਾ ਕੋਈ.....।

ਤੇ ਉਹਦੀ ਮਾਂ ਪਿੰਡ ਦੇ ਸਰਪੰਚ ਦੇ ਘਰ ਗੋਹਾ ਕੂੜਾ ਕਰਨ ਨਹੀਂ ਜਾਂਦੀ! ਉਹ ਤਾਂ ਉਹਦਾ ਕੋਈ.....।

ਭੋਲਾ ਇਹ ਸੁਣ ਕੇ ਆਪਣਾ ਬਸਤਾ ਸਕੂਲੇ ਈ ਛੱਡ ਕੇ ਉਸ ਦਿਨ ਸਕੂਲੋਂ 'ਭੱਜ' ਗਿਆ ਸੀ; ਘਰ ਆਇਆ ਤਾਂ ਉਹਨੇ ਵੇਖਿਆ ਕਿ ਘਰ ਦਾ ਬੂਹਾ ਅੰਦਰੋਂ ਬੰਦ ਸੀ। ਬੂਹਾ ਜ਼ੋਰ ਨਾਲ ਖੜਕਾਉਂਦਿਆਂ 'ਬੀਬੀ! ਬੀਬੀ!' ਕਹਿ ਕੇ ਉਹਨੇ ਕਈ 'ਵਾਜਾਂ ਮਾਰੀਆਂ। ਪਰ ਬੀਬੀ ਬਾਹਰ



ਨਹੀਂ ਸੀ ਆਈ। ਉਹਦੇ ਭਾਣੇ 'ਉਹੋ' ਹੋ ਰਹੀ ਸੀ ਜਿਸਦਾ ਉਸਨੂੰ ਡਰ ਸੀ। ਬੀਬੀ ਦੀ ਥਾਂ ਬੂਹਾ ਤਾਏ ਜੋਰੇ ਨੇ ਖੋਲ੍ਹਿਆ। ਉਹਨੇ ਵੇਖਿਆ, ਉਹ ਮੁੜ੍ਹਕੇ ਨਾਲ ਲਥ ਪਥ ਸੀ... ਹੌਂਕਦਾ ਹੋਇਆ....

"ਬੀਬੀ ਕਿੱਥੇ ਐ?" ਭੋਲੇ ਨੇ, ਤਾਏ ਵੱਲ ਰਤਾ ਸਿੱਧਾ ਹੁੰਦਿਆਂ, ਗੜ੍ਹਕੇ ਨਾਲ ਪੁੱਛਿਆ ਸੀ।

ਤਾਇਆ ਘਬਰਾ ਗਿਆ ਸੀ ਤੇ ਹੌਂਕਦੇ ਸਾਹਾਂ ਨਾਲ ਬੋਲਿਆ ਸੀ, "ਤੇਰੀ ਬੀਬੀ ਤਾਂ ਖੌਰੇ ਸਰਪੰਚਾਂ ਦੇ ਘਰ ਗੋਹਾ ਕੂੜਾ ਕਰਦੀ ਹੋਣੀ ਐਂ।..... ਮੈਂ ਐਥੇ ਟੋਕਾ ਕਰਦਾਂ।.... ਆਹ ਲੈ ਚਾਬੀ।... ਜਾਹ ਤੂੰ ਮੋਟਰ ਸੈਕਲ 'ਤੇ.... ਜਾ ਕੇ ਉਹਨੂੰ ਬਿਠਾ ਲਿਆ ਪਿੱਛੇ ਆਪਣੇ।"

ਸੁਣਕੇ ਇਕ ਵਾਰ ਤਾਂ ਉਸਦਾ ਜਿਹੜਾ ਉਪਰਲਾ ਸਾਹ ਉਪਰ ਤੇ ਹੇਠਲਾ ਹੇਠਾਂ ਰਹਿ ਗਿਆ ਹੋਇਆ ਸੀ, ਉਹ ਸਾਂਵਾਂ ਹੋਕੇ ਚੱਲ ਪਿਆ। ਉਹਦੀਆਂ ਘੁੱਟ ਕੇ ਮੀਚੀਆਂ ਮੁੱਠੀਆਂ, ਢਿੱਲੀਆਂ ਪੈ ਗਈਆਂ...

ਤਾਇਆ ਜੋਰਾ ਅੱਗੇ ਜਦੋਂ ਉਹਨੂੰ ਮੋਟਰ ਸਾਈਕਲ ਦੇ ਕੇ ਗੇੜੀਆਂ ਲਾਉਣ ਭੇਜਦਾ ਤਾਂ ਉਹਨੂੰ ਅਪਣੱਤ ਜਿਹੀ ਮਹਿਸੂਸ ਹੁੰਦੀ ਪਰ ਉਸ ਦਿਨ ਤਾਜ਼ੇ ਲੱਗੇ ਸੇਕ ਕਰ ਕੇ, ਉਹਦੇ ਮੋਟਰ ਸਾਈਕਲ 'ਤੇ ਸਵਾਰ ਹੁੰਦਿਆਂ, ਉਹਨੂੰ ਉਹ ਵਿਹੁ ਵਰਗਾ ਜਾਪਿਆ ਸੀ। ਇਹ ਵਿਹੁ ਤਾਏ ਬਾਰੇ ਉਹਦੀ ਸੋਚ ਨੂੰ ਹੋਰ ਚੜ੍ਹਿਆ, ਜਦੋਂ ਸਰਪੰਚਾਂ ਦੇ ਘਰ ਅਤੇ ਮਗਰੋਂ ਪਿੰਡ ਦੀਆਂ ਬੀਹੀਆਂ 'ਚ ਉਹ ਆਪਣੀ ਬੀਬੀ ਨੂੰ ਲੱਭਦਾ ਫਿਰੀ ਗਿਆ ਪਰ ਉਹਦੀ ਬੀਬੀ ਕਿਤੇ ਨਹੀਂ ਮਿਲੀ। ਉਸਦੀ ਥਾਂ, ਉਹਨੂੰ ਉਸ ਦਿਨ ਥਾਉਂ ਥਾਈਂ, ਉਹਦੇ ਨਾਂ ਦੀਆਂ, ਉਹੋ ਜਿਹੀਆਂ ਟਿੱਚਰਾਂ ਸੁਣਨ ਨੂੰ ਮਿਲੀਆਂ ਸਨ ਜਿਹੋ ਜਿਹੀਆਂ ਸਰਪੰਚ ਨੇ ਉਹਨੂੰ ਕੀਤੀਆਂ ਸਨ:

ਹਵੇਲੀ ਦੇ ਦਰਵਾਜ਼ੇ ਅੰਦਰਲੇ ਖੁੱਲ੍ਹੇ ਵਿਹੜੇ ਵਿਚ ਹੋਰਨਾਂ ਪੰਚਾਂ, ਲੰਬਰਦਾਰਾਂ ਤੇ ਆਪਣੇ ਚੇਲੇ-ਚਾਟੜਿਆਂ 'ਚ ਸਰਦਾਰ ਬਣਿਆਂ ਬੈਠਾ ਸਰਪੰਚ ਸੁੱਚਾ ਸਿੰਘ, ਖਚਰਾ ਜਿਹਾ ਹਾਸਾ ਹੱਸਦਾ, ਮੁਸਕਰਾਉਂਦਾ ਤੇ ਮੁੱਛਾਂ ਨੂੰ ਵੱਟ ਚਾੜ੍ਹਦਾ ਕਹਿ ਰਿਹਾ ਸੀ, "ਉਹ ਤਾਂ ਤੇਰੇ ਤਾਏ ਦਾ ਗੋਹਾ ਕੂੜਾ ਕਰਦੀ ਐ ਅੱਜ ਕੱਲ! ਸਾਡੇ ਘਰ ਆ ਕੇ ਉਹਨੇ ਹੁਣ ਕੀ ਬਤਾਉਂ ਲੈਣੇ ਐਂ? ਆਪਣੇ ਤਾਏ ਦੇ ਕੋਠੇ 'ਤੇ ਜਾਹ.. ਓਥੇ ਜਾ ਕੇ ਭਾਲ਼ ਉਹਨੂੰ। ਓਥੇ ਈ ਹੋਣੀ ਐਂ ਉਹਦੇ ਕਿਸੇ ਝੋਟੇ ਨੂੰ ਪੱਠੇ ਪਾਉਂਦੀ!"

ਤੇ ਤਾਏ ਦੇ ਮੈਸਾਂ ਵਾਲੇ ਕੋਠੇ ਤੋਂ ਹੋ ਕੇ ਉਸ ਦਿਨ ਜਦੋਂ ਉਹ ਘਰ ਪਰਤਿਆ ਤਾਂ ਉਹਦਾ ਤਾਇਆ ਤਾਂ ਜਾ ਚੁੱਕਾ ਸੀ ਪਰ ਉਹਦੀ ਥਾਂ ਹੁਣ ਆਪਣੀ ਮਾਂ ਨੂੰ ਘਰੇ ਵੇਖ ਕੇ ਉਹ ਡੌਰ-ਭੌਰ ਜਿਹਾ ਹੋ ਗਿਆ ਸੀ, ਜਿਹੜੀ ਆਉਂਦਿਆਂ ਹੀ ਉਹਨੂੰ 'ਸਕੂਲੋਂ ਨੱਠਣ' ਕਰ ਕੇ ਝਈ ਲੈਕੇ ਪੈ ਗਈ ਸੀ, "ਹਾਏ ਮੈਂ ਮਰ ਜਾਂ! ਵੇ ਤੇਰਾ ਕੱਖ ਨਾ ਰਹੇ ਵੇ! ਰੁੜ੍ਹ ਜਾਣਿਆਂ ਤੂੰ ਸਕੂਲੋਂ ਨੱਠ ਕੇ ਮੋਟਰ ਸੈਕਲਾਂ 'ਤੇ ਪਿੰਡ 'ਚ ਗੇੜੇ ਕੱਢਦਾ ਫਿਰਦੈਂ!... ਤੂੰ ਚਾਰ ਅੱਖਰ ਪੜ੍ਹ ਲਵੇਂ ਇਹਦੀ ਖਾਤਰ ਮੈ ਲੋਕਾਂ ਦੇ ਸੌ ਗਲੇਮ ਕਰਦੀ ਆਂ। ਤੇਰਾ ਪਿਉ ਪਰਦੇਸਾਂ 'ਚ ਧੂੜਾਂ ਫੱਕੇ, ਮੈਂ ਸਰਪੰਚਾਂ ਦਾ ਗੋਹਾ ਕੂੜਾ ਕਰਦੀ ਫਿਰਾਂ, ਤੇ ਤੂੰ ਪਿੰਡ 'ਚ ਸੈਲੇ-ਵੈਲੇ ਕਰੇਂ ਲਹੂ ਪੀਣੀਏਂ ਜੋਕੇ! ਮਰੇਂ ਤੂੰ! ਨਾ ਆਹ ਦਿਨ ਦੇਖਣ ਖਾਤਰ ਆਪਣਾ ਢਿੱਡ ਕੱਟਿਆ ਤੇ ਪਾਲ਼ ਕੇ ਵੱਡਾ ਕੀਤਾ ਤੈਨੂੰ ਮੈਂ!!..."

ਤੇ ਜਿਨ੍ਹਾਂ ਸਰਪੰਚਾਂ ਦਾ ਗੋਹਾ ਕੂੜਾ ਕਰਨ ਦੀ ਗੱਲ, ਉਸ ਦਿਨ ਉਹਦੀ ਮਾਂ ਨੇ ਕੀਤੀ ਸੀ, ਉਹਨਾਂ ਦੇ ਈ ਨਾਂ ਨਾਲ, ਜਦੋਂ ਡੀ.ਪੀ. ਨੇ ਉਹਨੂੰ ਸੰਬੋਧਨ ਕੀਤਾ, ਤਾਂ ਉਹਦੇ ਬੋਲ ਗਿਚੀ ਤੇ ਵੱਜੀ ਧੌਲ਼ ਨਾਲੋਂ ਵੀ ਕਿਤੇ ਵਧੇਰੇ ਕਰੜੀ ਸੱਟ ਮਾਰ ਗਏ ਸਨ...ਜਿਸ ਕਰਕੇ ਇਕ ਵਾਰ ਫੇਰ, ਉਹਦੀਆਂ ਮੀਚੀਆਂ ਮੁੱਠੀਆਂ ਵਿਚਲੀਆਂ ਉਂਗਲਾਂ ਦੇ ਨਾਲ-ਨਾਲ ਉਹਦੇ ਮੂੰਹ ਵਿਚ ਭਿੜਦੇ ਦੰਦਾਂ ਦੇ ਬੀੜ ਵੀ, ਆਪੋ ਵਿਚ ਖਾਸਾ ਰਗੜਾ ਖਾ ਗਏ ਸਨ। ਉਹ ਸਕੂਲ ਦੇ ਅਨੁਸ਼ਾਸਨ ਨੂੰ ਬਣਾ ਕੇ ਰੱਖਣ ਵਾਲੇ ਡੀ.ਪੀ. ਨੂੰ,ਸਾਰੇ ਅਨੁਸ਼ਾਸਨ ਭੁੱਲ ਕੇ, ਕੋਈ ਮਣ ਪੱਕੀ ਗਾਲ਼ ਕੱਢਣ ਈ ਵਾਲਾ ਸੀ...ਉਹਦੇ ਅੰਦਰੋਂ ਇਹ ਅਵਾਜ਼ ਉਠਣ ਈ ਵਾਲੀ ਸੀ- 'ਤੂੰ ਸਰਪੰਚ! ਤੇਰਾ ਪਿਓ ਸਰਪੰਚ!

ਤੇਰੀ ਮਾਂ ਸਰਪੰਚਣੀ!! ...ਥੋਡਾ ਸਾਰਾ ਲੁੰਗ ਲਾਣਾ ਮੁੱਖ ਮੰਤਰੀ!... ਥੋਡੇ ਦਾਦੇ-ਪੜਦਾਦੇ ਪ੍ਰਧਾਨ ਮੰਤਰੀ!!... ' ਪਰ ਕੁਝ ਸੋਚ ਕੇ ਉਹ ਸੰਭਲਿਆ... ਤੇ ਉਹਦੇ ਅੰਦਰ ਉੱਠ ਰਹੀ ਇਹ ਅਵਾਜ਼ ਉੱਠਦੀ-ਉੱਠਦੀ ਅੰਦਰ ਹੀ ਅੰਦਰ ਕਿਤੇ ਦਬ ਗਈ... ਉਹਨੂੰ ਆਪਣੇ ਪਿਉ ਦੀ ਕਹੀ ਗੱਲ ਚੇਤੇ ਆ ਗਈ, "ਇਹੋ ਜਿਹੇ ਸਮੇਂ ਆਪਣੀ ਵਿੱਦਿਆ ਵੀਚਾਰੀ ਦੀ ਐ ਪੁੱਤ!"

ਉਸਦੇ ਅੰਦਰ ਚੱਲਦੀ ਇਸ ਉਥਲ-ਪੁਥਲ ਤੋਂ ਅਣਜਾਣ ਡੀ.ਪੀ. ਨੇ, ਇਸ ਦੌਰਾਨ ਉਹਦੀਆਂ ਮੀਚੀਆਂ ਮੁੱਠੀਆਂ ਸ਼ਾਇਦ ਵੇਖ ਲਈਆਂ ਸਨ। ਏਸੇ ਲਈ ਉਹਨੂੰ ਹੋਰ ਵੀ ਤਾਅ ਚੜ੍ਹ ਗਿਆ ਸੀ। ਤੇ ਵੱਟ ਕੇ, ਇਕ ਹੋਰ ਚਪੇੜ ਉਹਦੇ ਮੂੰਹ 'ਤੇ ਜੜ ਦਿੱਤੀ... ਪਰ ਭੋਲਾ ਆਪਣੇ ਪਿਉ ਦੀ ਕਹੀ ਇਸ ਗੱਲ ਨੂੰ ਯਾਦ ਕਰਕੇ ਚੁੱਪ-ਚਾਪ ਸਹਿਣ ਕਰ ਗਿਆ: "ਉਹ ਆਪਣੀ ਜਗ੍ਹਾ ਸਹੀ ਸੀ ਤੇ ਮੈਂ ਆਪਣੀ ਜਗ੍ਹਾ।.....ਵੇਲਾ ਨਹੀਂ ਸੀ ਪੁੱਤ ਉਹਦੇ ਨਾਲ ਖਹਿਬੜਨ ਦਾ..."

ਆਪਣੇ ਬਾਪ ਦੇ ਕਹੇ ਇਹੋ ਬੋਲ ਯਾਦ ਕਰਦਾ ਉਹ ਸੋਚ ਰਿਹਾ ਸੀ ਕਿ ਹੁਣ ਉਹ ਲੜੇ ਤਾਂ ਕਿਸ ਨਾਲ ਲੜੇ?

'ਡੀ.ਪੀ. ਗੁਰਦਿਆਲ ਸਿੰਘ ਨਾਲ?'

'ਤਾਏ ਜੋਰੇ ਨਾਲ?'

'ਸਰਪੰਚ ਸੁੱਚਾ ਸਿੰਘ ਨਾਲ?'

'ਜਾਂ ਆਪਣੀ ਹੀ ਮਾਂ ਨਾਲ?'

'ਜਾਂ ਫਿਰ ਕੀ ਖੁਦ ਉਹ ਆਪਣੇ ਆਪ ਨਾਲ ਹੀ ਲੜੇ?' ਸੋਚਦਿਆਂ ਸੋਚਦਿਆਂ ਵੱਟੀ ਕਚੀਚੀ ਦੀ ਦਾਬ ਪਲਟ ਕੇ ਉਹਦੀਆਂ ਅੱਖਾਂ ਦੇ ਅੰਦਰ ਕਿਤੇ ਜਾ ਪਈ.... ਤੇ ਉੱਥੋਂ ਪਰਲ-ਪਰਲ ਅੱਥਰੂ ਵਹਿ ਤੁਰੇ... ਡੱਗਾ ਵੱਜਦਾ ਰਿਹਾ..... ਕਿਸੇ ਤਰ੍ਹਾਂ ਉਹਨੇ ਪੀ.ਟੀ. ਪੂਰੀ ਕੀਤੀ।.... ਏਦਾਂ ਹੀ ਬੇਜਾਨ ਜਿਹਾ ਹੋ ਕੇ ਉਹ ਆਪਣੀ ਜਮਾਤ ਦੀ ਕਤਾਰ ਵਿਚ ਲੱਗਾ, ਕਲਾਸ ਰੂਮ ਵਿਚ ਜਾ ਕੇ ਆਪਣੇ ਡੈਸਕ 'ਤੇ ਬੈਠ ਗਿਆ....ਜਮਾਤ ਦੇ ਇਨਚਾਰਜ ਸਮਾਜਕ ਸਿੱਖਿਆ ਦੇ ਅਧਿਆਪਕ ਜਸਵੰਤ ਸਿੰਘ ਨੇ ਹਾਜ਼ਰੀ ਲਗਾਉਣੀ ਸ਼ੁਰੂ ਕਰ ਦਿੱਤੀ।

"ਸਰਪੰਚਾ!... ਸਰਪੰਚਾ!...ਸਰਪੰਚਾ!.."

"ਪੀ. ਟੀ. ਕਰਦੈਂ ਕਿ ਆਪਣੇ ਤਾਏ ਦੀ ਮੈਸੂ ਦੀਆਂ ਧਾਰਾਂ ਕੱਢਦੈਂ?... ਤਾਏ ਦੀ ਮੈਸੂ ਦੀਆਂ ਧਾਰਾਂ ਕੱਢਦੈਂ...ਤਾਏ ਦੀ ਮੈਸੂ ਦੀਆਂ ਧਾਰਾਂ ਕੱਢਦੈਂ... "

"ਇਹੋ ਜਿਹੇ ਮੌਕੇ ਵਿੱਦਿਆ ਵੀਚਾਰੀ ਦੀ ਐ.. ਵਿੱਦਿਆ ਵੀਚਾਰੀਦੀ ਐ... ਵਿੱਦਿਆ ਵੀਚਾਰੀਦੀ ਐ... ਪੁੱਤ!"

"ਮੈਂ ਸਰਪੰਚਾਂ ਦਾ ਗੋਹਾ ਕੂੜਾ ਕਰਦੀ ਫਿਰਾਂ...ਗੋਹਾ ਕੂੜਾ ਕਰਦੀ ਫਿਰਾਂ...ਗੋਹਾ ਕੂੜਾ ਕਰਦੀ ਫਿਰਾਂ"

"ਤੇ ਤੂੰ ਪਿੰਡ 'ਚ ਸੈਲੇ-ਵੈਲੇ ਕਰੇਂ ਲਹੂ ਪੀਣੀਏਂ ਜੋਕੇ!.. ਲਹੂ ਪੀਣੀਏਂ ਜੋਕੇ!.. ਲਹੂ ਪੀਣੀਏਂ ਜੋਕੇ!"

"ਉਹ ਤਾਂ ਤੇਰੇ ਤਾਏ ਦਾ ਗੋਹਾ ਕੂੜਾ ਕਰਦੀ ਐ ਅੱਜ ਕੱਲ੍ਹ.......ਸਾਡੇ ਘਰ ਆ ਕੇ ਉਹਨੇ ਹੁਣ ਕੀ ਬਤਾਊਂ ਲੈਣੇ ਐਂ?...ਬਤਾਊਂ ਲੈਣੇ ਐਂ...ਬਤਾਊਂ ਲੈਣੇ ਐਂ.."

"ਉਹ ਆਪਣੀ ਜਗ੍ਹਾ ਸਹੀ ਸੀ ਤੇ ਮੈਂ ਆਪਣੀ ਜਗ੍ਹਾ।... ਆਪਣੀ ਜਗ੍ਹਾ।...ਆਪਣੀ ਜਗ੍ਹਾ... ਆਪਣੀ ਜਗ੍ਹਾ..."

ਜਮਾਤ ਦੇ ਕਮਰੇ ਵਿਚ 'ਆਪਣੀ ਜਗ੍ਹਾ ਬੈਠੇ' ਭੋਲੇ ਦੇ ਅੰਦਰ ਵਾਰ ਵਾਰ ਮੱਚ ਰਹੇ ਏਸੇ ਸ਼ੋਰ ਵਿਚ ਉਸ ਨੂੰ ਪਤਾ ਹੀ ਨਹੀਂ ਲੱਗਾ ਕਿ ਮਾਸਟਰ ਜਸਵੰਤ ਸਿੰਘ ਨੇ ਉਹਦਾ 'ਰੋਲ ਨੰਬਰ 17', ਅਠਾਰਾਂ ਵਾਰ ਦੁਹਰਾਇਆ ਕਿ ਚੌਂਤੀ ਵਾਰ। ਸਿਰ 'ਤੇ ਵਰ੍ਹਦੇ ਪੱਥਰਾਂ ਵਰਗੇ, ਅੰਦਰੀ ਮੱਚੇ, ਇਸ ਸ਼ੋਰ ਵਿਚ ਉਹ ਸੁੰਨ ਹੋਇਆ ਬੈਠਾ ਸੀ। ਉਸਨੂੰ ਹੋਰ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ... ਕੰਨ ਬੋਲ਼ੇ ਹੋ ਗਏ ਸਨ...ਉਸਦੀਆਂ ਅੱਖਾਂ ਖਲਾਅ ਵਿਚੇ ਕਿਤੇ ਗੱਡੀਆਂ ਹੋਈਆਂ ਸਨ ਤੇ ਉਸ ਖਿਲਾਅ ਤੋਂ ਬਿਨਾਂ ਕੁਝ ਵੀ ਵਿਖਾਈ ਨਹੀਂ ਸੀ ਦੇ ਰਿਹਾ...

ਇਸ 'ਤੇ ਮਾਸਟਰ ਜਸਵੰਤ ਸਿੰਘ ਨੇ ਹਾਜ਼ਰੀ ਲੈਣੀ ਵਿਚੇ ਛੱਡ ਦਿੱਤੀ। ਉੱਠਿਆ, ਭੋਲੇ ਕੋਲ ਜਾ ਕੇ, ਉਸਨੇ ਉਹਦੀਆਂ ਪਥਰਾਈਆਂ ਅੱਖਾਂ ਅੱਗੇ, ਆਪਣੇ ਹੱਥ ਕਰਕੇ ਤਿੰਨ-ਚਾਰ ਵਾਰ ਹੇਠਾਂ ਉੱਤੇ ਲਹਿਰਾਏ। ਫਿਰ ਵੀ ਉਹਦੀ ਸੁਰਤ ਵਾਪਸ ਨਹੀਂ ਪਰਤੀ ਤਾਂ ਸਾਰੀ ਕਲਾਸ ਠਹਾਕਾ ਮਾਰ ਕੇ ਹੱਸ ਪਈ। ਭੋਲੇ ਨੇ ਵੇਖਿਆ ਸੀ ਕਿ ਉਹ ਸਭਨਾਂ ਲਈ ਓਥੇ ਮਜ਼ਾਕ ਦਾ ਪਾਤਰ ਬਣਿਆਂ ਬੈਠਾ ਸੀ। ਤੇ ਹੁਣ ਮਾਸਟਰ ਜਸਵੰਤ ਸਿੰਘ ਨੇ ਉਸਦਾ ਕੰਨ ਮਰੋੜਦਿਆਂ ਉਸਨੂੰ ਪੁੱਛਿਆ ਸੀ, "ਤੇਰਾ ਰੋਲ ਨੰਬਰ, ਹੁਣ ਮੈਂ ਵੀਹ ਵਾਰ ਦੁਹਰਾਵਾਂ!... ਤੂੰ ਮੈਨੂੰ ਐਂ ਦੱਸ, ਕੱਲ੍ਹ ਤੂੰ ਉੱਥੇ ਟੈਂਕੀ 'ਤੇ ਚੜ੍ਹਿਆ ਕੀ ਕਰਦਾ ਸੀ ਭਲਾ?....ਤੇਰਾ ਮਰਨ ਦਾ 'ਰਾਦਾ ਤਾਂ ਨੀ ਕਿਤੇ? ਤੈਨੂੰ ਲੈਣ ਮੈਂ ਮੁੰਡੇ ਭੇਜੇ; ਤੂੰ ਫੇਰ ਨੀ ਆਇਆ। ਸਾਡੇ ਖਾਤਰ ਥੋਡੇ ਮਨਾਂ 'ਚ ਕੋਈ ਇਜ਼ਤ ਬਾਕੀ ਬਚੀ ਐ ਕਿ ਨਹੀਂ?"

ਭੋਲੇ ਨੂੰ ਯਾਦ ਆਇਆ ਕਿ ਕਲ੍ਹ ਜਦੋਂ ਉਹ ਮੁੜ ਸਕੂਲ ਜਾਣ ਤੋਂ ਨਾਂਹ ਨੁੱਕਰ ਕਰਦਾ ਰਿਹਾ ਸੀ ਤਾਂ ਬੀਬੀ ਨੇ ਕੱਪੜੇ ਧੋਣ ਵਾਲੀ ਥਾਪੀ ਚੁੱਕ ਲਈ ਸੀ, "ਆਹ ਥਾਪੀ ਦੀਂਹਦੀ ਐ ਤੈਨੂੰ! ਮੌਰਾਂ 'ਤੇ ਪਊ ਦੈਂਗੜ-ਦੈਂਗੜ ਜੇ ਕਿਤੇ ਭੁੱਲਿਆ ਹੋਵੇਂ ਤਾਂ। ਸਕੂਲ ਜਾਹ ਚੁੱਪ ਕਰਕੇ!.... ਨਹੀਂ ਮੇਰੇ ਤੋਂ ਬੁਰਾ ਕੋਈ ਨੀ ਹਾਂ!... ਜੇ ਨਾ ਗਿਆ ਨਾ... ਤਾਂ ਸੁਣ ਲੈ ਫੇਰ ਕੰਨ ਖੋਲ੍ਹ ਕੇ ਸੌ ਦੀ ਇਕ! ਨਾਲੇ ਤਾਂ, ਅੱਜ ਕਰੂੰ, ਤੇਰੇ ਟੋਟੇ! ਤੇ ਨਾਲੇ ਆਪ, ਅੱਜੇ ਗਲ਼ ਫ਼ਾਹਾ ਲੈ ਕੇ ਮਰਜੂੰ ਮੈਂ!! ਫੇਰ ਨਾ ਕਹੀਂ ਬੀ ਦੱਸਿਆ ਨੀ...।" ਕਹਿੰਦਿਆਂ ਈ ਥਾਪੀ ਚੁੱਕੀ ਖੜ੍ਹੀ, ਹੱਡੀਆਂ ਦੀ ਮੁੱਠ ਜਿਹੀ ਜਾਪਦੀ, ਉਸਦੀ ਬੀਬੀ ਨੂੰ ਠੰਡੀ ਤ੍ਰੇਲੀ ਆ ਗਈ ਤੇ ਉਹਦੇ ਹੱਥੋਂ ਥਾਪੀ ਛੁਟ ਕੇ ਹੇਠਾਂ ਡਿੱਗ ਪਈ ਸੀ।

ਤੇ ਫਿਰ ਉਹਨੇ ਪੱਟਾਂ 'ਤੇ ਦੁਹੱਥੜ ਮਾਰੀ ਸੀ। ਉਹ ਵੈਣ ਪਾਉਂਦੀ, ਭੁੱਬਾਂ ਮਾਰਦੀ ਬੋਲੀ ਸੀ, "ਹਾਏ!.... ਲਹੂ ਪੀਣਾ ਲਿਐ ਏਸ ਨਿਕੰਮੀ 'ਲਾਦ ਨੇ ਮੇਰਾ!.... ਮੈਂ ਕਿੱਥੇ ਜਾਵਾਂ ਵੇ ਲੋਕੋ? ਹਾਏ ਓਏ! ਵੇ ਜੀਂਦੀ ਨੂੰ ਮਾਰ ਤਾ ਓਏ ਮੈਨੂੰ ਤੈਂ ਔਂਤਰਿਆ! ਓਏ ਰੱਬਾ ਮੇਰਿਆ! ਇਹਦੇ ਨਾਲੋਂ ਜਾਨ ਕੱਢ ਲੈਂਦਾ ਮੇਰੀ ਤੂੰ!!..." ਇਹ ਕਹਿੰਦਿਆਂ ਉਹ ਗਸ਼ ਖਾ ਕੇ ਡਿੱਗ ਪਈ ਸੀ।

"ਬੀਬੀ! ਬੀਅਬਈਈ!" ਕਹਿ ਕੇ ਉਹ, ਉਹਨੂੰ ਡਿੱਗਦੀ ਨੂੰ ਸਹਾਰਾ ਦੇਣ ਲਈ ਅੱਗੇ ਵਧਿਆ ਸੀ ਤੇ ਆਪਣੀਆਂ ਬਾਹਾਂ 'ਚ ਬੋਚ ਕੇ ਉਸਦਾ ਸਿਰ ਆਪਣੀ ਬੁੱਕਲ਼ ਵਿਚ ਓਦਾਂ ਈ ਰੱਖ ਲਿਆ ਸੀ ਜਿਵੇਂ ਅਕਸਰ ਹੀ ਕਦੇ, ਉਹਦੀ ਬੀਬੀ, ਉਹਦਾ ਸਿਰ ਆਪਣੀ ਬੁੱਕਲ਼ ਵਿਚ ਰੱਖ ਲਿਆ ਕਰਦੀ ਸੀ। ਪੋਲੇ-ਪੋਲੇ ਉਹਦਾ ਸਿਰ ਭੁੰਜੇ ਪਾ ਕੇ, ਝੱਟਪਟ ਅੰਦਰੋਂ ਬਾਲਟੀ ਚੋਂ ਪਾਣੀ ਲੈ ਕੇ ਉਹਦੇ ਮੂੰਹ 'ਤੇ ਛਿੱਟੇ ਮਾਰੇ ਸਨ। ਤੇ ਪਾਣੀ ਦਾ ਗਲਾਸ ਮੂੰਹ ਨੂੰ ਲਾਇਆ ਸੀ; ਹੋਸ਼ ਪਰਤੀ ਸੀ ਤਾਂ ਸਹਿਮੇ ਤੇ ਰੋਣਹਾਕੇ ਹੋਏ ਭੋਲੇ ਨੇ ਚੁੱਪਚਾਪ ਬਸਤਾ ਚੁੱਕ ਕੇ ਮੋਢੇ ਨਾਲ ਟੰਗ ਲਿਆ ਸੀ।

ਚੁੱਪਚਾਪ ਇਕ ਵਾਰ ਤਾਂ ਸਕੂਲ ਨੂੰ ਤੁਰ ਪਿਆ ਸੀ। ਪਰ ਫਿਰ ਸਕੂਲ ਜਾਂਦੇ-ਜਾਂਦੇ ਰਾਹ ਵਿਚ ਉਹਦੀ ਮਾਂ ਦੇ ਸ਼ਬਦ,ਕਿਸੇ ਭੂਤ-ਚੁੜੇਲ ਦੀ ਤਰ੍ਹਾਂ, ਉਹਨੂੰ ਚੰਬੜ ਗਏ ਸਨ। ਤੁਰੇ ਜਾਂਦਿਆਂ ਨੂੰ ਵਾਰ ਵਾਰ ਸੁਣ ਰਹੇ ਸਨ:

"ਨਾਲੇ ਤਾਂ ਕਰੂੰ ਤੇਰੇ ਟੋਟੇ!... ਤੇ ਨਾਲੇ ਆਪ ਗਲ਼ ਫਾਹਾ ਲੈ ਕੇ ਮਰਜੂੰ ਮੈ!"

"ਜੀਂਦੀ ਨੂੰ ਮਾਰ ਤਾ ਮੈਨੂੰ ਤੈਂ! ਓਏ ਰੱਬਾ ਮੇਰਿਆ! ਇਹਦੇ ਨਾਲੋਂ ਜਾਨ ਕੱਢ ਲੈਂਦਾ ਮੇਰੀ ਤੂੰ!!"

ਉਹਨੂੰ ਚੰਬੜੀਆਂ, ਇਹ ਭੂਤਾਂ-ਚੁੜੇਲਾਂ, ਸਕੂਲ ਜਾਂਦੇ-ਜਾਂਦੇ ਨੂੰ, ਕਦੋਂ ਪਿੰਡ ਦੀ ਪਾਣੀ ਵਾਲੀ ਟੈਂਕੀ ਵੱਲ ਲੈ ਮੁੜੀਆਂ ਸਨ, ਉਹਨੂੰ ਪਤਾ ਹੀ ਨਹੀਂ ਸੀ ਲੱਗਾ। ਟੈਂਕੀ ਪਿੰਡ ਵਿਚ ਸਭ ਤੋਂ ਉੱਚੀ ਬਣੀ ਹੋਈ ਸੀ, ਏਨੀ ਉੱਚੀ ਕਿ ਇੱਥੋਂ ਚੜ੍ਹ ਕੇ ਖੰਨੇ ਸ਼ਹਿਰ ਦਾ ਸਿਟੀ ਟਾਵਰ ਤੇ ਹੋਰ ਬਹੁਤ ਸਾਰੀਆਂ ਇਮਾਰਤਾਂ ਦਿਖਾਈ ਦਿੰਦੀਆਂ ਸੀ।....

ਤੇ 'ਚਿੰਬੜੇ ਭੂਤ' ਦਾ ਧੱਕਿਆ ਭੋਲਾ ਉਸ ਬਹੁਤ ਉੱਚੀ ਬਣੀ ਟੈਂਕੀ ਦੀਆਂ ਪਉੜੀਆਂ ਚੜ੍ਹਦਾ ਸੋਚ ਰਿਹਾ ਸੀ 'ਜੇ ਬੀਬੀ ਦੇ ਗਲ਼ ਫਾਹਾ ਲੈ ਕੇ ਮਰਨ ਤੋਂ ਪਹਿਲਾਂ, ਉਹ ਖੁਦ ਉਸ ਟੈਂਕੀ ਤੋਂ ਛਾਲ਼ ਮਾਰ ਕੇ ਮਰ ਜਾਵੇ ਤਾਂ ਉਹਦੀ ਬੀਬੀ ਦਾ ਕੀ ਹਾਲ ਹੋਵੇਗਾ!... ਉਹ ਤਾਂ ਪਾਗਲ ਹੋ ਜਾਵੇਗੀ....' ਸੋਚਦਾ-ਸੋਚਦਾ ਉਹ ਟੈਂਕੀ ਦੀਆਂ ਪਉੜੀਆਂ ਚੜ੍ਹ ਕੇ ਉਸਦੇ ਸਿਖਰ ਜਾ ਪਹੁੰਚਿਆ ਸੀ।

ਇੱਥੋਂ ਖੜ੍ਹ ਕੇ ਉਹਨੂੰ ਆਪਣਾ ਘਰ ਸਾਫ਼ ਦਿਖਾਈ ਦਿੰਦਾ ਸੀ। 'ਜੇ ਉਹ ਹੋਰ ਕੁਝ ਨਹੀਂ ਸੀ ਕਰ ਸਕਦਾ ਤਾਂ ਘੱਟ ਤੋਂ ਘੱਟ ਆਪਣੇ ਘਰ ਨੂੰ ਉੱਥੇ ਬੈਠ ਕੇ ਵੇਖ ਤਾਂ ਸਕਦਾ ਸੀ ਨਾ!....' ਇਹੋ ਸੋਚਕੇ ਉਹ ਓਥੇ ਈ ਬੈਠ ਗਿਆ। ਲੱਤਾਂ, ਟੈਂਕੀ ਦੁਆਲ਼ੇ ਦੀ ਰੇਲਿੰਗ ਚੋਂ ਬਾਹਰ ਕੱਢ ਕੇ ਹੇਠਾਂ ਲਮਕਾ ਲਈਆਂ, ਰੇਲਿੰਗ ਦੀਆਂ ਪਾਈਪਾਂ ਨੂੰ ਗਲਵੱਕੜੀ ਜਿਹੀ ਪਾ ਲਈ। ਤੇ ਉੱਥੋਂ ਬੈਠ ਕੇ, ਸਾਫ਼ ਦਿਖਾਈ ਦਿੰਦੇ, ਆਪਣੇ ਘਰ ਵੱਲ ਵੇਖਣ ਲੱਗਾ।

ਉਹ, ਸਕੂਲ 'ਚ ਛੁੱਟੀ ਹੋਣ ਤਕ, ਸਾਰਾ ਸਮਾਂ, ਉੱਥੇ ਈ ਬੈਠ ਕੇ ਆਪਣੀ ਬੀਬੀ ਨੂੰ, ਘਰ ਦੇ ਅੰਦਰ-ਬਾਹਰ ਆਉਂਦੀ ਜਾਂਦੀ ਵੇਖਦਾ ਰਿਹਾ। ਇਸ ਦੌਰਾਨ ਉਸਨੇ ਵੇਖਿਆ ਕਿ ਉਸਦਾ ਤਾਇਆ ਜੋਰਾ ਸਿਰ 'ਤੇ ਪੱਠਿਆਂ ਦੀ ਪੰਡ ਚੁੱਕੀ, ਉਹਨਾਂ ਦੇ ਘਰ ਆਇਆ ਸੀ। ਟੋਕੇ ਵਾਲੀ ਮਸ਼ੀਨ ਉੱਤੇ ਪੱਠੇ ਕੁਤਰੇ ਸਨ। ਉਸਦੀ ਬੀਬੀ, ਇਸ ਸਮੇਂ ਰੁੱਗ ਲਗਾ ਰਹੀ ਸੀ...

ਕੰਮੋਂ ਵਿਹਲਾ ਹੋ ਕੇ ਉਹ ਕੰਧ ਨਾਲ ਡਾਹੀ ਮੰਜੀ 'ਤੇ ਬਹਿ ਗਿਆ। ਬੀਬੀ ਅੰਦਰ ਚਲੀ ਗਈ ਤੇ ਮਗਰੋਂ ਥਾਲ਼ 'ਚ ਧਰੇ ਭਾਫ਼ਾਂ ਛੱਡਦੇ ਦੋ ਗਿਲਾਸ ਲਿਆਈ। ਤੇ ਦੋਵੇਂ, ਚਾਹ ਦੀਆਂ ਚੁਸਕੀਆਂ ਭਰਦੇ, ਪਤਾ ਨਹੀਂ ਕੀ ਗੱਲਾਂ ਕਰਦੇ ਰਹੇ। ਇਸ ਸਮੇਂ ਭੋਲੇ ਦੇ ਮਨ ਵਿਚ ਤਸੱਲੀ ਦਿੰਦਾ ਪਰ ਇਕ ਅਜੀਬ ਜਿਹਾ ਖਿਆਲ ਆਇਆ ਸੀ, "ਮੈਂ ਐਵੇਂ ਈ ਫਿਕਰ ਕਰਦਾਂ। ਮੇਰੀ ਮਾਂ ਗਲ਼ ਫਾਹਾ ਲੈ ਕੇ ਨਹੀਂ ਮਰੂਗੀ!"

ਤੇ ਕੁਝ ਚਿਰ ਪਿੱਛੋਂ ਟਿਕਟਿਕੀ ਲਗਾ ਕੇ ਆਪਣੇ ਘਰ ਵੱਲ ਤੱਕਦੇ, ਭੋਲੇ ਦੀ ਪਿੱਠ ਪਿੱਛੇ, ਮਾਸਟਰ ਜਸਵੰਤ ਸਿੰਘ ਦੇ ਭੇਜੇ ਮੁੰਡਿਆਂ, ਲਾਡੀ ਤੇ ਦੀਪੀ ਨੇ ਆ ਕੇ ਪੋਲਾ ਜਿਹਾ ਧੱਫਾ ਮਾਰਿਆ ਸੀ, ਜਿਸ ਨਾਲ ਉਹਨੇ ਗਿਰਨ ਦੇ ਡਰ ਤੋਂ, ਇਕ ਦਮ ਤ੍ਰਭਕ ਕੇ ਰੇਲਿੰਗ ਨੂੰ ਘੁੱਟ ਕੇ ਫੜਦਿਆਂ, ਪਿੱਛੇ ਪਰਤ ਕੇ ਵੇਖਿਆ ਸੀ। ਦੰਦ ਕੱਢਦੇ ਦੀਪੀ ਨੇ ਫਿਰ ਉਹਨੂੰ ਟਿੱਚਰ ਕੀਤੀ ਸੀ, "ਦੇਖੀਂ ਸਰਪੰਚਾ! ਹੈਥੇ ਬੈਠਾ ਕੀ ਸ਼ਿਕਾਰ ਖੇਡਦੈਂ? ਚੱਲ ਤੈਨੂੰ ਪੂਰਵਜਾਂ ਨੇ ਚੇਤੇ ਕੀਤੈ!" ਮਾਸਟਰ ਜਸਵੰਤ ਸਿੰਘ ਦਾ ਇਹੋ ਨਾਂ ਉਹਨਾਂ ਨੇ ਰੱਖਿਆ ਹੋਇਆ ਸੀ; ਉਹ ਅਕਸਰ ਸਮਾਜਕ ਸਿੱਖਿਆ ਪੜ੍ਹਾਉਂਦਿਆਂ ਦੱਸਿਆ ਕਰਦਾ ਸੀ ਕਿ ਬਾਂਦਰ ਮਨੁੱਖ ਦੇ ਪੂਰਵਜ ਤੇ ਵੱਡੇ ਵਡੇਰੇ ਹਨ।

ਭੋਲੇ ਨੂੰ ਉਹਨਾਂ ਦਾ ਇਸ ਮੌਕੇ ਮਜ਼ਾਕ ਕਰਨਾ ਬਿੱਛੂ ਦੇ ਡੰਗ ਵਰਗਾ ਲੱਗਿਆ ਸੀ। ਉਹ ਹੂਰੇ ਉਘਾਰ ਕੇ ਉਹਨਾਂ ਨੂੰ ਮਾਰਨ ਡਹਿ ਪਿਆ ਸੀ, "ਖੜ੍ਹ ਜੋ! ਮੇਰੇ ਸਾਲੇ ਜ਼ਖਮਾਂ 'ਤੇ ਲੂਣ ਭੁੱਕਦੇ ਐਂ। ਜੇ ਮੈਂ ਸਰਪੰਚ ਆਂ ਤਾਂ ਸਾਲ਼ਿਆ ਤੂੰ ਲੰਬੜ ਐਂ...." ਉਹਨੇ ਵੀ ਦੀਪੀ ਨੂੰ, ਜੀਹਦੀ ਮਾਂ ਲੰਬੜਾਂ ਦੇ ਘਰ ਗੋਹਾ ਕੂੜਾ ਕਰਦੀ ਸੀ, ਕਹਿ ਦਿੱਤਾ ਸੀ...

ਗੱਲ ਵਧ ਸਕਦੀ ਸੀ। ਪਰ ਥਾਂ ਥੋੜ੍ਹੀ ਸੀ...ਆਖਰਕਾਰ ਲਾਡੀ ਤੇ ਦੀਪੀ ਕਿਸੇ ਤਰ੍ਹਾਂ ਕਿਸੇ ਝਗੜੇ ਨੂੰ ਟਾਲ਼ ਕੇ, ਉਹਨੂੰ ਉੱਥੇ ਹੀ ਛੱਡ ਕੇ ਪਉੜੀਆਂ ਉੱਤਰਨ ਲੱਗੇ। ਫਿਰ ਵੀ ਉੱਤਰਦਿਆਂ-



ਉੱਤਰਦਿਆਂ ਦੀਪੀ ਨੇ ਲਲਕਾਰਾ ਮਾਰਿਆ ਸੀ, "ਬੈਠਾ ਰਹੀਂ ਹੁਣ ਹੈਥੇ ਈ ਜੇ ਆਪਣੇ ਪਿਉ ਦਾ ਪੁੱਤ ਐਂ ਤਾਂ! ਆਉਂਦੇ ਤੇਰਾ ਪੂਰਵਜ ਤੇਰਾ ਗੋਤ ਪੁੱਛਣ। ਉਹੀ ਕਰਾਊ ਤੈਨੂੰ ਤੇਰੇ ਦਾਦੇ-ਪੜਦਾਦੇ ਚੇਤੇ...."

....."ਸਕੂਲ ਤੂੰ ਨੀ ਵੜਦਾ। ਕੋਈ ਕੰਮ ਤੂੰ ਨੀ ਕਰਦਾ। ਤੇਰੀ ਮਾਂ ਓਦਣ ਪੇਰੈਂਟਸ ਮੀਟਿੰਗ 'ਚ ਦੱਸਦੀ ਸੀ ਕਿ ਤੂੰ ਕਦੇ ਤਾਂ ਤਾਏ ਦੇ ਮੋਟਰ ਸਾਈਕਲ 'ਤੇ ਚੜ੍ਹਿਆ, ਅੱਜ ਕੱਲ ਪਿੰਡ ਦੇ ਚੱਕਰ ਕੱਢਦਾ ਫਿਰਦੈਂ ਤੇ ਕਦੇ ਉਹਦੀਆਂ ਮੱਝਾਂ ਦੀਆਂ ਪੂਛਾਂ ਮਰੋੜਦਾ ਫਿਰਦੈਂ... ਉਹ ਤੇਰਾ ਐਨਾਂ ਫਿਕਰ ਕਰਦੀ ਐ... ਤੇ ਤੂੰ ਐਂ ਕਿ... ਪੁੱਤ ਪੜ੍ਹਨੈ ਕਿ ਨਹੀਂ ਪੜ੍ਹਨਾਂ ਤੂੰ?" ਉਹਨਾਂ ਦਾ ਉਹੋ ਪੂਰਵਜ, ਮਾਸਟਰ ਜਸਵੰਤ ਸਿੰਘ ਹੁਣ ਭੋਲੇ ਦੇ ਕੰਨ ਮਰੋੜਦਾ ਉਸਨੂੰ ਪੁੱਛ ਰਿਹਾ ਸੀ।

ਕੰਨਾਂ ਤੋਂ ਫੜਿਆ ਭੋਲਾ ਕੁਝ ਚਿਰ ਤਾਂ ਉਂਝ ਹੀ, ਸੁੰਨ ਹੋਇਆ ਨੀਵੀਂ ਪਾਈ ਖੜ੍ਹਾ ਰਿਹਾ। ਫਿਰ ਅਚਾਨਕ ਆਪਣੇ ਆਪ ਉਸ ਦੇ ਹੱਥ ਜੁੜ ਗਏ ਸਨ ਤੇ ਜੋੜੇ ਹੱਥਾਂ ਨਾਲ ਉਸਤੋਂ ਇਹੋ ਕਹਿ ਹੋਇਆ ਸੀ, "ਸਰ! ਮੇਰਾ ਨਾਮ ਕੱਟ ਦੋ ਜੀ ਤੁਸੀਂ! ਮੈਂ ਨਹੀਂ ਪੜ੍ਹਨਾ...." ਇਹ ਕਹਿੰਦਿਆਂ ਉਹਦੀਆਂ ਅੱਖਾਂ ਭਰ ਆਈਆਂ ਸੀ, ਨਾਲ ਈ ਉਸਦੀ ਧੌਣ ਰਤਾ ਨੀਵੀਂ ਹੋ ਗਈ ਸੀ...

ਸੁਣ ਕੇ ਮਾਸਟਰ ਜਸਵੰਤ ਸਿੰਘ ਨੇ ਨੀਵੀਂ ਪਾਈ ਖੜ੍ਹੇ ਭੋਲੇ ਦਾ ਕੰਨ ਛੱਡ ਕੇ ਆਪਣੇ ਹੱਥਾਂ ਨਾਲ ਆਪਣੇ ਲੱਕ ਨੂੰ ਫੜ ਲਿਆ ਸੀ, ਉਸਦੀ ਜਾਣੀ-ਪਛਾਣੀ ਤੇ ਬੰਦੇ ਨੂੰ ਅਕਸਰ ਹੀ ਪੈਰੋਂ ਕੱਢ ਦੇਣ ਵਾਲੀ ਆਵਾਜ਼ ਕਮਰੇ ਵਿਚ ਗੂੰਜੀ ਸੀ, "ਅੱਛਿਆ! ਤਾਂ ਚੱਲ ਫੇਰ ਕੱਟਿਆ ਤੇਰਾ ਨਾਮ ਅੱਜ ਤੋਂ!!......ਪਰ ਤੂੰ ਮੈਨੂੰ ਐਂ ਦੱਸ ਜੇ ਤੂੰ ਪੜ੍ਹਨਾ ਨਹੀਂ ਤਾਂ ਕਰੇਂਗਾ ਕੀ?"

ਇਹੋ, ਉਹ ਅਸਲ ਸੁਆਲ ਸੀ, ਜਿਸਦਾ ਜਵਾਬ ਉਹ ਕਿੰਨੇਂ ਈ ਦਿਨਾਂ ਤੋਂ ਸੋਚਦਾ ਆਉਂਦਾ ਸੀ। ਮਾਸਟਰ ਜਸਵੰਤ ਸਿੰਘ ਦੇ ਪੁੱਛੇ ਇਸ ਸੁਆਲ ਦੇ ਜਵਾਬ ਵਿਚ ਉਹਦੀ ਜੀਭ ਤਾਲੂ ਨਾਲ ਚਿਪਕ ਗਈ; ਉਸਨੂੰ ਗਸ਼ ਖਾ ਕੇ ਡਿੱਗੀ ਆਪਣੀ ਬੀਬੀ ਚੇਤੇ ਆਈ ਤੇ... ਤੇ ਵੇਲ਼ੇ ਕੁਵੇਲ਼ੇ ਮੁਸ਼ਕਲ ਹਾਲਾਤ ਵਿਚ ਵਿੱਦਿਆ ਵੀਚਾਰਨ ਲਈ ਕਹਿਣ ਵਾਲਾ ਬਾਪੂ ਚੇਤੇ ਆਇਆ ਸੀ... ਤੇ ਚੇਤੇ ਆਇਆ ਕਿ...

...ਉਸਦਾ ਗੱਚ ਭਰ ਆਇਆ। ਅੱਖਾਂ ਅੱਗੇ ਭੰਬੂ ਤਾਰੇ ਨੱਚਣ ਲੱਗੇ। ਪਰ ਫਿਰ ਉਸਨੇ ਆਪਣੀਆਂ ਅੱਖਾਂ ਪੂੰਝੀਆਂ।

ਤੇ ਫਿਰ ਇਕ ਦਮ ਬਰਸਾਤ ਮਗਰੋਂ ਨਿੱਖਰੇ ਆਕਾਸ਼ ਵਾਂਗ, ਸਭ ਕੁਝ ਸਪਸ਼ਟ ਹੋ ਗਿਆ; ਉਸਦੀਆਂ, ਤਾਜ਼ੀਆਂ ਪੂੰਝੀਆਂ ਅੱਖਾਂ ਵਿਚ ਸਿੱਲ੍ਹ ਜਿਹੀ ਤਾਂ ਅਜੇ ਬਚੀ ਹੋਈ ਸੀ ਪਰ ਉਹਨਾਂ ਅੱਗੇ ਕੋਈ ਧੁੰਦ ਬਾਕੀ ਨਹੀਂ ਸੀ ਰਹੀ... ਹੁਣ, ਆਪਣੇ ਮੂਹਰੇ ਸਵਾਲੀਆ ਚਿੰਨ੍ਹ ਬਣੇ ਖੜ੍ਹੇ ਮਾਸਟਰ ਜਸਵੰਤ ਸਿੰਘ ਦੇ ਸਨਮੁਖ, ਨੀਵੀਂ ਪਾਈ ਆਪਣੀ ਧੌਣ, ਉਸਨੇ ਉੱਚੀ ਚੁੱਕੀ ਸੀ; ਇਕ ਟੱਕ ਸਿੱਧਾ ਉਸਦੀਆਂ ਅੱਖਾਂ ਵਿਚ ਤੱਕਦਾ, ਉਹ ਉਸਦੇ ਸਵਾਲ ਦੇ ਜਵਾਬ ਵਿਚ ਹੌਸਲਾ ਕਰ ਕੇ ਬੋਲਿਆ ਸੀ,"ਇਹ ਤਾਂ ਨਹੀਂ ਜੀ ਮੈਨੂੰ ਅਜੇ ਪਤਾ... ਬਈ ਮੈਂ ਕੀ ਕਰੂੰਗਾ। ..... ਪਰ ਆਪਣੇ ਬਾਪੂ ਨੂੰ ਆਪਣੀ ਬੋਲੀ..." ਇਸ ਤੋਂ ਅੱਗੇ ਕੁਝ ਕਹਿਣ ਲੱਗਾ ਤਾਂ ਉਹਦੀ ਲੇਰ ਜਿਹੀ ਨਿਕਲ ਗਈ। ਪਰ ਇਕ ਵਾਰ ਫਿਰ ਕੁਝ ਆਪਣੇ-ਆਪ ਨੂੰ ਸੰਭਾਲ ਕੇ,ਆਪਣੇ ਬਸਤੇ ਨੂੰ ਹੱਥ ਪਾਉਂਦਿਆਂ, ਉਹ ਫਿਰ ਬੋਲਿਆ ਸੀ, "...ਘੱਟ ਤੋਂ ਘੱਟ ਬੀਬੀ ਨੂੰ ਸਰਪੰਚਾਂ ਦਾ ਗੋਹਾ ਕੂੜਾ ਤਾਂ ਨਹੀਂ ਕਰਨ ਦਿੰਦਾ ਜੀ ਮੈਂ!..." ਕਹਿੰਦਿਆਂ ਉਸਨੇ ਆਪਣਾ ਬਸਤਾ ਚੁੱਕ ਲਿਆ ਅਤੇ ਭੁੱਬਾਂ ਮਾਰਦਾ ਬਾਹਰ ਨਿਕਲ ਗਿਆ...। 000

***( ਬੀ-4/287, ਨੰਦੀ ਕਾਲੋਨੀ, ਖੰਨਾ- 141401***
***ਮੋਬਾਈਲ : 94643-71689)***

# ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ: ਬਲਜੀਤ ਬਾਸੀ

ਸ਼੍ਰੇਣੀਬਧ ਸਮਾਜ ਵਿਚ ਦਮਿਤ ਸ਼੍ਰੇਣੀ ਦੇ ਲੋਕਾਂ ਲਈ ਆਪਣੀ ਹੈਸੀਅਤ ਤੋਂ ਉਪਰ ਉਠ ਸਕਣਾ ਬੇਹੱਦ ਮੁਸ਼ਕਿਲ ਹੁੰਦਾ ਹੈ। ਪੂੰਜੀਵਾਦ ਨੇ ਭਾਵੇਂ ਵਿਅਕਤੀਗਤ ਪੱਧਰ 'ਤੇ ਅਜਿਹੀ ਜਕੜ ਨੂੰ ਕੁਝ ਹੱਦ ਤਕ ਤੋੜਿਆ ਹੈ ਪਰ ਸਮੁੱਚੇ ਤੌਰ 'ਤੇ ਆਰਥਿਕ ਸਮਾਜਕ ਬਰਾਬਰੀ ਇਹ ਪ੍ਰਬੰਧ ਵੀ ਨਹੀਂ ਦੇ ਸਕਿਆ ਭਾਵੇਂ ਇਸ ਦਾ ਨਾਹਰਾ ਏਹੀ ਸੀ। ਭੂਪਵਾਦੀ ਪ੍ਰਬੰਧ ਅਧੀਨ ਤਾਂ ਇਹ ਜਕੜਨ ਹੋਰ ਵੀ ਕਠੋਰ ਸੀ। ਧਰਮ ਨੇ ਵੀ ਕਈ ਹਾਲਤਾਂ ਵਿਚ ਅਜਿਹੀ ਸਥਿਤੀ ਨੂੰ ਸਬਰ ਸਬੂਰ ਕਰਕੇ ਸਵੀਕਾਰ ਕਰਨ ਦੀ ਸਿੱਖਿਆ ਦਿੱਤੀ ਹੈ ਜਿਵੇਂ 'ਦੇਖਿ ਪਰਾਈ ਚੋਪੜੀ ਨਾ ਤਰਸਾਇ ਜੀਉ' ਤੁਕ ਵਿਚ ਫਰੀਦ ਨੇ ਫਰਮਾਇਆ ਹੈ। 'ਕੀ ਲੈਣਾ ਵੱਡਿਆਂ ਬਣਕੇ ਗਰੀਬੀ ਚੰਗੀ ਹੁੰਦੀ ਹੈ', ਜਿਹੀਆਂ ਲੋਕੋਕਤੀਆਂ ਵਿਚ ਨਾ ਸਿਰਫ ਗ਼ਰੀਬੀ ਨੂੰ ਵਡਿਆਇਆ ਹੀ ਗਿਆ ਹੈ ਬਲਕਿ ਇਸ ਨੂੰ ਵਾਂਛਿਤ ਸਮਝਿਆ ਗਿਆ ਹੈ। ਭਾਰਤ ਦੀ ਜਾਤੀ ਵਿਵਸਥਾ ਨੇ ਤਾਂ ਮਨੁੱਖ ਦੀ ਹੋਣੀ ਨੂੰ ਇਕ ਤਰ੍ਹਾਂ ਜੂੜ ਕੇ ਹੀ ਰੱਖ ਦਿੱਤਾ ਭਾਵੇਂ ਕਿ ਭਾਰਤੀ ਸਮਾਜ ਵਿਚ ਵੀ ਜਾਤੀਆਂ ਦੇ ਉਪਰ ਉਠਣ ਦੀਆਂ ਮਿਸਾਲਾਂ ਮਿਲਦੀਆਂ ਹਨ। ਅਜਿਹੇ ਸਮਾਜ ਵਿਚ ਆਮ ਮਨੁੱਖ ਦੀ ਲਾਚਾਰੀ ਪ੍ਰਗਟਾਉਂਦੇ ਕਈ ਮੁਹਾਵਰੇ ਕਹਾਵਤਾਂ ਹੋਂਦ ਵਿਚ ਆਈਆਂ। ਅੱਜ ਕੱਲ ਵੀ, 'ਘਾਹੀਆਂ ਨੇ ਘਾਹ ਹੀ ਖੋਤਣਾ' ਜਿਹੀ ਉਕਤੀ ਆਮ ਹੀ ਸੁਣਨ ਨੂੰ ਮਿਲਦੀ ਹੈ। ਅਜਿਹੇ ਸਮਾਜ ਵਿਚ ਜੇ ਮਾੜਾ ਮੋਟਾ ਕੁਝ ਹਾਸਲ ਹੋ ਵੀ ਜਾਵੇ ਤਾਂ ਇਸ ਦੀ ਸੀਮਾ ਜਾਣਦੇ ਹੋਏ ਕਹਿ ਦਿੱਤਾ ਜਾਂਦਾ ਹੈ ਕਿ 'ਜਵਾਲੇ ਨੇ ਕਿਹੜਾ ਸ਼ਾਹ ਹੋ ਜਾਣਾ ਹੈ'। ਕੋਈ ਆਪਣੀ ਔਕਾਤ ਤੋਂ ਉਪਰ ਉਠਣ ਦਾ ਹੌਸਲਾ ਵੀ ਕਰੇ ਤਾਂ ਸਾਥੀਆਂ ਵੱਲੋਂ 'ਜਾਤ ਦੀ ਕੋਹੜਕਿਰਲੀ ਤੇ ਸ਼ਤੀਰਾਂ ਨੂੰ ਜੱਫੇ' ਜਿਹੀ ਕਹਾਵਤ ਸੁਣਾ ਕੇ ਉਸਦੀ ਪਹਿਲਕਦਮੀ ਨੂੰ ਠਿੱਠ ਕਰ ਦਿੱਤਾ ਜਾਂਦਾ ਹੈ। ਗੱਲ ਕੀ, 'ਓੜਕ ਬੱਚਾ ਮੂਲਿਆ ਤੂੰ ਹੱਟੀ ਬਹਿਣਾ' ਅਨੁਸਾਰ ਮਨੁੱਖ ਲਈ ਸਮਾਜ ਵਿਚ ਉੱਚਾ ਉਠਣ ਲਈ ਬਹੁਤੇ ਮੌਕੇ ਨਸੀਬ ਨਹੀਂ ਹਨ।

ਅਜਿਹੇ ਨਸੀਬਾਂ ਨੂੰ ਹੀ ਸੈਂਕੜੇ ਵਰ੍ਹਿਆਂ ਤੋਂ ਵਿਅਕਤ ਕਰਦਾ ਆ ਰਿਹਾ ਇਕ ਅਖਾਣ ਹੈ, 'ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ'। ਕਿਸਮਤ ਦੇ ਬਲੀਏ ਰਾਜਾ ਭੋਜ ਦੇ ਟਾਕਰੇ 'ਤੇ ਆਮ ਆਦਮੀ ਗੰਗੂ ਇਕ ਅਣਹੋਇਆ ਸੁਪਨਸਾਜ਼ ਬਣਕੇ ਰਹਿ ਜਾਂਦਾ ਹੈ। ਭੁੱਖੇ ਲੋਕਾਂ ਦੀਆਂ ਨਜ਼ਰਾਂ ਵਿਚ ਭੋਜ ਇਕ ਐਸੇ ਖੁਸ਼ਕਿਸਮਤ ਆਦਮੀ ਦਾ ਨਾਂ ਹੈ ਜੋ ਢਿੱਡ ਭਰਕੇ ਭੋਜਨ ਕਰਦਾ ਜ਼ਿੰਦਗੀ ਦੇ ਬੁੱਲੇ ਲੁੱਟਦਾ ਹੈ। ਪੰਜਾਬੀ ਸ਼ਬਦ-ਨਿਰਮਾਣ ਦੀ ਜੁਗਤ ਅਨੁਸਾਰ ਕਿਸੇ ਨਾਂ ਦੇ ਪਿੱਛੇ ਜੇ 'ੂ' ਦੀ ਮਾਤਰਾ ਲਾ ਦੇਈਏ ਤਾਂ ਉਹ ਇਕ ਅਦਨੇ ਜਿਹੇ ਆਦਮੀ ਜਾਂ ਬੱਚੇ ਦਾ ਨਾਂ ਬਣ ਜਾਂਦਾ ਹੈ ਜਿਵੇਂ ਭੋਲੂ, ਤੇਲੂ, ਲੱਭੂ ਆਦਿ। ਗੰਗੂ ਵੀ ਅਜੇਹੇ ਨਾਂਵਾਂ ਵਿਚੋਂ ਹੀ ਇਕ ਹੈ। 'ਪਰਸੂ ਪਰਸਾ ਪਰਸ ਰਾਮ' ਵਿਚ 'ਇਸ ਮਾਇਆ ਦੇ ਤਿੰਨ ਨਾਮਾਂ ਦਾ ਭੇਤ ਖੁਲ੍ਹ ਜਾਂਦਾ ਹੈ। ਕਈ ਹੋਰ ਪਰ ਖਾਸ ਤੌਰ 'ਤੇ ਦਲਿਤ ਚੇਤਨਾ ਨੂੰ ਪਰਨਾਏ ਸਾਹਿਤਕਾਰਾਂ ਨੇ ਏਕਲਵਿਆ ਦੇ ਪ੍ਰਸੰਗ ਨੂੰ ਇਸ ਕਹਾਵਤ ਦੇ ਨਾਲ ਰਲ਼ਾ ਕੇ ਅਜਿਹੀ ਸਥਿਤੀ ਨੂੰ ਬਦਲਣ ਦਾ ਹੋਕਾ ਦਿੱਤਾ ਹੈ। ਪੰਜਾਬੀ ਕਵੀ ਸੰਤ ਰਾਮ ਉਦਾਸੀ ਨੇ ਗੰਗੂ ਤੇਲੀ ਦੀ ਵਾਰ ਲਿਖ ਮਾਰੀ ਹੈ ਜਿਸ ਵਿਚ ਰਾਜਾ ਭੋਜ ਦੀ ਥਾਂ ਗੰਗੂ ਤੇਲੀ ਨੂੰ ਨਾਇਕ ਬਣਾਇਆ ਗਿਆ ਹੈ। ਪ੍ਰਸਿੱਧ ਭਾਰਤੀ ਅੰਗਰੇਜ਼ੀ ਕਵੀ ਇੰਦਰ ਕੁਮਰ ਸ਼ਰਮਾ ਨੇ ਵੀ ਗੰਗੂ ਤੇਲੀ ਦੀ ਸਿਥਲ ਹੋਈ ਜ਼ਿੰਦਗੀ ਦੇ ਰੋਣੇ ਰੋਏ ਹਨ:

*ਗੰਗੂ ਤੇਲੀ ਮਰਿਆ ਨਹੀਂ*
*ਉਹ ਜਿਉਂਦਾ ਵੀ ਨਹੀਂ ਹੈ*
*ਯੁਗਾਂ ਯੁਗਾਂ ਤੋਂ ਉਹ*
*ਕੋਹਲੂ ਦੇ ਵਿਚ ਬੀਜ ਪੀੜਦਾ*



*ਕੱਢ ਰਿਹਾ ਏ ਘਾਣੀ*
*ਮਨ 'ਚ ਵਸਾ ਕੇ ਸੁਪਨਾ*
*ਇਕ ਦਿਨ ਆਏਗਾ*
*ਉਹ ਆਪਣੇ ਖੁਥੜ ਵਾਲ਼ਾਂ 'ਤੇ ਵੀ*
*ਤੇਲ ਲਗਾਏਗਾ*
*ਪੰਡਿਤ ਹਮੇਸ਼ਾ ਉਸਨੂੰ ਢਾਰਸ ਦੇਂਦਾ :*
*'ਤੇਰੇ ਹੱਥ ਦੀ ਰੇਖਾ ਤਾਂ ਟੇਢੀ ਮੇਢੀ,*
*ਸਨਿਚਰ ਤੇਰੇ 'ਤੇ ਹੈ ਭਾਰੀ*
*ਖੁਲ੍ਹਣਗੇ ਐਪਰ ਤੇਰੇ ਵੀ ਭਾਗ*
*ਬੱਸ ਕੁਝ ਸਾਲਾਂ ਦਾ ਹੈ ਇੰਤਜ਼ਾਰ'*

1998 'ਚ ਬਣੀ ਹਿੰਦੀ ਕਾਮਿਡੀ ਫਿਲਮ 'ਦੁਲਹੇ ਰਾਜਾ' ਵਿਚ ਇਕ ਗਾਣਾ ਮਸ਼ਹੂਰ ਹੋਇਆ ਸੀ ਜਿਸ ਦੇ ਬੋਲ ਹਨ:

*ਛਛੂੰਦਰ ਕੇ ਸਿਰ ਪੇ ਨਾ ਭਾਏ ਚਮੇਲੀ*
*ਕਹਾਂ ਰਾਜਾ ਭੋਜ ਔਰ ਕਹਾਂ ਗੰਗੂ ਤੇਲੀ*

ਇਹ ਕਹਾਵਤ ਲਗਪਗ ਸਾਰੇ ਉੱਤਰ ਭਾਰਤ ਦੀਆਂ ਬੋਲੀਆਂ ਵਿਚ ਪ੍ਰਚਲਤ ਹੈ। ਪਰ ਮਜ਼ੇ ਦੀ ਗੱਲ ਹੈ ਕਿ ਕਹਾਵਤ ਬਣਨ ਸਮੇਂ ਅਜਿਹੀ ਊਚ ਨੀਚ ਦੀ ਟਕਰਾਵੀਂ ਸਥਿਤੀ ਨਹੀਂ ਸੀ ਜਿੰਨੀ ਇਸ ਦੇ ਅਰਥਾਂ ਚੋਂ ਨਿਕਲਦੀ ਹੈ। ਇਸ ਦੇ ਪਿੱਛੇ ਜੋ ਇਤਿਹਾਸਕ ਵਾਕਿਆ ਖੜ੍ਹਾ ਹੈ ਉਸਨੂੰ ਜਾਣ ਕੇ ਤੁਸੀਂ ਸਮਝ ਜਾਵੋਗੇ ਕਿ ਸ਼ਬਦਾਂ ਦੀ ਤਰ੍ਹਾਂ ਹੀ ਮੁਹਾਵਰੇ ਅਖਾਣ ਵੀ ਕਈ ਵਾਰ ਗਿਰਗਿਟ ਦੀ ਤਰ੍ਹਾਂ ਰੂਪ ਬਦਲਦੇ ਹਨ ਤੇ ਅੰਤਮ ਤੌਰ 'ਤੇ ਜਿਸ ਹਾਲਤ ਵਿਚ ਸਾਨੂੰ ਉਪਲਭਦ ਹੁੰਦੇ ਹਨ, ਉਨ੍ਹਾਂ ਦਾ ਮੂਲ ਰੂਪ ਨਾਲ ਕਈ ਵਾਰੀ ਮੇਲ ਬਿਠਾਉਣਾ ਮੁਸ਼ਕਲ ਹੀ ਲਗਦਾ ਹੈ। ਇਸ ਕਹਾਵਤ ਪਿੱਛੇ ਦਰਸਾਈ ਜਾਂਦੀ ਦੰਦ ਕਥਾ ਤੋਂ ਇਹ ਗੱਲ ਵੀ ਸਪਸ਼ਟ ਹੋ ਜਾਂਦੀ ਹੈ ਕਿ ਲੋਕ ਕਿਵੇਂ ਕਿਸੇ ਸ਼ਾਬਦਿਕ ਉਕਤੀ ਦੀ ਵਿਆਖਿਆ ਕਰਦੇ ਹਨ। ਇਹ ਕਹਾਵਤ ਕੁਝ ਇਕ ਉਨ੍ਹਾਂ ਲੋਕੋਕਤੀਆਂ ਵਿਚੋਂ ਹੈ ਜਿਨ੍ਹਾਂ ਦੇ ਉਦਭਵ ਦੀ ਨਿਸ਼ਾਨਦੇਹੀ ਹੋ ਸਕੀ ਹੈ। ਆਓ ਜ਼ਰਾ ਇਸਦੀ ਪੈੜ ਨੱਪੀਏ।

ਇਹ ਕਹਾਵਤ ਉਸ ਰਾਜੇ ਨਾਲ ਸੰਬੰਧ ਰਖਦੀ ਹੈ ਜਿਸ ਦੇ ਰਾਜ ਦੀ ਅੱਜ ਕਲ੍ਹ ਹਜ਼ਾਰਵੀਂ ਸ਼ਤਾਬਦੀ ਚੱਲ ਰਹੀ ਹੈ। ਰਾਜਾ ਭੋਜ ਨੇ ਅੱਜ ਤੋਂ ਕੋਈ ਇਕ ਹਜ਼ਾਰ ਸਾਲ ਪਹਿਲਾਂ ਇਸ ਕਹਾਵਤ ਨੂੰ ਜਨਮ ਦੇਣ ਲਈ ਆਪਣਾ ਜਨਮ ਧਾਰਿਆ। ਅਜਿਹਾ ਕਰਦਿਆਂ ਉਸਨੂੰ ਅਨੇਕਾਂ ਪ੍ਰਾਕਰਮਾਂ ਦੀ ਪ੍ਰਸੂਤ ਪੀੜਾ ਸਹਿਣੀ ਪਈ। ਥੋੜ੍ਹਾ ਇਤਿਹਾਸ ਜਾਨਣ ਵਾਲੇ ਲੋਕ ਸਮਝਦੇ ਹੋਣਗੇ ਕਿ ਉਸ ਦੇ ਰਾਜ ਵਿਚ ਕੋਈ ਗੰਗੂ ਨਾਂ ਦਾ ਤੇਲੀ ਹੋਵੇਗਾ ਜਿਸ ਦੀ ਹੈਸੀਅਤ ਦੀ ਰਾਜੇ ਭੋਜ ਨਾਲ ਤੁਲਨਾ ਕਰਨਾ ਹਾਸੋਹੀਣੀ ਗੱਲ ਹੀ ਹੋਵੇਗੀ। ਪਰ ਡਾਕਟਰ ਵਿਦਿਆਨਿਵਾਸ ਮਿਸ਼ਰਾ ਇਕ ਮਹਾਨ ਭਾਰਤੀ ਲੇਖਕ, ਭਾਸ਼ਾਵਿਗਿਆਨੀ ਤੇ ਕੋਸ਼ਕਾਰ ਹੋਏ ਹਨ ਜਿਨ੍ਹਾਂ ਮਧਕਾਲੀ ਇਤਿਹਾਸ ਦੀ ਫੋਲਾ ਫਾਲੀ ਕਰਦਿਆਂ ਇਕ ਇਤਿਹਾਸਕ ਤੱਥ ਵੱਲ ਧਿਆਨ ਦੁਆਇਆ ਜਿਸ ਤੋਂ ਇਸ ਲੋਕੋਕਤੀ ਦੇ ਮੁੱਢ ਦਾ ਸੰਕੇਤ ਮਿਲਦਾ ਹੈ। ਇਹ ਸੰਕੇਤ ਧਾਰਾਨਗਰੀ ਦੇ ਰਾਜਾ ਭੋਜ ਦੀ ਵੀਰਤਾ ਵੱਲ ਹੈ। ਭੋਜਦੇਵ ਪਰਮਾਰ ਵੰਸ਼ੀ ਰਾਜਾ ਸੀ। ਇਸ ਵੰਸ਼ ਦਾ ਸੰਬੰਧ ਰਾਜਸਥਾਨ ਦੀਆਂ ਆਰਾਵਲੀ ਪਹਾੜੀਆਂ ਦੀ ਗੋਦ ਵਿਚ ਵਸੀ ਸਿਰੋਹੀ ਦੇ ਅਗਨੀਕੁਲ ਰਾਜਪੂਤਾਂ ਨਾਲ ਦੱਸਿਆ ਜਾਂਦਾ ਹੈ। ਪਰਮਾਰ ਵੰਸ਼ ਨੇ 1000 ਤੋਂ 1285 ਤਕ ਮਾਲਵਾ ਵਿਚ ਰਾਜ ਕੀਤਾ। ਭੋਜਦੇਵ ਇਸ ਮਹਾਪ੍ਰਤਾਪੀ ਵੰਸ਼ ਦੀ ਪੰਜਵੀਂ ਪੀੜ੍ਹੀ ਵਿਚੋਂ ਸੀ। ਉਸਦੀ ਰਾਜਧਾਨੀ ਧਾਰ ਸੀ। ਉਸ ਦੇ ਰਾਜ ਸੰਭਾਲਣ ਪਿੱਛੋਂ ਉਹ ਚਾਰੇ ਪਾਸੇ ਦੁਸ਼ਮਣਾਂ ਨਾਲ ਘਿਰਿਆ ਹੋਇਆ ਸੀ। ਪਰ ਉਸਨੇ ਸਾਰਿਆਂ ਨੂੰ ਹਰਾ ਦਿੱਤਾ। ਰਾਜਾ ਭੋਜ ਸ਼ੈਵ ਮਤ ਨਾਲ ਸੰਬੰਧ ਰਖਦਾ ਸੀ। ਮਹਿਮੂਦ ਗ਼ਜ਼ਨਵੀ ਦੇ ਸੋਮਨਾਥ ਦੀ ਲੁੱਟਮਾਰ ਤੇ ਮਿਸਮਾਰ ਤੋਂ ਉਹ ਬਹੁਤ ਕ੍ਰੋਧਤ ਹੋਇਆ। ਉਸਨੇ ਹੋਰ ਹਿੰਦੂ ਰਾਜਿਆਂ ਨੂੰ ਇਕੱਠੇ ਕਰਕੇ ਗ਼ਜ਼ਨਵੀ ਦੇ ਪੁੱਤਰ

ਸਾਲਾਰ ਮਸੂਦ ਨੂੰ ਇਕ ਮਹੀਨੇ ਦੇ ਭੀਸ਼ਮ ਯੁੱਧ ਪਿੱਛੋਂ ਮਾਰ ਮੁਕਾ ਕੇ ਸੋਮਨਾਥ ਦਾ ਬਦਲਾ ਲਿਆ। ਉਸਨੇ ਭੋਪਾਲ ਤੋਂ 32 ਕਿਲੋਮੀਟਰ ਦੂਰ ਭੋਜਪੁਰ ਦੀ ਜਗਹ 'ਤੇ ਸ਼ਿਵ ਮੰਦਿਰ ਦਾ ਨਿਰਮਾਣ ਕਰਕੇ ਮਾਲਵੇ ਵਿਚ ਸੋਮਨਾਥ ਦੀ ਸਥਾਪਨਾ ਕਰ ਦਿੱਤੀ।

ਰਾਜਾ ਭੋਜ ਦੇ ਦੋ ਹੋਰ ਸਮਕਾਲੀ ਰਾਜੇ ਸਨ ਜੋ ਧਾਰਾਨਗਰੀ 'ਤੇ ਈਰਖਾਲੂ ਅੱਖ ਰਖਦੇ ਸਨ। ਇਹ ਸਨ ਤਿਰਹੁਤ ਦੇ ਰਾਜਾ ਗਾਂਗੇਯ ਦੇਵ ਅਤੇ ਤਿਲੰਗਾਨਾ ਦੇ ਰਾਜਾ ਤੈਲਪ। ਦੋਨੋਂ ਰਾਜਿਆਂ ਨੇ ਮਿਲ ਕੇ ਰਾਜਾ ਭੋਜ 'ਤੇ ਚੜ੍ਹਾਈ ਕਰ ਦਿੱਤੀ ਪਰ ਉਸਨੂੰ ਹਰਾ ਨਾ ਸਕੇ ਤੇ ਉਨ੍ਹਾਂ ਨੂੰ ਭਾਂਜ ਹੋਈ। ਅਸਲ ਵਿਚ ਇਹ ਦੋਨੋਂ ਰਾਜੇ ਗਾਂਗੇਯ ਅਤੇ ਤੈਲਪ ਹੀ ਸਨ ਜੋ ਪਿੱਛੋਂ ਕਹਾਵਤ ਵਿਚ ਗੰਗੂ ਅਤੇ ਤੇਲੀ ਦਾ ਰੂਪ ਧਾਰ ਗਏ। ਸਪਸ਼ਟ ਹੈ ਕਿ ਦੋਨਾਂ ਰਾਜਿਆਂ ਦੀ ਹਾਰ ਦੇਖਕੇ ਪਹਿਲਾਂ ਪਹਿਲਾਂ ਲੋਕਾਂ ਨੇ ਪ੍ਰਤਿਕਿਰਿਆ ਦਿੱਤੀ ਹੋਵੇਗੀ, ਕਿੱਥੇ ਰਾਜਾ ਭੋਜ ਤੇ ਕਿੱਥੇ ਗਾਂਗੇਯ ਤੈਲਪ। ਅਰਥਾਤ ਦੋ ਰਾਜਿਆਂ ਦਾ ਇਕੱਠ ਵੀ ਇਕੱਲੇ ਰਾਜਾ ਭੋਜ ਦੇ ਟਾਕਰੇ ਕੁਝ ਨਹੀਂ ਸੀ। ਪਰ ਕਹਾਵਤ ਵਿਚ ਗੰਗੂ ਤੇਲੀ ਦੇ ਰੂਪ ਵਿਚ ਪਲਟ ਗਏ ਗਾਂਗੇਯ ਤੈਲਪ ਦੀ ਪਰਿਮਾਣਕਤਾ ਸਿੱਧ ਕਰਨ ਲਈ ਭੌਤਿਕ ਗਵਾਹੀਆਂ ਵੀ ਦਰਸਾਈਆਂ ਜਾ ਰਹੀਆਂ ਹਨ। ਮਹਾਰਾਸ਼ਟਰ ਦੇ ਕੋਹਲਾਪੁਰ ਸ਼ਹਿਰ ਵਿਚ ਇਕ ਕਿਲਾ ਹੈ ਜੋ ਰਾਜਾ ਭੋਜ ਨੇ ਬਣਵਾਇਆ। ਇਸ ਕਿਲੇ ਦੇ ਇਕ ਖੂੰਜੇ ਵਿਚ ਇਕ ਨਿਮਾਣੀ ਜਿਹੀ ਕਬਰ ਸਥਿਤ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਤਥਾਕਥਿਤ ਗੰਗੂ ਤੇਲੀ ਦੀ ਪਤਨੀ ਅਤੇ ਬੱਚੇ ਦੀ ਹੈ। ਦੱਸਿਆ ਜਾਂਦਾ ਹੈ ਕਿ ਜਦ ਇਸ ਕਿਲੇ ਦੀ ਦੀਵਾਰ ਉਸਾਰੀ ਜਾ ਰਹੀ ਸੀ ਤਾਂ ਇਹ ਵਾਰ ਵਾਰ ਢਹਿ ਜਾਂਦੀ ਸੀ। ਕਿਸੇ ਸਿਆਣੇ ਪੰਡਿਤ ਨੇ ਸਲਾਹ ਦਿੱਤੀ ਕਿ ਕਿਸੇ ਨਵੇਂ ਜੰਮੇ ਬੱਚੇ ਦੀ ਬਲੀ ਦੇਣ ਨਾਲ ਕੰਧ ਡਿਗਣੋਂ ਹਟ ਸਕਦੀ ਹੈ। ਰਾਜੇ ਨੇ ਡੌਂਡੀ ਪਿਟਾ ਦਿੱਤੀ। ਗੰਗੂ ਨਾਂ ਦੇ ਤੇਲੀ ਨੇ ਆਪਣੀ ਪਤਨੀ ਜੱਕੂਹਾਈ ਨੂੰ ਆਪਣੇ ਨਵੇਂ ਜੰਮੇ ਬੱਚੇ ਦੀ ਆਹੁਤੀ ਦੇਣ ਦੀ ਪ੍ਰੇਰਨਾ ਕੀਤੀ। ਇਸ ਬਲੀ ਤੋਂ ਬਾਅਦ ਇਹ ਕਬਰ ਬਣਾਈ ਗਈ ਜੋ ਅੱਜ ਵੀ ਤੇਲੀ ਜਾਤ ਦੇ ਲੋਕਾਂ ਲਈ ਤੀਰਥ ਸਮਾਨ ਸਮਝੀ ਜਾਂਦੀ ਹੈ। ਇਤਿਹਾਸ ਵਿਚ ਭੋਜ ਨਾਂ ਦੇ ਹੋਰ ਰਾਜਿਆਂ ਦਾ ਵੀ ਵਰਨਣ ਹੈ ਜਿਨ੍ਹਾਂ ਵਿਚੋਂ ਇਕ ਹੈ ਅੱਠਵੀਂ ਨੌਵੀਂ ਸਦੀ ਦਾ ਕਨੌਜ ਦਾ ਰਾਜਾ ਮਿਹਿਰ ਭੋਜ ਜੋ ਕਿ ਗੁੱਜਰ ਜਾਤੀ ਨਾਲ ਸੰਬੰਧ ਰਖਦਾ ਸੀ। ਇਸਦਾ ਰਾਜ ਖੇਤਰ ਦੱਖਣ ਵਿਚ ਨਰਮਦਾ, ਉੱਤਰ-ਪੱਛਮ ਵਿਚ ਸਤਲੁਜ ਅਤੇ ਪੂਰਬ ਵਿਚ ਬੰਗਾਲ ਤਕ ਫੈਲਿਆ ਹੋਇਆ ਸੀ। ਇਹ ਕਹਾਵਤ ਇਸ ਰਾਜੇ ਨਾਲ ਵੀ ਸੰਬੰਧਤ ਦੱਸੀ ਜਾਂਦੀ ਹੈ। ਗਵਾਲੀਅਰ ਦੇ ਨੇੜੇ ਤੇਲੀ ਕਾ ਮੰਦਿਰ ਨਾਂ ਨਾਲ ਜਾਣਿਆ ਜਾਂਦਾ ਇਕ ਮੰਦਿਰ ਹੈ। ਕਿਹਾ ਜਾਂਦਾ ਹੈ ਮੰਦਿਰ ਦੇ ਨਿਰਮਾਣ ਸਮੇਂ ਗੰਗੂ ਨਾਂ ਦਾ ਤੇਲੀ ਏਥੇ ਕੰਮ ਕਰਿਆ ਕਰਦਾ ਸੀ।

ਐਪਰ ਇਸ ਕਹਾਵਤ ਦੀ ਗਾਂਗੇਯ ਤੈਲਪ ਸੰਬੰਧੀ ਵਿਆਖਿਆ ਹੀ ਸਭ ਤੋਂ ਵੱਧ ਮੰਨਣਯੋਗ ਪ੍ਰਤੀਤ ਹੁੰਦੀ ਹੈ। ਧਾਰ ਦਾ ਰਾਜਾ ਭੋਜ ਸੂਰਬੀਰ ਤਾਂ ਸੀ ਹੀ, ਉਸ ਦਾ ਨਾਂ ਸਾਹਿਤ, ਕਲਾ, ਸੰਗੀਤ, ਜੋਤਿਸ਼, ਵਸਤੂਕਲਾ, ਸੁਹਜ, ਧਰਮ ਅਤੇ ਦਰਸ਼ਨ ਦੇ ਖੇਤਰ ਵਿਚ ਵੀ ਚਮਕ ਰਿਹਾ ਹੈ। ਉਸਨੇ ਕੋਈ 84 ਗ੍ਰੰਥਾਂ ਦੀ ਰਚਨਾ ਕੀਤੀ ਜਿਨ੍ਹਾਂ ਵਿਚ 'ਭੋਜ ਪ੍ਰਬੰਧਨਮ' ਨਾਂ ਦੀ ਉਸ ਦੀ ਆਤਮਕਥਾ ਵੀ ਸ਼ਾਮਲ ਹੈ। ਉਹ ਬਹੁਤ ਮਹਾਨ ਨਿਰਮਾਤਾ ਵੀ ਸੀ। ਉਸਦੇ ਨਾਂ ਨਾਲ ਪ੍ਰਚਲਤ ਸ਼ਹਿਰ ਭੋਜਪੁਰ ਦਾ ਸ਼ਿਵ ਮੰਦਿਰ ਉੱਤਮ ਕਲਾ ਦਾ ਨਮੂਨਾ ਹੈ। ਮਧ ਪ੍ਰਦੇਸ਼ ਦੀ ਰਾਜਧਾਨੀ ਵਾਲੇ ਸ਼ਹਿਰ ਭੁਪਾਲ ਦੀ ਬੁਨਿਆਦ ਵੀ ਉਸੇ ਨੇ ਰੱਖੀ। ਇਸਦਾ ਪੁਰਾਤਨ ਨਾਂ ਇਸੇ ਦੇ ਨਾਂ ਪਿੱਛੇ ਹੀ ਭੋਜਪਾਲ ਸੀ। ਪਾਲ ਦਾ ਅਰਥ ਬੰਨ੍ਹ ਜਾਂ ਡੈਮ ਹੁੰਦਾ ਹੈ। ਇਸ ਸ਼ਹਿਰ ਦੇ ਆਸ ਪਾਸ ਝੀਲਾਂ ਤੇ ਤਾਲ ਬਣਾਉਣ ਲਈ ਕਈ ਬੰਨ੍ਹ ਲਾਏ ਗਏ ਸਨ। ਭੋਪਾਲ ਦੀ ਇਕ ਵੱਡੀ ਝੀਲ ਏਸ਼ੀਆ ਦੀਆਂ ਸਭ ਤੋਂ ਵੱਡੀਆਂ ਝੀਲਾਂ ਵਿਚ ਸ਼ੁਮਾਰ ਹੁੰਦੀ ਹੈ। ਏਥੇ ਇਕ ਕਹਾਵਤ ਮਸ਼ਹੂਰ ਹੈ, 'ਤਾਲੋਂ ਮੇਂ ਤਾਲ ਭੋਪਾਲ ਕਾ ਤਾਲ, ਬਾਕੀ ਸਭ ਤਲਈਆ'। ਏਥੋਂ ਦੇ ਹਵਾਈ ਅੱਡੇ ਦਾ ਨਾਂ ਵੀ ਰਾਜਾ ਭੋਜ ਦੇ ਨਾਂ 'ਤੇ ਰੱਖਿਆ ਗਿਆ ਹੈ। 000

***(8345 Opal Drive, Westland MI 48185 USA)***





# ਸ਼੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ: ਇਕਬਾਲ ਰਾਮੂਵਾਲੀਆ

ਸੌ ਸਾਲ ਪਹਿਲਾਂ ਜਨਮਿਆਂ ਬਾਪੂ ਪਾਰਸ (28 ਜੂਨ 1916-28 ਫ਼ਰਵਰੀ 2009) ਦੇਸ਼-ਆਜ਼ਾਦੀ ਤੋਂ ਬਾਅਦ, ਕਵੀਸ਼ਰੀ ਦੀ ਪ੍ਰਚੰਡ ਬਲਦੀ ਆਖ਼ਰੀ ਮਿਸ਼ਾਲ! ਰੰਗਲੀ, ਮਸਤਾਨੀ, ਬ਼ੇਪਰਵਾਹ ਜ਼ਿੰਦਗੀ ਜੀਣ ਵਾਲ਼ਾ ਤਰਕਸ਼ੀਲ, ਲੋਕਹਿਤੂ, ਤੇ ਜਾਤਪਾਤ ਦੇ ਕੋਹੜ ਦਾ ਕੱਟੜ ਵਿਰੋਧੀ ਪਾਰਸ! 2009 ਵਿਚ ਸਮੇਟੇ, ਆਪਣੇ 93 ਸਾਲਾ ਜੀਵਨ-ਸਫ਼ਰ ਦੌਰਾਨ ਉੱਤਰਾਈਆਂ-ਚੜ੍ਹਾਈਆਂ, ਚੁਣੌਤੀਆਂ, ਦੁਸ਼ਵਾਰੀਆਂ ਨਾਲ਼ ਖਹਿ-ਖਹਿ, ਘਸ-ਘਸ 'ਕੈਲੇ' ਤੋਂ ਕਰਨੈਲ, ਤੇ ਕਰਨੈਲ ਤੋਂ 'ਪਾਰਸ' ਬਣਿਆਂ ਬਾਪੂ ਪਾਰਸ!

ਦੋ ਸ਼ਬਦਾਂ, 'ਕਵ' ਅਤੇ 'ਈਸ਼ਰੀ', ਦੇ ਸੁਮੇਲ ਵਿਚੋਂ ਉਦੇ ਹੋਇਆ ਸ਼ਬਦ 'ਕਵੀਸ਼ਰੀ' ਯਾਨੀ ਕਰਤਾਰੀ ਬੋਲ! ਸਰਲ ਬੋਲੀ ਵਿਚ, ਰਿਦਮ ਨੂੰ ਬਰਕਰਾਰ ਰਖਦਿਆਂ, ਕਾਫ਼ੀਏ ਦੀ ਬੰਦਸ਼ ਵਿਚ, ਭੋਲ਼ੇਭਾਲ਼ੇ, ਦਿਹਾਤੀ ਲੋਕਾਂ ਲਈ ਰਚੀ ਸਿੱਧੀ ਸਾਦੀ ਕਵਿਤਾ! ਲੋਕ-ਗਾਇਕੀ ਦੀ ਸਭ ਤੋਂ ਪੁਰਾਤਨ ਵੰਨਗੀ! ਬਾਪੂ ਦਾਅਵਾ ਕਰਿਆ ਕਰਦਾ ਸੀ: ਦੁਨੀਆਂ ਦੇ ਹਰ ਖ਼ਿੱਤੇ ਤੇ ਹਰ ਬੋਲੀ ਵਿਚ ਗਾਇਕੀ ਦਾ ਅਰੰਭ ਕਵੀਸ਼ਰੀ ਤੋਂ ਹੀ ਹੋਇਆ ਕਿਉਂਕਿ ਸਾਜ਼ ਦੀ ਈਜਾਦ ਤੋਂ ਕਰੋੜਾਂ ਵਰ੍ਹੇ ਪਹਿਲਾਂ, ਦੁੱਧ ਚੁੰਘਦੇ ਨਿਆਣਿਆਂ ਨੂੰ ਵਿਰਾਉਣ/ਸੁਲਾਉਣ ਲਈ, ਮਾਂਵਾਂ ਨੇ, ਕਿਸੇ ਵੀ ਬੋਲੀ ਵਿਚ, ਜਿਹੜੀਆਂ ਲੋਰੀਆਂ ਲੈਅਮਈ ਹੂੰਅੰਅੰ, ਹੂੰਅੰਐਂ ਹਾਂਅਅ, ਹਾਂਅਅੰ ਕਰਦਿਆਂ ਗੁਣਗੁਣਾਈਆਂ, ਉਹ ਅਸਲ ਵਿਚ ਕਵੀਸ਼ਰੀ ਦੇ ਬੀਜ ਹੀ ਸਨ; ਸਾਜ਼ਾਂ ਤੋਂ ਬਗ਼ੈਰ ਤਰੰਨਮ ਵਿਚ ਉਚਰੀਆਂ ਤੁਕਬੰਦਕ ਲੋਰੀਆਂ।

ਸ਼ਬਦ ਪ੍ਰਧਾਨ ਗਾਇਕੀ ਹੈ ਕਵੀਸ਼ਰੀ: ਸਾਹ ਰੋਕ ਕੇ ਸੁਣਨ ਵਾਲੀ! ਸਾਜ਼ਾਂ ਤੋਂ ਬਿਨਾਂ ਉੱਚੀ ਸੁਰ ਵਿਚ ਗਾਈ ਜਾਂਦੀ ਛੰਦਬੱਧ ਕਵਿਤਾ; ਸੂਰਮਿਆਂ, ਭਗਤਾਂ, ਦਰਵੇਸ਼ਾਂ, ਗੁਰੂਆਂ, ਤੇ ਆਸ਼ਕਾਂ ਦੀਆਂ ਕਥਾਵਾਂ, ਛੰਦਾਬੰਦੀ 'ਚ ਬੁਣੀਆਂ ਹੋਈਆਂ! ਉੱਚੀ ਸੁਰ 'ਚ ਕੀਤੀ ਇਹਨਾਂ ਕਥਾਵਾਂ ਦੀ ਗਾਇਕੀ ਜਿਸ ਨੂੰ, ਪਿੰਡਾਂ ਦੀਆਂ ਸੱਥਾਂ, ਮੇਲਿਆਂ ਤੇ ਗੁਰਧਾਮਾਂ ਵਿਚ ਬੈਠੇ ਖਲੋਤੇ ਪੇਂਡੂ ਸ੍ਰੋਤੇ ਘੰਟਿਆਂ-ਬੱਧੀ ਸੁਣੀ ਜਾਂਦੇ!

ਬਾਪੂ ਕਰਨੈਲ ਸਿੰਘ ਪਾਰਸ ਦੀ ਕਵੀਸ਼ਰੀ ਉਸਦੇ ਸਮਕਾਲੀ ਕਵੀਸ਼ਰਾਂ ਤੋਂ ਬਿਲਕੁਲ ਵਿਲੱਖਣ ਤਾਂ ਸੀ ਹੀ, ਪਰ ਇਹ ਹਕੀਕਤ ਵੀ ਧਿਆਨਣਯੋਗ ਹੈ ਕਿ ਉਸ ਤੋਂ ਬਾਅਦ ਦੇ ਸਮੇਂ ਵਿਚ ਵੀ ਕਵੀਸ਼ਰੀ 'ਚ ਕੋਈ ਉੱਭਰਵਾਂ ਹਸਤਾਖਰ ਪੈਦਾ ਨਹੀਂ ਹੋ ਸਕਿਆ।

ਚੌਦਾਂ ਸਾਲ ਦੀ ਉਮਰ ਤੀਕ ਸਕੂਲੀ ਵਿੱਦਿਆ ਤੋਂ ਕੋਰਾ ਕਰਨੈਲ, ਸਵੈ-ਸਿੱਖਿਆ ਦੀਆਂ ਪੌੜੀਆਂ ਨਾਲ਼ ਹੀ ਪੰਜਾਬੀ, ਹਿੰਦੀ, ਤੇ ਉਰਦੂ ਬੋਲੀਆਂ ਵਿਚ ਮੁਹਾਰਤ ਕਿਵੇਂ ਹਾਸਲ ਕਰ ਗਿਆ; ਦਾਤੀਆਂ, ਰੰਬਿਆਂ, ਕਹੀਆਂ, ਤੇ ਹਲ-ਪੰਜਾਲ਼ੀਆਂ 'ਚ ਘਿਰਿਆ, ਉਹ ਕਵੀਸ਼ਰੀ ਵੱਲ ਕਿਵੇਂ ਖਿੱਚਿਆ ਗਿਆ ਤੇ ਫਿਰ ਕਵੀਸ਼ਰੀ ਦਾ ਹੀ ਹੋ ਕੇ ਪੰਜਾਬੀ ਲੋਕਧਾਰਾ ਦੀ ਇਸ ਸਿਨਫ਼ ਉੱਪਰ ਕਿਵੇਂ ਛਾਇਆ ਰਿਹਾ, ਇਹ ਸਭ ਕੁਝ ਸਰਵਣ ਸਿੰਘ, ਡਾ' ਗੁਰਦੇਵ ਸਿੰਘ ਸਿੱਧੂ ਅਤੇ ਨਿੰਦਰ ਘੁਗਿਆਣਵੀ ਨੇ ਵਿਸਥਾਰ ਨਾਲ਼ ਚਿਤਰਿਆ ਹੈ।

ਬਾਪੂ ਤੋਂ ਪਹਿਲੇ ਸਮਿਆਂ ਵਿਚ ਕਵੀਸ਼ਰੀ ਦਾ ਚਿਹਰਾ-ਮੋਹਰਾ ਹਾਲੇ ਪੂਰੀ ਤਰ੍ਹਾਂ ਨਿੱਖਰਿਆ ਨਹੀਂ ਸੀ ਕਿਉਂਕਿ ਪੇਂਡੂ ਸ੍ਰੋਤਿਆਂ ਦਾ ਸੁਹਜ-ਸਵਾਦ ਹੀ ਹਾਲੇ ਵਿਕਸਤ ਨਹੀਂ ਸੀ ਹੋਇਆ। ਪੇਂਡੂ ਲੋਕ ਹਲਕੇ ਰੰਗ ਦੀ ਤੁਕਬੰਦੀ ਨੂੰ ਮਾਣਨ ਦੇ ਆਦੀ ਹੀ ਸਨ। ਇਸ ਲਈ ਆਪਣੇ ਬਚਪਨੀ-ਪੜਾਅ ਵਿਚੋਂ ਗੁਜ਼ਰ ਰਹੀ ਕਵੀਸ਼ਰੀ ਐਵੇਂ ਤੁਕਬੰਦਕ ਜੁਗਾੜ ਹੀ

ਹੁੰਦੀ ਸੀ; ਮਿਸਾਲ ਦੇ ਤੌਰ 'ਤੇ:

*ਮੋਰ ਪਾਵੇ ਪੈਲ ਸੱਪ ਜਾਵੇ ਖੱਡ ਨੂੰ;*
*ਬਗਲਾ ਭਗਤ ਚੁੱਕ ਲਿਆਵੇ ਡੱਡ ਨੂੰ ।*
*ਬੋਤੀ ਉੱਤੇ ਬੈਠੇ ਜਦੋਂ ਤਿੰਨ ਸਿੰਘ ਜੀ;*
*ਭਾਰ ਸੀਗਾ ਬਾਹਲਾ ਬੋਤੀ ਪਈ ਰਿੰਗ ਜੀ।*
*ਰੱਬ ਦੀਆਂ ਕਰੀਆਂ ਨੂੰ ਕੌਣ ਮੋੜਦਾ;*
*ਕੱਸੀ ਉੱਤੇ ਖੜ੍ਹ ਕੇ ਕਬਿੱਤ ਜੋੜਦਾ!*

ਪਰ ਬਾਪੂ ਪਾਰਸ ਦੇ ਦਿਸਹੱਦੇ ਵੱਖਰੇ ਸਨ। ਉਸਨੇ ਕਿੱਸਾਕਾਰੀ ਕਰਦਿਆਂ, ਤੁਕਬੰਦਕ ਤੇ ਹਲਕੇ ਮੁਹਾਂਦਰੇ ਵਾਲੀ ਕਵੀਸ਼ਰੀ ਤੋਂ ਪ੍ਰਤੱਖ ਵਿੱਥ ਸਿਰਜ ਕੇ ਸਾਹਿਤਕ ਰੰਗ ਵਾਲੀ ਰਚਨਾ ਕੀਤੀ। ਚੜ੍ਹਦੀ ਜਵਾਨੀ ਵਿਚ ਰਚੇ, ਆਪਣੇ ਪਹਿਲੇ ਕਿੱਸੇ 'ਦਹੂਦ ਬਾਦਸ਼ਾਹ' ਵਿਚ ਹੀ ਉਸਦਾ ਨਿਵੇਕਲਾ ਰੰਗ ਉੱਘੜਣ ਲੱਗਿਆ ਸੀ। ਸਮੁੱਚੀ ਮਨੁੱਖਤਾ ਨੂੰ ਧਰਮਾਂ, ਜਾਤਾਂ, ਨਸਲਾਂ ਵਿਚ ਵੰਡੇ ਹੋਣ ਦੇ ਵਰਤਾਰੇ ਪ੍ਰਤੀ ਘਿਰਣਾ ਅਤੇ ਖ਼ਿਆਲੀ ਰੱਬ ਦੀ ਪ੍ਰਾਪਤੀ ਦੇ ਨਾਮ ਉੱਤੇ, ਲੋਕਾਈ ਦੇ ਗੁੰਮਰਾਹ ਹੋਈ ਜਾਣ ਉੱਤੇ ਉਸਦਾ ਰੋਹ ਉਸਦੀ ਪਹਿਲੀ ਰਚਨਾ 'ਦਹੂਦ ਬਾਦਸ਼ਾਹ' ਦੇ ਵਿਚ ਹੀ ਠਾਠਾਂ ਮਾਰਦਾ ਨਜ਼ਰ ਆਉਂਦਾ ਹੈ। ਜਿੱਥੇ ਰਵਾਇਤੀ ਕਿੱਸਾਕਾਰ ਆਪਣੀ ਰਚਨਾ ਰੱਬ ਦੀ ਇਬਾਦਤ ਜਾਂ ਮੰਗਲਾਚਰਣ ਨਾਲ ਸ਼ੁਰੂ ਕਰਿਆ ਕਰਦੇ ਸਨ, ਬਾਪੂ ਪਾਰਸ ਨਵੀਂ ਪਗਡੰਡੀ ਸਿਰਜਣ ਦੇ ਰਾਹ ਤੁਰਿਆ:

*ਵਾਹੇ-ਗੁਰੂ ਐ ਗਾਡ ਭਗਵਾਨ ਰੱਬਾ,*
*ਜ਼ਰਾ ਮੁੱਖ ਦਿਖਾਅ ਖ਼ੁਦਾ ਸਾਨੂੰ*
*ਬਾਂਗ ਸੰਖ ਘੜਿਆਲ 'ਤੇ ਗਿਰਗਟਾਂ ਤੂੰ,*
*ਆਪੋ ਵਿਚ ਨਾ ਪਿਆ ਲੜਾਅ ਸਾਨੂੰ*
*ਭਾਈਆਂ, ਪਾਦਰੀ, ਕਾਜ਼ੀਆਂ, ਬਾਹਮਣਾਂ ਦੇ,*
*ਅੱਡੋ ਅੱਡ ਦਿਖਲਾਂਵਦਾ ਰਾਹ ਸਾਨੂੰ*
*ਤੇਰੇ ਨਾਮ ਬਕਰੀਦ 'ਤੇ ਲੱਖ ਗਊਆਂ,*
*ਮੁਸਲਮਾਨ ਕਰ ਦੇਣ ਕਤਲੇਆਮ ਰੱਬਾ*
*ਮੋਮਨ ਪੜ੍ਹਨ ਨਮਾਜ਼ਾਂ ਪਰ ਹਿੰਦੂਆਂ ਨੂੰ,*
*ਜ਼ਿਬਹਾ ਕਰੀ ਜਾਂਦੇ ਤੇਰੇ ਨਾਮ ਰੱਬਾ*
*ਖਾ ਜੇਂ ਸੂਰ ਈਸਾਈਆਂ ਦੇ ਚਰਚ ਬਹਿ ਕੇ,*
*ਮੁਸਲਮਾਨ ਨੂੰ ਕਹੇਂ ਹਰਾਮ ਰੱਬਾ*
*ਖੀਰ ਬਾਮ੍ਹਣਾਂ ਤੋਂ ਹਲਵਾ ਖ਼ਾਲਸੇ ਤੋਂ,*
*ਜਾਵੇਂ ਨਿਗਲ ਤੂੰ ਕੁੱਲ-ਤਮਾਮ ਰੱਬਾ*

*ਹਿੰਦੂ ਮੁਸਲਮ ਫ਼ਸਾਦ 'ਤੇ ਫਿਰੇਂ ਖਿੜਿਆ,*
*ਵਾਹ ਬਈ ਵਾਹ ਖ਼ੁਦਾ ਅਲਬੇਲਿਆ ਓਇ*
*ਜਿਨ੍ਹਾਂ ਗੁੰਡਿਆਂ ਪੱਟ ਕਰੀਰ ਸਿੱਟੇ,*
*ਕੱਟ ਤੈਨੂੰ ਵੀ ਦੇਣਗੇ ਕੇਲਿਆ ਓਇ*
*ਭਗਤ ਵੇਂਹਦਿਆਂ ਨੰਗ ਕੰਗਾਲ ਹੋਗੇ,*
*ਤੇਰੇ ਨਾਮ ਦਾ ਜੂਆ ਜੇ ਖੇਲ੍ਹਿਆ ਓਏ*



*ਚੌਵੀ ਸਾਲ ਭਗਤੀ ਹੋ ਜੇ ਇਕ ਗ਼ਲਤੀ,*
*ਰੁੜ੍ਹ ਜੇਂ ਝੱਟ ਤੂੰ ਟੁੱਕ ਤੋਂ ਡੇਲਿਆ ਓਇ*
*ਤੇਰੇ ਹੁੰਦਿਆਂ ਹਿੰਦ ਵਿਚ ਰਾਤ ਕਾਲੀ*
*ਬੱਲੇ ਬੱਲੇ ਸਵੇਰ ਦਿਆ ਵੇਲਿਆ ਓਇ*
*ਜਗ੍ਹਾ ਖਾਣ ਦੀ ਸਿਰਾਂ ਨੂੰ ਪਾੜ ਦੇਵੇਂ,*
*ਕੌੜੇ ਬੂਟੇ ਨੂੰ ਲੱਗੇ 'ਵੇ ਕੇਲਿਆ ਓਏ*
*ਹਿੰਦੂ ਖ਼ਾਲਸੇ ਮੁਸਲਮਾਂ ਜਦੋਂ 'ਕੱਠੇ,*
*ਤੇਰੀ ਹਿੱਕ ਉਤੇ ਨਾਗ ਮ੍ਹੇਲਿਆ ਓਇ*

*ਹੈਜ਼ਾ ਕੋਹੜ ਸੁਜ਼ਾਕ ਤਪਦਿੱਕ ਲਾ ਕੇ,*
*ਤੰਦਰੁਸਤ ਨੂੰ ਜਾ ਬੀਮਾਰ ਕਰਦਾ*
*ਹਾੜੀ ਪੱਕੀ ਕਿਰਸਾਨ ਦੀ ਦੇਖ ਹੱਸੇ,*
*ਲੈ ਕੇ ਕਾਕੜੇ ਫ਼ਸਲ 'ਤੇ ਵਾਰ ਕਰਦਾ*

1947 ਦੇ ਹਿੰਦ ਬਟਵਾਰੇ ਸਮੇਂ ਮਨੁੱਖ ਹੱਥੋਂ ਮਨੁੱਖ ਨਾਲ ਹੋਏ ਇੰਤਿਹਾਈ ਜ਼ੁਲਮ ਪਾਰਸ ਨੇ ਅੱਖੀਂ ਦੇਖੇ ਸਨ, ਤੇ ਇਹਨਾਂ ਨੂੰ ਯਾਦ ਕਰ-ਕਰ ਸਾਰੀ ਉਮਰ ਫੁੱਟ-ਫੁੱਟ ਰੋਣ ਵਾਲਾ ਬਾਪੂ ਪਾਰਸ 1950ਵਿਆਂ ਦੇ ਜ਼ਮਾਨੇ ਵਿਚ ਹੀ ਗ਼ੈਬੀ ਸ਼ਕਤੀਆਂ ਦੀ ਹੋਂਦ ਨੂੰ ਨਾਕਾਰਨ ਲੱਗ ਪਿਆ ਸੀ। ਇਸੇ ਲਈ ਅਨੇਕਾਂ ਥਾਵਾਂ ਉੱਤੇ ਉਹ ਆਪਣਾ ਤਖ਼ੱਲਸ 'ਮੁਨਕਿਰ' ਵੀ ਵਰਤਦਾ ਰਿਹਾ। ਇਹ ਉਹ ਸਮਾਂ ਸੀ ਜਦੋਂ ਗ਼ੈਬੀ ਸ਼ਕਤੀਆਂ ਤੋਂ ਮੁਨਕਰ ਹੋਣ ਵਾਲੀ ਵਿਚਾਰਧਾਰਾ ਲਈ ਪੰਜਾਬੀ ਬੋਲੀ ਵਿਚ ਹਾਲੇ 'ਤਰਕਸ਼ੀਲ' ਲਫ਼ਜ਼ ਈਜਾਦ ਹੀ ਨਹੀਂ ਹੋਇਆ ਸੀ।

ਕਿੱਸਾਕਾਰੀ ਤਾਂ ਉਸਨੇ 1947 ਦੇ ਇਰਦ-ਗਿਰਦ ਹੀ ਸ਼ੁਰੂ ਕਰ ਦਿੱਤੀ ਸੀ। ਉਸਦਾ ਪਹਿਲਾ ਹੀ ਕਿੱਸਾ 'ਦਹੂਦ ਬਾਦਸ਼ਾਹ' ਮੋਗੇ ਦੇ ਪ੍ਰਕਾਸ਼ਕ ਕਿਸ਼ਨ ਸਿੰਘ ਹਮੀਰ ਸਿੰਘ ਐਂਡ ਸਨਜ਼ ਨੇ ਲੱਖਾਂ ਦੀ ਗਿਣਤੀ ਵਿਚ ਛਾਪਿਆ। ਦਹੂਦ ਬਾਦਸ਼ਾਹ ਦੀ ਮਕਬੂਲੀਅਤ ਨੇ ਉਸਦੇ ਕਵੀਸ਼ਰੀ ਜੱਥੇ ਦੀ ਮਹਿਮਾ ਵੀ ਦੂਰ ਦੂਰ ਤੀਕ ਫੈਲਾਅ ਦਿੱਤੀ।

ਫਿਰ 1950 ਦਾ ਦੌਰ ਆ ਗਿਆ: ਅਮੀਰੀ ਦਾ ਚਿੰਨ੍ਹ ਬਣਿਆਂ ਗ੍ਰਾਮੋਫੋਨ ਪਿੰਡਾਂ ਦੇ ਵਿਰਲੇ ਵਿਰਲੇ ਘਰਾਂ ਵਿਚ ਦਿਖਾਈ ਦੇਣ ਲੱਗਾ। ਥੋੜ੍ਹੇ ਸਮੇਂ ਬਾਅਦ ਲਾਊਡਸਪੀਕਰ ਪ੍ਰਗਟ ਹੋ ਗਿਆ। ਲਾਊਡਸਪੀਕਰ ਨੇ ਬਰਾਤਾਂ ਦੇ ਮਨੋਰੰਜਨ ਲਈ ਗ੍ਰਾਮੋਫ਼ੋਨ ਉੱਪਰ ਲਾਖ ਦੇ ਤਵੇਂ ਵਜਾਉਣ ਦਾ ਰਿਵਾਜ ਲੈ ਆਂਦਾ: ਬਰਾਤਾਂ,ਬਰਾਤ ਘਰਾਂ ਜਾਂ ਧਰਮਸ਼ਾਲਾਵਾਂ ਵਿਚ ਉੱਤਰਦੀਆਂ; ਲਾਊਡਸਪੀਕਰਾਂ ਦੇ ਧੂਤਰੂ ਬਰਾਤ ਘਰਾਂ ਦੀਆਂ ਛੱਤਾਂ ਉੱਪਰ ਮੰਜਿਆਂ ਦੇ ਸਿਰ ਜੋੜ ਕੇ ਉੱਪਰ ਟਿਕਾਏ ਹੁੰਦੇ। ਧੂਤਰੂਆਂ 'ਚੋਂ ਲਲਕਾਰੇ ਮਾਰਦਾ ਗੌਣ ਸਾਰੀ-ਸਾਰੀ ਰਾਤ ਪਿੰਡ 'ਚ ਗਲੀਆਂ ਤੇ ਘਰਾਂ ਦੀ ਨੀਂਦ ਉਖੇੜੀ ਕਰੀ ਜਾਂਦਾ ਤੇ ਹਵਾ ਅਤੇ ਹਨੇਰੇ ਨੂੰ ਝੰਜੋੜੀ ਜਾਂਦਾ। ਬਰਾਤ ਉੱਤਰਦੀ ਤਾਂ ਪਿੰਡ ਦੇ ਲੋਕਾਂ ਨੂੰ ਪਤਾ ਹੁੰਦਾ ਸੀ ਕਿ ਬਰਾਤ ਘਰ ਵਿਚ ਬਰਾਤੀਆ ਵੱਲੋਂ ਮੰਜੇ ਮੱਲਦਿਆਂ ਹੀ, ਅਮਰ ਸਿੰਘ ਸ਼ੌਕੀ ਦੀ ਦਮਦਾਰ ਆਵਾਜ਼ ਨੇ ਹਵਾ ਨੂੰ ਚੀਰਨ ਲੱਗ ਜਾਣਾ ਹੁੰਦਾ ਸੀ:

*ਸੈਹਬਾਂ ਵਾਜਾਂ ਮਾਰਦੀ, ਕਹਿੰਦੀ ਉੱਠ ਖੜ ਮਿਰਜ਼ਾ ਯਾਰ ਵੇ!*

ਜਾਂ ਜਗਰਾਵਾਂ ਵਾਲੇ ਟੁੰਡੇ ਦੇ ਬੋਲ ਧੂਤਰੂਆਂ ਵਿਚੋਂ ਉੱਛਲਣ ਲੱਗ ਪੈਣੇ ਸਨ:

*ਭੰਨ ਸੁੱਟੀਆਂ ਸੁਹਾਗ ਦੀਆਂ ਚੂੜੀਆਂ ਜਿਨ੍ਹਾਂ ਨੂੰ ਪੈ ਗੇ ਯਾਰ ਪਿਟਣੇ!*

ਪਰ 1957 ਦੇ ਸਾਲ, ਬਰਾਤਾਂ ਦੇ ਉੱਤਰਦਿਆਂ ਅਚਾਨਕ ਹੀ ਲਾਊਡਸਪੀਕਰਾਂ ਵਿਚੋਂ, ਸਰੰਗੀਆਂ-ਅਲਗੋਜ਼ਿਆਂ ਦੇ ਰਵਾਇਤੀ ਰੰਗ ਦੀ ਗਾਇਕੀ ਦੀ ਥਾਂ, ਉੱਚੀਆਂ ਆਵਾਜ਼ਾਂ ਵਿਚ

ਇਕ ਅਸਲੋਂ ਨਵਾਂ ਵਾਵਰੋਲਾ ਉੱਠਣ ਲੱਗਾ; ਸਾਜ਼ਾਂ ਤੋਂ ਸੱਖਣੀ ਗਾਇਕੀ ਦਾ ਵਾਵਰੋਲਾ ਸੀ ਇਹ!

ਬਰਾਤ ਉੱਤਦਿਆਂ ਹੀ ਧੂਤਰੂ ਵਿਚੋਂ ਇਕ ਵਿਅਕਤੀ ਕਾਹਲੀ-ਕਾਹਲੀ ਬੋਲਦਾ:

'ਜਿਸ ਵੇਲੇ ਛੋਟੇ ਸਾਹਿਬਜ਼ਾਦੇ ਗ੍ਰਿਫ਼ਤਾਰ ਕੀਤੇ ਸਿਰਹੰਦ ਅੱਪੜੇ ਤਾਂ ਪਾਣੀ ਭਰਦੀਆਂ ਕੁੜੀਆਂ, ਦੱਸੀਂ ਖਾਂ ਸਿੱਧਵਾਂ ਵਾਲਿਆ ਕੀ ਕਹਿੰਦੀਆਂ ਨੇ!"

ਇਹ ਕਰਨੈਲ ਸਿੰਘ ਪਾਰਸ ਸੀ!

ਫਿਰ ਨਾ ਕੋਈ ਤਾਲ ਤੇ ਨਾ ਹੀ ਕੋਈ ਸਾਜ਼: ਬੱਸ ਤਿੱਖੀ ਆਵਾਜ਼ ਵਿਚ ਗਾਇਕੀ ਉੱਭਰਦੀ:

*ਕਿਉਂ ਪਕੜ ਮਾਸੂਮਾਂ ਨੂੰ, ਨੀ ਇਹ ਲਈ ਪੁਲਸੀਏ ਜਾਂਦੇ,*
*ਤੱਕ ਨੂਰ ਅਲਾਹੀ ਨੂੰ, ਨਿਉਂ ਨਿਉਂ ਪਰਬਤ ਸੀਸ ਨਿਵਾਂਦੇ*

ਇਹ ਬਾਪੂ ਦੇ ਜੱਥੇ ਦਾ 'ਆਗੂ' ਗਾਇਕ ਰਣਜੀਤ ਸਿੱਧਵਾਂ ਸੀ। ਰਣਜੀਤ ਦੀ ਪੰਗਤੀ ਮੁਕਦਿਆਂ ਹੀ ਬਾਪੂ ਪਾਰਸ ਅਤੇ ਸਾਥੀ ਚੰਦ ਜੰਡੀ ਦੀ ਜੋੜੀ ਇਕ-ਸੁਰ ਆਵਾਜ਼ ਵਿਚ ਗਾਉਂਦੀ:

*ਲਗਦੀ ਨਿਰਦੋਸ਼ਾਂ ਦੀ, ਆਯੂ ਦਸ ਸਾਲਾਂ ਤੋਂ ਥੋੜ੍ਹੀ*
*ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ!*

ਤਵਿਆਂ ਦੇ ਸਿਆੜਾਂ ਵਿਚ ਬੀਜੀ ਕਵੀਸ਼ਰੀ ਨੇ ਬਾਪੂ ਦੇ ਕਵੀਸ਼ਰੀ ਜੱਥੇ ਦੀ ਮਹਿਮਾ ਏਨੀ ਪ੍ਰਚੰਡ ਕਰ ਦਿੱਤੀ ਕਿ ਮਾਲਵੇ 'ਚ ਬਾਪੂ ਦੇ ਕਵੀਸ਼ਰੀ ਜੱਥੇ ਦੀ ਬੁੱਕਿੰਗ ਕਈ ਕਈ ਮਹੀਨੇ ਅਗਾਉਂ ਹੋਣ ਲੱਗੀ। ਗਾਇਕੀ ਦੇ ਸ਼ੌਕੀਨ, ਬਾਪੂ ਦੇ ਕਵੀਸ਼ਰੀ ਅਖਾੜੇ ਸੁਣਨ ਲਈ ਵੀਹ-ਵੀਹ ਮੀਲ ਤੋਂ ਘੋੜਿਆਂ-ਊਠਾਂ ਉੱਪਰ ਚੜ੍ਹ ਕੇ ਆਉਣ ਲੱਗੇ।

ਬਾਪੂ ਪਾਰਸ 'ਤੇ ਕਵੀਸ਼ਰੀ ਦੇ ਨਾਲ਼ ਹੀ ਗਿਆਨ ਹਾਸਲ ਕਰਨ ਦੀ ਅਮਿੱਟ ਭੁੱਖ: ਪਾਣੀ ਵਿਚ ਘੁਲ਼ੇ ਪਾਣੀ ਵਾਂਗ ਇਕੋ ਜੋਤ ਤੇ ਇਕੋ ਹੀ ਮੂਰਤ! ਬਾਪੂ ਕੋਲ਼ ਹਰ ਵਕਤ ਚਮੜੇ ਦਾ ਬੈਗ ਹੁੰਦਾ, ਤਿੰਨ ਚਾਰ ਤਹਿਆਂ ਵਾਲ਼ਾ। ਵਿਚਕਾਰਲੀ ਤਹਿ 'ਚ ਇਕ ਮੋਟ-ਸਰੀਰੀ ਸ਼ੀਸ਼ੀ ਤੇ ਦੋ ਬੋਤਲਾਂ! ਸ਼ੀਸ਼ੀ 'ਚ, ਕਾਲ਼ੇ ਲੂਣ, ਸੁੰਢ, ਤੇ ਕਾਲ਼ੀ ਮਿਰਚ ਦਾ ਪਾਊਡਰਜ਼ਪੀਸ ਕੇ ਇਕ-ਜਾਨ ਕੀਤਾ ਹੋਇਆ; ਇਸ ਮਿਸ਼ਰਣ ਦਾ ਇਕ ਚਮਚਾ ਉਹ ਲੱਸੀ 'ਚ ਘੋਲ਼ ਲੈਂਦਾ, ਤੇ ਇਕ ਚੂੰਢੀ ਦਾਲ਼-ਸਬਜ਼ੀ ਉੱਤੇ ਭੁੱਕ ਲੈਂਦਾ। ਬਾਪੂ ਕਿਹਾ ਕਰੇ, ਮੈਂ ਆਯੁਰਵੈਦਿਕ ਬਾਕਾਇਦਾ ਪੜ੍ਹੀ ਵੀ ਐ ਤੇ ਇਸ ਹੁਨਰ ਅਨੁਸਾਰ ਦੁਆਈ-ਬੂਟੀ ਵੀ ਕੀਤੀ ਐ! ਬਹੁਤੀਆਂ ਬੀਮਾਰੀਆਂ ਦੀ ਜੜ੍ਹ ਪੇਟ ਵਿਚਲੀ ਗੜਬੜ ਤੋਂ ਸ਼ੁਰੂ ਹੁੰਦੀ ਐ; ਕਾਲ਼ਾ ਲੂਣ, ਕਾਲ਼ੀ ਮਿਰਚ ਤੇ ਸੁੰਢ ਪੇਟ ਨੂੰ ਤੰਦਰੁਸਤ ਰਖਦੇ ਐ!

ਬੈਗ ਦੀ ਦੂਜੀ ਤਹਿ 'ਚ ਦੋ ਬੋਤਲਾਂ ਹੁੰਦੀਆਂ ਜਿਨ੍ਹਾਂ ਦੇ ਡੱਟਾਂ ਵਿਚੋਂ ਖਾਰਜ ਹੁੰਦੀ ਬਦਾਮ-ਰੋਗ਼ਨ ਦੀ ਸੁਗੰਧੀ ਤੇ ਮੱਛੀ ਦੇ ਤੇਲ ਦੀ ਗੰਧ! ਮੱਛੀ ਦਾ ਸਫ਼ੈਦ ਤੇਲ, ਅਧਰਿੜਕੀ ਲੱਸੀ ਤੋਂ ਵੀ ਗਾੜ੍ਹਾ! ਬਦਾਮ ਰੋਗ਼ਨ ਤੇ ਮੱਛੀ-ਤੇਲ ਦੀ ਗੰਧ-ਸੁਗੰਧ ਬੈਗ ਦੀ ਚਮੜਈ ਗੰਧ ਨਾਲ ਇਕ-ਮਿਕ ਹੋ ਰਹੀਆਂ ਹੁੰਦੀਆਂ। ਬੈਗ ਦੀ ਤੀਜੀ ਤਹਿ ਵਿਚ ਹਿੰਦੀ, ਪੰਜਾਬੀ ਤੇ ਉਰਦੂ ਦੇ ਅਖ਼ਬਾਰ ਅਤੇ ਚੌਥੀ ਵਿਚ 'ਫੁੱਲ-ਸਕੇਪ' (ਫੂਲਜ਼-ਕੈਪ) ਕਾਗਜ਼ਾਂ ਦੀ ਥਹੀ: ਥਹੀ ਨੂੰ, ਖੱਬੇ ਕੋਨੇ 'ਚ ਮੋਚੀ ਤੋਂ ਕਰਾਈ ਮੋਰੀ ਵਿਚੋਂ ਮੋਟਾ ਧਾਗਾ ਲੰਘਾਅ ਕੇ ਬੰਨ੍ਹਿਆਂ ਹੁੰਦਾ। ਬੱਸ ਸਟੈਂਡਾਂ ਅਤੇ ਪਲੈਟਫਾਰਮਾਂ ਉੱਤੇ ਬੱਸਾਂ/ਰੇਲਾਂ ਉਡੀਕਦਿਆਂ ਅਤੇ ਉਨ੍ਹਾਂ ਦੀ ਸਵਾਰੀ ਕਰਦਿਆਂ ਪਾਰਸ ਬਾਪੂ ਦਾ ਚਮੜਈ ਬੈਗ ਉਸਦੇ ਪੱਟਾਂ ਉੱਪਰ ਹੁੰਦਾ ਅਤੇ ਕਾਗ਼ਜ਼ਾਂ ਦੀ ਥਹੀ ਬੈਗ ਦੇ ਉੱਤੇ: ਉਹ ਕਾਗ਼ਜ਼ਾਂ ਉੱਪਰ ਸ਼ਬਦਾਂ ਦੇ ਬੀਜ ਬੀਜਦਾ ਅਤੇ ਸ਼ਬਦਾਂ ਵਿਚੋਂ ਖਿੜਦੀ ਕਵੀਸ਼ਰੀ ਨੂੰ ਦੇਖ-ਦੇਖ ਮੁਸਕਰਾਉਂਦਾ। ਉਸਦਾ ਮਕਬੂਲ ਛੰਦ ''ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ!" ਬਠਿੰਡੇ ਰੇਲਵੇ ਸਟੇਸ਼ਨ ਦੇ ਪਲੈਟਫਾਰਮ ਦੇ ਇਕ ਬੈਂਚ ਉੱਪਰ ਗੱਡੀ ਦੀ ਇੰਤਜ਼ਾਰ ਵਿਚ ਬੈਠਿਆਂ, ਆਉਂਦੀਆਂ-ਜਾਂਦੀਆਂ ਰੇਲ ਗੱਡੀਆਂ ਵਿਚੋਂ ਲਹਿੰਦੇ-ਚੜ੍ਹਦੇ ਮੁਸਾਫ਼ਰਾਂ ਨੂੰ ਦੇਖ ਕੇ ਹੀ ਉਪਜਿਆ ਸੀ। ਫਿਰ



ਜਿਸ ਪਿੰਡ ਵਿਚ ਕਵੀਸ਼ਰੀ ਦਾ ਪ੍ਰੋਗਰਾਮ ਕਰਨਾ ਹੁੰਦਾ, ਜੱਥੇ ਦਾ ਉਤਾਰਾ ਕਿਸੇ ਘਰ ਦੇ ਕੋਨੇ ਵਿਚ ਬਣੀ ਬੈਠਕ ਵਿਚ ਹੁੰਦਾ। ਬਾਪੂ ਦੇ ਸਾਥੀ ਰਣਜੀਤ ਸਿੱਧਵਾਂ ਅਤੇ ਚੰਦ ਜੰਡੀ, ਦੁਪਹਿਰ ਦੇ ਖਾਣੇ 'ਚ ਭੂਕਾਂ ਵਾਲ਼ੇ ਗੰਢੇ ਤੇ ਚਟਣੀ ਦੀ ਐਸੀ-ਤੈਸੀ ਫੇਰ ਕੇ,ਮੰਜੇ ਉੱਪਰ ਪਏ ਸਿਰਹਾਨਿਆਂ ਵੱਲ ਝਾਕਣ ਲਗਦੇ: ਦਸਾਂ ਕੁ ਮਿੰਟਾਂ ਵਿਚ ਹੀ ਉਨ੍ਹਾਂ ਦੇ ਘੁਰਾੜੇ ਬੈਠਕ ਦੀ ਹਵਾ ਵਿਚ ਪਿਆਜ਼ ਤੇ ਅਚਾਰ ਦੀ ਗੰਧ ਘੋਲਣ ਲਗਦੇ। ਪਰ ਬਾਪੂ ਪਾਰਸ ਦੇ ਅੰਦਰ ਪਈ ਗਿਆਨ-ਜਗਿਆਸਾ ਅੰਗੜਾਈਆਂ ਲੈਣ ਲਗਦੀ: ਉਹ ਆਪਣੇ ਚਮੜਈ ਬੈਗ ਦੀਆਂ ਵੱਧਰੀਆਂ ਟਟੋਲਣ ਲਗਦਾ! ਅਗਲੇ ਪਲੀਂ ਉਹ ਕਿਸੇ ਅਖ਼ਬਾਰ ਦੇ ਜਾਂ 'ਪ੍ਰੀਤ ਲੜੀ' ਰਸਾਲੇ ਦੇ ਤੇ ਜਾਂ ਕਿਸੇ ਕਿਤਾਬ ਦੇ ਵਰਕਿਆਂ ਉੱਪਰ ਝੁਕਿਆ ਹੁੰਦਾ।

ਪਾਕਿਸਤਾਨ ਬਣਨ ਤੋਂ ਬਾਅਦ ਬਾਪੂ ਪਾਰਸ, ਗੁਰਬਖ਼ਸ਼ ਸਿੰਘ ਦੇ ਮਾਸਿਕ ਰਸਾਲੇ 'ਪ੍ਰੀਤ ਲੜੀ' ਦਾ ਬਾਕਾਇਦਾ ਪਾਠਕ ਬਣ ਗਿਆ ਸੀ। 'ਪ੍ਰੀਤ ਲੜੀ' ਨੇ ਜਿੱਥੇ ਉਸਨੂੰ ਨਵਚੇਤਨਾ ਦੇ ਬੂਹੇ ਉੱਪਰ ਲਿਆ ਖਲਿਆਰਿਆ, ਵਹਿਮ ਪ੍ਰਸਤੀ ਅਤੇ ਜਾਦੂ ਟੂਣਿਆਂ ਤੇ ਗ਼ੈਬੀ ਸ਼ਕਤੀਆਂ ਦੇ ਭਰਮ ਤੋਂ ਮੁਕਤ ਕੀਤਾ, ਜਾਤ-ਪਾਤ ਦੇ ਕੋਹੜ ਦਾ ਕੱਟੜ ਵਿਰੋਧੀ ਬਣਾਇਆ, ਓਥੇ ਉਸਦੀ ਕਵੀਸ਼ਰੀ ਵਿਚ ਸਾਹਿਤਕ ਰੰਗ ਵੀ ਲਿਆਂਦਾ। ਉਹ ਨਵੀਆਂ ਤਸ਼ਬੀਹਾਂ, ਨਵੇਂ ਅਲੰਕਾਰ ਅਤੇ ਨਵੀਂ ਸੋਚ ਲੈ ਕੇ ਕਵੀਸ਼ਰੀ ਦਾ ਮੁਹਾਂਦਰਾ ਨਿਖਾਰਦਾ ਰਿਹਾ।

ਕਿੱਸਾ 'ਬਾਗ਼ੀ ਸੁਭਾਸ਼' ਉਸਨੇ 1947 ਦੇ ਇਰਦ ਗਿਰਦ ਲਿਖਿਆ: ਉਸ ਤੋਂ ਪਹਿਲਾਂ ਵਾਲੇ ਕਿੱਸਾਕਾਰ ਜਿੱਥੇ ਆਪਣਾ ਕਿੱਸਾ ਰੱਬ ਦੀ ਅਰਾਧਨਾ ਨਾਲ ਸ਼ੁਰੂ ਕਰਿਆ ਕਰਦੇ ਸਨ, ਓਥੇ ਰੱਬ ਅਤੇ ਹੋਰ ਗ਼ੈਬੀ ਸ਼ਕਤੀਆਂ ਦੀ ਹੋਂਦ ਬਾਰੇ ਸ਼ੰਕਾਵਾਦੀ ਹੋ ਗਿਆ ਪਾਰਸ ਆਪਣੀ ਕਿੱਸਾ ਰਚਨਾ ਦਾ ਆਗਾਜ਼ ਅਸਲੋਂ ਨਵੇਕਲੇ ਢੰਗ ਦੀਆਂ ਬੈਂਤਾਂ ਨਾਲ ਕਰਦਾ ਹੈ:

*ਸੋਚਣ ਦੇਖੀਏ ਜੇ ਚੜ੍ਹ ਕੇ ਜਗ੍ਹਾ ਉੱਚੀ,*
*ਤੇਰੀ ਢੂੰਡ ਮੇਂ ਕਈ ਇਨਸਾਨ ਥੱਕੇ*
*ਘੇਸਲ ਮਾਰ ਕੇ ਰਿਹਾ ਤੂੰ ਘੂਕ ਸੁੱਤਾ,*
*ਕਰ ਕਰ ਮੌਲਵੀ ਹਿਫ਼ਜ਼ ਕੁਰਾਨ ਥੱਕੇ*
*ਤੈਨੂੰ ਇਕ ਨਾ ਸੁਣੀ ਓ ਖ਼ੁਦਾਵੰਦਾ,*
*ਬਾਂਗਾਂ ਦੇਂਦਿਆਂ ਨੇ ਮੁਸਲਮਾਨ ਥੱਕੇ*
*ਬਾਮ੍ਹਣ ਬਣ ਕੇ ਪੁਚਕਾਰਦਾ ਰਿਹਾ ਸਾਨੂੰ,*
*ਦਾਨ ਦੇਂਵਦੇ ਅਸੀਂ ਜਜਮਾਨ ਥੱਕੇ!*

.

*ਰਾਜਗੁਰੂ ਤੇ ਭਗਤ ਕਰਤਾਰ ਤਾਈਂ,*
*ਤੈਂ ਕਿਉਂ ਵੇਲਣੇ ਵਿਚ ਦੀ ਵੇਲਿਆ ਓਇ*
*ਅੱਠੇ ਪਹਿਰ ਆਖੇਂ ਮੇਰੇ ਵੱਲ ਦੇਖੋ,*
*ਸਾਨੂੰ ਕੰਮ ਨਾ ਕਰਨ ਦਏਂ ਵੇਹਲਿਆ ਓਇ*
*ਸੋਨ-ਮੋਹਰਾਂ ਨੇ ਮਣਾਂ-ਮੂੰਹ ਚਰਲੀਆਂ ਤੂੰ,*
*ਇਹ ਕੀ ਕੀਤਾ ਹੈ ਤਾਂਬੇ ਦਿਆ ਧੇਲਿਆ ਓਇ*
*ਅਸੀਂ ਧੱਕ ਕੇ ਚਾੜ੍ਹੀਏ ਉਤਾਂਹ ਤੈਨੂੰ,*
*ਉਲਟਾ ਸਾਨੂੰ ਹੀ ਦਰੜ ਦਏਂ ਠੇਲ੍ਹਿਆ ਓਇ*

ਪਾਰਸ ਦੀ ਕਿੱਸਾਕਾਰੀ ਬਹੁ-ਦਿਸ਼ਾਵੀ ਸੀ। ਜਿੱਥੇ ਉਸਨੇ ਕੌਲਾਂ, ਦਹੂਦ ਬਾਦਸ਼ਾਹ, ਪੂਰਨ ਆਦਿਕ ਲੋਕ ਗਾਥਾਵਾਂ ਨੂੰ ਆਪਣੀ ਕਵੀਸ਼ਰੀ ਰਚਨਾ ਦਾ ਕੇਂਦਰ ਬਣਾਇਆ, ਓਥੇ ਬਾਗ਼ੀ ਸੁਭਾਸ਼,

ਸ਼ਹੀਦ ਭਗਤ ਸਿੰਘ ਅਤੇ ਸ਼ਹੀਦ ਸੇਵਾ ਸਿੰਘ ਠੀਕਰੀਵਾਲਾ ਦੀਆਂ ਜ਼ਿੰਦਗੀਆਂ ਨੂੰ ਕਿੱਸੇ ਦੇ ਰੂਪ ਵਿਚ ਲਿਖਣ ਵਾਲਾ ਪਹਿਲਾ ਕਵੀਸ਼ਰ ਵੀ ਕਰਨੈਲ ਸਿੰਘ ਪਾਰਸ ਹੀ ਸੀ।

ਯੂਨੀਵਰਸਿਟੀਆਂ ਦੇ ਪੰਜਾਬੀ ਵਿਭਾਗਾਂ ਉੱਤੇ, ਰਵਾਇਤੀ ਤੌਰ 'ਤੇ ਸ਼ਹਿਰੀ ਪਿਛੋਕੜ ਵਿਚੋਂ ਆਏ ਲੋਕਾਂ ਦੀ ਜਕੜ ਹੁੰਦੀ ਸੀ। ਉਨ੍ਹਾਂ ਲਈ ਕਵੀਸ਼ਰੀ 'ਅਛੂਤ' ਬਰਾਦਰੀਆਂ ਵਾਂਗ ਸੀ। ਪਹਿਲੀ ਗੱਲ ਤਾਂ ਇਹ ਕਿ ਸ਼ਹਿਰੀ ਲੋਕਾਂ ਨੂੰ ਪਤਾ ਹੀ ਨਹੀਂ ਸੀ ਕਿ 'ਕਵੀਸ਼ਰੀ' ਹੁੰਦੀ ਕੀ ਹੈ। ਕਦੇ ਕੋਈ ਵਿਅਕਤੀ 'ਕਵੀਸ਼ਰੀ' ਲਫ਼ਜ਼ ਉਚਾਰ ਦਿੰਦਾ, ਕਾਲਿਜਾਂ, ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰਾਂ ਦੇ ਬੁੱਲ੍ਹਾਂ ਉੱਤੇ ਖਚਰੀਆਂ ਹਾਸੀਆਂ ਉੱਗ ਪੈਂਦੀਆਂ। ਫਿਰ ਸੱਤਰਿਆਂ ਦੇ ਵਰ੍ਹੇ ਆਣ ਢੁੱਕੇ: ਖੇਤਾਂ ਵਿਚੋਂ ਚਰ੍ਹੀਆਂ, ਬਾਜਰੇ ਦੇ ਸਿੱਟਿਆਂ, ਸਰ੍ਹੋਂ ਦੇ ਫੁੱਲਾਂ ਤੇ ਮੱਕੀਆਂ ਦੀ ਮਹਿਕ, ਅਤੇ ਕੜ੍ਹਾਹਿਆਂ 'ਚ ਉੱਬਲ ਰਹੇ ਤੱਤੇ ਗੁੜ ਦੀ ਸੁਗੰਧੀ ਨਾਲ ਭਰੀਆਂ ਜੇਬਾਂ ਲੈ ਕੇ ਪੇਂਡੂ ਰਹਿਤਲ ਵਿਚੋਂ ਉਦੇ ਹੋਏ ਮੁੰਡੇ-ਕੁੜੀਆਂ, ਯੂਨੀਵਰਸਿਟੀਆਂ ਦੇ ਗਲਿਆਰਿਆਂ ਦੀ ਰੌਣਕ ਬਣਨ ਲੱਗੇ; ਸਾਹਿਤਕ ਗੋਸ਼ਟੀਆਂ ਦੀਆਂ ਬਹਿਸਾਂ ਵਿਚ ਚੁੰਝਾਂ ਫਸਾਉਣ ਲੱਗੇ। ਨਵੀਂ ਸੋਚ ਵਾਲੇ ਇਹਨਾਂ ਮੁੰਡੇ-ਕੁੜੀਆਂ ਨੂੰ ਕੋਈ ਖ਼ਬਰ ਨਹੀਂ ਸੀ ਕਿ ਉਹ ਕਵੀਸ਼ਰੀ ਨੂੰ, ਪੰਜਾਬੀ ਲੋਕਧਾਰਾ ਦੀ ਅਣਗੌਲੀ ਪਰ ਵਿਸ਼ੇਸ਼ ਵੰਨਗੀ ਦੇ ਤੌਰ 'ਤੇ ਸਥਾਪਤ ਕਰਨ ਦੇ ਇਤਿਹਾਸਕ ਕਾਰਜ ਵਿਚ ਜੁਟੇ ਹੋਏ ਸਨ। ਕਵੀਸ਼ਰੀ 'ਜੱਟੀ' ਤੋਂ 'ਹੀਰ' ਬਣਨ ਲੱਗੀ। ਕਵੀਸ਼ਰੀ ਨੂੰ ਸੱਥਾਂ ਤੋਂ ਉੱਠਾਲ ਕੇ ਰੇਡੀਓ, ਗ੍ਰਾਮੋਫ਼ੋਨ, ਸੀ-ਡੀ ਤੇ ਕਾਲਿਜਾਂ-ਯੂਨੀਵਰਸਿਟੀਆਂ ਦੀਆਂ ਸਟੇਜਾਂ ਤੀਕ ਅੱਪੜਾਉਣ ਵਿਚ ਬਾਪੂ ਕਰਨੈਲ ਸਿੰਘ ਪਾਰਸ ਦੀ ਵਿਸ਼ੇਸ਼ ਘਾਲਣਾ ਦਾ ਜ਼ਿਕਰ ਹੋਣ ਲੱਗਾ।

ਬਾਪੂ ਪਾਰਸ ਨੇ, ਆਪਣੀ ਕਵੀਸ਼ਰੀ ਦੇ ਨਿਵੇਕਲੇ ਰੰਗ, ਤਰਕਸ਼ੀਲਤਾ, ਅਤੇ ਜਾਤਪਾਤ ਦੇ ਕੱਟੜ ਵਿਰੋਧੀ ਦੇ ਤੌਰ 'ਤੇ ਪਿੰਡਾਂ ਦੀਆਂ ਸੱਥਾਂ ਤੋਂ ਲੈ ਕੇ ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰਾਂ ਤੀਕ ਆਪਣੇ ਜੀਂਦਿਆਂ ਹੀ ਆਪਣੇ ਨਾਮ ਨੂੰ ਸਤਿਕਾਰਯੋਗ ਬਣਾ ਲਿਆ ਸੀ। ਨਵੇਂ ਯੁੱਗ ਵਿਚ ਉਸਦੀ ਕਵੀਸ਼ਰੀ ਦਾ ਚਰਚਾ ਯੂਨੀਵਰਸਿਟੀਆਂ ਦੇ ਖੋਜ ਕਾਰਜਾਂ ਦਾ ਵਿਸ਼ਾ ਵੀ ਬਣ ਰਿਹਾ ਹੈ।

ਬਾਪੂ ਪਾਰਸ ਆਪਣੀ ਕਵੀਸ਼ਰੀ ਦੇ ਨਾਲ ਨਾਲ ਆਪਣੀ ਬੇਪਰਵਾਹ ਜ਼ਿੰਦਗੀ ਕਰਕੇ ਵੀ ਸਤਿਕਾਰਿਆ ਜਾਂਦਾ ਸੀ: ਨਾ ਕਿਸੇ ਨਾਲ ਵੈਰ, ਨਾ ਝਗੜਾ। ਨਾ ਹੰਕਾਰ, ਨਾ ਫੁਕਰਾਪੰਥੀ। ਕਿਹਾ ਕਰੇ, ਮੁੰਡਿਓ ਕਮਾਈ ਦਾ ਮੀਟਰ ਨਾ ਖੜ੍ਹਨ ਦੇਵੋ, ਤੇ ਸੋਹਣੀ ਜ਼ਿੰਦਗੀ ਜੀਣ ਲਈ ਖਰਚ ਵੀ ਕਰੋ; ਕੰਜੂਸੀ ਤੇ ਫ਼ਜ਼ੂਲ ਖ਼ਰਚੀ ਦੋਵੇਂ ਮਾੜੀਆਂ; ਸੰਜਮ ਨਾਲ ਪੈਸਾ ਖਰਚੋ!

ਬਜ਼ੁਰਗੀ ਦੌਰਾਨ, ਅਕਾਦਮਿਕ ਸਮਾਗਮਾਂ ਵਿਚ ਆਪਣੀ ਦਮਦਾਰ, ਠੇਠ ਮਲਵਈ ਬੋਲੀ ਵਿਚ ਆਪਣੇ ਦਲੀਲਮਈ ਭਾਸ਼ਣ ਨਾਲ ਉਹ ਵੱਡੇ ਵੱਡੇ ਵਿਦਵਾਨਾਂ ਨੂੰ ਵੀ ਕੀਲ ਲੈਂਦਾ ਸੀ। ਭਾਸ਼ਣਾਂ ਵਿਚ ਤਨਜ਼, ਚੁਟਕਲੇਬਾਜ਼ੀ ਅਤੇ ਟਿੱਚਰ-ਮਸ਼ਕਰੀ ਵੀ ਕਰੀ ਜਾਂਦਾ।

ਬਾਪੂ ਪਾਰਸ ਨੇ ਤੀਹ ਦੇ ਕਰੀਬ ਕਿੱਸਿਆਂ ਦੀ ਰਚਨਾ ਕੀਤੀ ਜਿੰਨ੍ਹਾਂ ਵਿਚ ਰਵਾਇਤੀ ਲੋਕ ਗਾਥਾਵਾਂ (ਦਹੂਦ, ਕੌਲਾਂ, ਪੂਰਨ, ਸਰਵਣ, ਤਾਰਾ ਰਾਣੀ ਆਦਿਕ) ਤੋਂ ਇਲਾਵਾ ਸਿੱਖ ਇਤਿਹਾਸ ਅਤੇ ਦੇਸ਼ ਦੀ ਆਜ਼ਾਦੀ ਦੇ ਸ਼ਹੀਦਾਂ ਨੂੰ ਵੀ ਆਪਣੀ ਕਿੱਸਾਕਾਰੀ ਦਾ ਵਿਸ਼ਾ ਬਣਾਇਆ।

ਪਾਰਸ ਦੀ ਜਨਮ-ਸ਼ਤਾਬਦੀ ਨੂੰ ਸਮਰਪਤ ਇਕ ਪੁਸਤਕ ਜਲਦ ਹੀ ਪਾਠਕਾਂ ਦੇ ਸਨਮੁੱਖ ਹੋਵੇਗੀ ਜਿਸ ਵਿਚ ਡਾ' ਗੁਰਦੇਵ ਸਿੰਘ ਸਿੱਧੂ, ਵਰਿਆਮ ਸੰਧੂ, ਸਰਵਣ ਸਿੰਘ, ਸ਼ਮਸ਼ੇਰ ਸੰਧੂ, ਨਵਤੇਜ ਭਾਰਤੀ, ਭਗਵਾਨ ਜੋਸ਼, ਨਿੰਦਰ ਘੁਗਿਆਣਵੀ, ਅਮਰਜੀਤ ਢਿੱਲੋਂ, ਸੁਰਿੰਦਰ ਧੰਜਲ ਵਰਗੇ ਲੇਖਕਾਂ ਦੇ ਰੌਚਿਕ ਲੇਖ ਸ਼ਾਮਲ ਕੀਤੇ ਗਏ ਹਨ।

ਵੀਹਵੀਂ ਸਦੀ ਦੇ ਨਾਮਵਰ ਕਵੀਸ਼ਰ/ਕਿੱਸਾਕਾਰ, ਹੁਸੀਨ ਮਨੁੱਖ, ਤੇ ਚਿੰਤਕ ਬਾਪੂ ਪਾਰਸ ਨੂੰ ਉਸਦੀ ਜਨਮ ਸ਼ਤਾਬਦੀ ਉੱਤੇ ਸਲਾਮ! 000

***(ਲੇਖਕ ਬਾਪੂ ਪਾਰਸ ਦਾ, ਕੈਨੇਡਾ ਵਸਦਾ ਪੁੱਤਰ ਹੈ। ਫੋਨ 647 574 7357)***



# ਸਮਕਾਲੀ ਸਿਆਸਤ, ਨਵੇਂ ਚਿਹਰੇ, ਵਿਲੱਖਣ ਨੀਤੀ-ਚਿੰਤਨ: ਸੁਰਜੀਤ ਹਾਂਸ

ਦੁਨੀਆ ਭਰ ਵਿਚ ਰਾਜਨੀਤੀ ਦੀ ਪ੍ਰਮੁਖ ਔਕੜ ਅਹਿਸਾਸ (apathy) ਦਾ ਘਾਟਾ ਹੈ, ਜੋ ਲੋਕਾਂ ਵਿਚ ਅਨੁਭੂਤੀ ਦਾ ਦਬ-ਦਬਾਉ ਹੈ। 'ਗਤ', ਗਿਆ, ਮਰ ਗਿਆ ਹੈ, 'ਅਨੁਭੂਤੀ', ਭਾਵਨਾ ਜਿਵੇਂ ਹਮਦਰਦੀ ਨੂੰ ਸਹ-ਅਨੁ-ਭੂਤਿ ਸਹਾਨੁਭੂਤੀ ਕਿਹਾ ਜਾਂਦਾ ਹੈ। ਸਹਾਨੁਭੂਤੀ ਦੀ ਪਦਾਰਥਕ ਵਜਾਹ ਤਾਂ ਲੋਕਾਂ ਦਾ ਨ-ਸੱਤੇ ਹੋਣਾ ਹੈ। ਕੋਈ ਅਜਿਹਾ ਆਦਰਸ਼ ਨਜ਼ਰ ਨਹੀਂ ਆਉਂਦਾ ਜੋ ਜਨ ਨੂੰ ਚੇਸ਼ਟਾ ਪ੍ਰਦਾਨ ਕਰ ਸਕੇ। ਨਵ-ਉਦਾਰਵਾਦ neo-liberalism ਦਾ ਢੋਲ ਵਜਦਾ ਹੈ ਕਿ ਅੱਜੋਕੀ ਸਥਿਤੀ ਦਾ ਕੋਈ ਵਿਕਲਪ (alternative) ਨਹੀਂ। ਨਿਰ-ਵਿਕਲਪ ਦੀ ਗੱਲ ਚੁਸਤ-ਫੁਰਤ ਲਗਦੀ ਹੈ। ਕਿਸੇ ਵਿਕਲਪ ਦੀ ਤਾਂਘ ਰੱਖਣ ਵਾਲੇ ਨੂੰ ਕਿਰਪਾ-ਸਹਿਤ ਭੋਲਾ ਪੰਛੀ ਪਰ ਸਿੱਧੇ ਮੂੰਹ ਮੱਤ-ਹੀਣ ਕਿਹਾ ਜਾਂਦਾ ਹੈ।

ਯੌਰਪ ਵਿਚ ਯੂਨਾਨੀ ਪਾਰਟੀ Syriza ਹੈ ਜਿਸਦੀ ਆਪਣੇ ਮੁਲਕ 'ਚ ਸਰਕਾਰ ਹੈ, ਜੋ ਯੌਰਪੀ ਸੰਘ (European Union) ਨੂੰ ਸਥਿਰ ਵੰਗਾਰ ਬਣੀ ਹੋਈ ਹੈ। ਸਪੇਨ ਦੀ ਚੋਣ ਤੋਂ ਪਹਿਲਾਂ ਖਿਆਲ ਸੀ ਕਿ Podemos 'ਲੋਕਾਂ ਵਾਸਤੇ' ਦੀ ਪ੍ਰਭੂਤਾਸ਼ੀਲ ਕਾਮਯਾਬੀ ਹੋਵੇਗੀ ਜੋ ਚੋਣ ਸਰਵੇਖਣ poll surveys ਪੌਡੀਮੌਸ ਨੂੰ ਦੋਵੇਂ ਪ੍ਰਮੁਖ ਪਾਰਟੀਆਂ ਤੋਂ ਵਧੇਰੇ ਸਮਰਥਨ ਦਾ ਭਾਗੀ ਦੱਸਦੇ ਸਨ। ਦਿੱਲੀ ਵਿਚ ਆਮ ਆਦਮੀ ਪਾਰਟੀ 'ਆਪ' ਦੀ ਕਾਮਯਾਬੀ ਇਹਨਾਂ ਤੋਂ ਵੀ ਪਹਿਲਾਂ ਦੀ ਹੈ।

ਸਮਕਾਲੀ ਸਿਆਸਤ ਦੀ ਕੋਈ ਯੋਜਨਾ-ਬੱਧ ਤਾਰਕਿਕ ਵਿਆਖਿਆ ਦੀ ਲੋੜ ਮਹਿਸੂਸ ਹੋ ਰਹੀ ਸੀ ਤਾਂ ਜੁ ਇਹਦੀ ਗੁਣਾਤਮਕ ਵਿਲੱਖਣਤਾ ਦੀ ਸਮਝ ਆਵੇ, ਅਤੇ ਸਵੈ-ਇੱਛਤ ਹਮਾਇਤੀਆਂ ਦਾ ਵਾਧਾ ਹੁੰਦਾ ਜਾਵੇ। ਪੌਡੀਮੌਸ ਦੇ ਨੇਤਾ ਪੈਬਲੋ ਇਗਲੀਸੀਅਸ Pablo Iglesias ਦੀ ਕਿਤਾਬ Politics in a Time Of Crisis ਛਪੀ ਹੈ ਜਿਸ ਵਿਚ ਮੁਖ ਸ਼ਬਦ (Forewod) ਯੂਨਾਨੀ ਲੀਡਰ ਜ਼ਿਪਰਸ (Tsipras) ਦਾ ਹੈ।

ਸਮਕਾਲੀ ਰਾਜਨੀਤੀ ਦਾ ਮੁਹਾਵਰਾ ਗਿਆਨਮੁਖੀ ਨਹੀਂ ਸਗੋਂ ਪ੍ਰਬਲ ਵਰਨਣ ਦਾ ਹੈ। ਇਹ ਸਮਾਜ ਦੇ ਵਿਸ਼ਲੇਸ਼ਨ 'ਚ ਨਹੀਂ ਪੈਂਦਾ ਸਗੋਂ ਪ੍ਰਬਲ ਸੰਚਾਰ ਦਾ ਧਾਰਨੀ ਹੈ। ਸੋਸ਼ਨ, ਦੋਹਨ ਦੇ ਵੇਰਵੇ ਦੀ ਥਾਉਂ ਇਹ 99 ਫੀਸਦੀ ਵਸੋਂ ਦੇ ਦੁੱਖਾਂ ਦਾ ਕਾਰਨ ਇਕ ਫੀਸਦੀ ਲੁਟੇਰਾ-ਸੰਘ ਦੱਸਦਾ ਹੈ। ਪਰੰਪਰਾ ਦੀ ਸਿਆਸਤ ਵਿਚ 'ਚੁੱਪ ਬਹੁ-ਸੰਖਿਆ' ਉਹ ਹੈ ਜੋ ਜਲੂਸਾਂ ਮੁਜ਼ਾਹਰਿਆਂ ਵਿਚ ਹਿੱਸਾ ਨਹੀਂ ਲੈਂਦੀ। ਸਮਕਾਲੀ ਰਾਜਨੀਤੀ ਦੀ 'ਚੁੱਪ ਬਹੁ-ਸੰਖਿਆ' ਉਹ ਹੈ ਜਿਸਦੀ ਕੋਈ ਸਾਰ ਨਹੀਂ ਲੈਂਦਾ, ਨਾਲੇ ਇਹਨੂੰ ਚੁੱਪ ਹੀ ਰੱਖਣਾ ਸਮਾਜੀ ਸਥਿਰਤਾ ਦਾ ਆਦਰਸ਼ ਹੈ।

ਸੋਸ਼ਨ ਤੇ ਪ੍ਰਵਚਨ ਦਾ ਮਾਡਲ (model) ਕਾਰਖਾਨੇਦਾਰ ਅਤੇ ਮਜ਼ਦੂਰ ਦਾ , ਸਾਮੰਤ ਅਤੇ ਰਾਹਕ ਦਾ ਹੈ। ਅਣਗਿਣਤ ਕ੍ਰਿਸ਼ਕ (farmer) ਅਤੇ ਦਸਤਕਾਰ (artisan) ਫੈਸਲਾ ਨਹੀਂ ਕਰ ਸਕਦੇ ਸੀ ਜੋ ਉਹ ਕਿਸ ਧੜੇ ਵਿਚ ਖਲੋਤੇ ਹਨ। ਕ੍ਰਿਸ਼ਕ ਨੂੰ ਸਾਂਝੀ ਖੇਤੀ ਸੁਖਾਉਂਦੀ ਨਹੀਂ ਸੀ, ਦਸਤਕਾਰ ਨੂੰ ਆਪਣਾ ਦੋਹਨ ਵਾਲਾ ਨਜ਼ਰ ਨਹੀਂ ਆਉਂਦਾ ਸੀ। ਕੀਮਤਾਂ ਦੇ ਨਜ਼ਾਮ ਰਾਹੀਂ ਖਰੀਦ-ਓ-ਫਰੋਖਤ ਦਾ ਸਿਲਸਿਲਾ ਹੀ ਆਬਾਦੀ ਨੂੰ ਲੁੱਟੀ ਜਾਂਦਾ ਹੈ ਅਤੇ ਸਰਕਾਰ Vat (value added tax) ਕਰ ਰਾਹੀਂ ਆਪਣਾ ਹਿੱਸਾ ਕੱਢ ਲੈਂਦੀ ਹੈ। ਨਿੱਤ ਦੀ ਮਹਿੰਗਾਈ ਸੋਸ਼ਨ ਦਾ ਢੰਗ ਹੈ।

ਕਾਰਪੋਰੇਟ ਸਰਮਾਏ ਦਾ ਵਪਾਰ ਮੰਡਲ 'ਚ ਦਖਲ ਦੇਣਾ ਦੁਕਾਨਦਾਰਾਂ ਲਈ ਚੇਤਾਵਨੀ ਹੈ।

ਭ੍ਰਿਸ਼ਟਾਚਾਰ ਸੋਸ਼ਨ ਦਾ ਅਦ੍ਰਿਸ਼ਟ ਹਥਿਆਰ ਹੈ। ਜੇ ਹਰ ਥਾਉਂ, ਹਰ ਵੇਲੇ, ਹਰ ਕਦਮ 'ਤੇ ਰਿਸ਼ਵਤ ਦਾ ਰਾਜ ਹੈ ਤਾਂ ਸੋਸ਼ਨ 'ਤੇ ਪਰਦਾ ਪੈ ਜਾਂਦਾ ਹੈ। ਟਰੈਫਿਕ ਦੇ ਸਿਪਾਹੀ ਨੂੰ ਦਿੱਤੀ ਵੱਢੀ ਬਿਜਲੀ ਦੇ ਰੈਗੂਲੇਟਰ ਨੂੰ ਦਿੱਤੀ ਰਿਸ਼ਵਤ ਨਾਲ ਰਲਦੀ ਨਹੀਂ ਭਾਵੇਂ ਕਹਿਣ ਸੁਣਨ ਨੂੰ ਦੋਵੇਂ ਇਕ ਬਰਾਬਰ ਹਨ। ਜਿੰਨਾ ਵੱਡਾ ਅਦਾਰਾ (institution) ਓਨਾ ਵੱਡਾ ਭ੍ਰਿਸ਼ਟਕ। ਕੋਈ ਜ਼ਮਾਨਾ ਸੀ ਜਦੋਂ honesty is best policy ਦੀ ਇਮਾਨਦਾਰੀ ਨੇਕੀ ਕਰਕੇ ਨਹੀਂ ਸਗੋਂ ਪਾਲਿਸੀ ਕਰਕੇ ਸੀ। ਉਦਾਰਵਾਦੀ ਜਗਤ ਵਿਚ dishonesty is the best policy.

ਸਮਕਾਲੀ ਰਾਜਨੀਤੀ ਦਾ ਭ੍ਰਿਸ਼ਟਾਚਾਰ 'ਤੇ ਬਲ ਸੋਸ਼ਨ ਦੇ ਮੁਹਾਵਰੇ ਨਾਲੋਂ ਯਥਾਰਥ ਦਾ ਵਧੇਰੇ ਸਘਨ ਤੇ ਭਾਵੁਕ ਵਰਨਣ ਕਰਦਾ ਹੈ। 'ਆਪ' ਦਾ ਝਾੜੂ ਸੜਕਾਂ ਨਾਲੋਂ ਵੱਧ ਦਫਤਰ ਅਦਾਰੇ ਸਾਫ ਕਰਨ ਦਾ ਸਾਹਸ ਹੈ।

21ਵੀਂ ਸਦੀ ਵਿਚ ਨੀਤੀ (politics) ਦੇ ਇਤਿਹਾਸ ਵਿਚ ਵੀ ਹੈਰਾਨਕੁਨ ਮੋੜ ਆਇਆ ਹੈ ਜੋ ਲੋਕਤੰਤਰ 'ਚ ਵਿਸ਼ਵਾਸ ਨਹੀਂ ਰਿਹਾ। ਹੁਣ ਲੋਕਤੰਤਰ ਦਾ ਮਨੋਰਥ ਅਤੇ ਕਾਰਜ ਲੋਕਾਂ ਦੇ ਸਾਂਝੇ ਹਿਤ ਦੀ ਪਾਲਣਾ ਅਤੇ ਇਹਦੀ ਵ੍ਰਿਧੀ ਨਹੀਂ। ਇਹਦੇ ਮਹੱਤਵ ਨੂੰ ਛੁਟਿਆ ਕੇ ਕੇਵਲ 'ਚੋਣ' ਬਣਾ ਦਿੱਤਾ ਹੈ। ਚੋਣਾਂ ਦੀ ਆਪਣੀ ਦਕਸ਼ਤਾ (ਹੁਨਰਮੰਦੀ) ਹੈ ਜੋ ਦੇਸ਼ ਦੀ ਵਸੋਂ ਦਾ ਵਿਸ਼ਲੇਸ਼ਨ ਕਰ ਕੇ, ਗਿਣਤੀ ਦੇ ਧੜਿਆਂ ਦਾ ਜੋੜ ਬਣਾ ਕੇ, ਬਹੁਮੱਤ ਪ੍ਰਾਪਤ ਕੀਤਾ ਜਾ ਸਕੇ। ਜਨ-ਹਿਤ ਦਾ ਵਿਚਾਰ ਹੀ ਗ਼ਾਇਬ ਹੋ ਗਿਆ। ਕਿਹੜਾ ਦੇਸ਼ ਹੈ ਜਿੱਥੇ ਲੋਕਤੰਤਰ ਫਿਨਾਂਸ (finance) ਦੇ ਹਿਤ ਲਈ ਨਹੀਂ? ਮੇਰਾ ਵਿਸ਼ਵਾਸ ਹੈ ਜੋ ਸਾਲ ਦੋ ਸਾਲ 'ਚ ਨੀਤੀ-ਚਿੰਤਨ ਨੇ ਦਰਯਾਫਤ (discover) ਕਰ ਲੈਣਾ ਹੈ ਜੋ ਫਿਨਾਂਸ ਦਾ ਹਿਤ ਹੀ ਜਨ-ਹਿਤ ਹੈ। ਪ੍ਰਾਚੀਨ ਯੂਨਾਨ ਵਿਚ ਲੋਕਤੰਤਰ ਦੇ ਖਿਲਾਫ ਦਲੀਲ ਨਿਕਲੀ ਸੀ ਜੋ 'ਨਾ-ਬਰਾਬਰੀ' ਹੀ ਅਸਲੀ 'ਬਰਾਬਰੀ' ਹੈ।

ਦੋ ਪਾਰਟੀ ਪ੍ਰਬੰਧ (two pary system) ਜਨ-ਹਿਤ 'ਤੇ ਕਾਟਾ ਫੇਰਨ ਦੀ ਜੁਗਤ (technique) ਹੈ। ਕਿਹੜਾ ਮੁਲਕ ਹੈ ਜਿੱਥੇ ਲੋੜ ਪੈਣ 'ਤੇ ਸੱਤਾਧਾਰੀ ਪਾਰਟੀ ਵਿਰੋਧੀ ਪਾਰਟੀ ਦੀ ਮਦਦ ਨਹੀਂ ਲੈਂਦੀ? ਅਮਰੀਕਾ ਦੇ ਡੈਮੋਕਰੇਟ ਅਤੇ ਰਿਪਬਲੀਕਨ ਟੈਕਸ ਘਟਾਉਣ ਲਈ ਇਕ ਦੂਸਰੇ ਤੋਂ ਅੱਗੇ ਰਹਿੰਦੇ ਹਨ, ਬਰਤਾਨੀਆ 'ਚ ਕਨਜ਼ਰਵੇਟਿਵ ਅਤੇ ਲੇਬਰ ਦੀ 'ਸਰਫੇ' austerity ਦੀ ਨੀਤੀ। ਰਹਿੰਦੀ ਕਸਰ ਵਾਰੋ ਵਾਰੀ ਦਾ ਰਾਜ ਕੱਢ ਦਿੰਦਾ ਹੈ ਜੋ tie and ride ਉਤਰ ਕਾਟੋ ਮੈਂ ਚੜ੍ਹਾਂ' ਦਾ ਸਿਲਸਿਲਾ ਬਣਿਆ ਰਹਿੰਦਾ ਹੈ। ਸਾਡੇ ਮੁਲਕ ਵਿਚ 80ਵਿਆਂ ਸਿਆਸਤ ਦੀ ਪੁੱਠੀ ਛਾਲ 'ਕੱਲੇ ਦੁਕੱਲੇ ਦੇ ਮਾਰਨ ਦੀ ਨਹੀਂ, ਸਗੋਂ ਸਮੂਹਕ ਉੱਦਮ ਹੀ ਯੋਗ ਹੈ। 'ਆਯਾ ਰਾਮ ਗਯਾ ਰਾਮ' ਹੁਣ ਪ੍ਰਮੁਖ ਪਾਰਟੀਆਂ ਦਾ ਪ੍ਰੋਗਰਾਮ ਹੈ।

ਅੱਜ ਕਲ ਦੀ ਗੱਲ ਹੈ ਜੋ ਵਲਾਇਤ ਦੇ House of Commons ਦੇ ਬਹੁਤੇ ਮੈਂਬਰ, ਵਿਚੇ, ਸਪੀਕਰ, ਜੋ ਖਜ਼ਾਨੇ ਨੂੰ ਚੂੰਡ ਚੂੰਡ ਕੇ ਖਾਂਦੇ ਰਹੇ, ਜੋ ਜਨ-ਹਿਤ ਪਾਲਣ ਦੀ ਥਾਉਂ ਸਵੈ-ਹਿਤ ਪਾਲਦੇ ਸੀ।

ਹੁਣ ਸਿਆਸਤ ਮਿਸ਼ਨ (mission) ਜਾਂ ਲਖਸ਼ ਨਹੀਂ ਸਗੋਂ ਕਾਹਲੀ ਓ ਕਾਹਲੀ ਅਮੀਰ ਹੋਣ ਦਾ ਰਾਹ ਹੈ।

ਰਾਜਨੀਤੀ ਦੇ ਦੋ ਮਤਲਬ ਹਨ। ਇਹਦਾ ਇਕ ਮਤਲਬ ਹਕੂਮਤ ਕਰਨ ਦੇ ਢੰਗ ਵਰਤਣੇ ਹਨ, ਦੂਸਰਾ ਮਤਲਬ ਅਜਿਹੀਆਂ ਸੰਸਥਾਵਾਂ ਦੀ ਭਾਲ ਅਤੇ ਪਕਿਆਈ ਹੈ ਜੋ ਜਨਤਕ ਜੀਵਨ ਨੂੰ ਸੌਖਾ ਅਤੇ ਖੁਸ਼ੀ ਭਰਿਆ ਕਰਦੀਆਂ ਹੋਣ। ਹਕੂਮਤ ਕਰਨ ਦੇ ਢੰਗ ਹਨ -- ਜਨ ਨੂੰ ਡਰਾ ਕੇ ਰੱਖਣਾ, ਉਹਦੇ 'ਚ ਸੁਰਕਸ਼ਾ-ਹੀਣਤਾ (insecurity) ਦੀ ਭਾਵਨਾ ਪੈਦਾ ਕਰਨੀ। ਪ੍ਰਧਾਨ ਬੁਸ਼ ਦਾ



ਸਿਟੀਜ਼ਨ ਐਕਟ Citizen Act ਇਹਦੀ ਮਿਸਾਲ ਹੈ; ਨਾਲੇ ਰਿਆਸਤੀ ਦਹਿਸ਼ਤਪਸੰਦੀ ਅਤੇ ਝੂਠ ਇਹਦੇ ਅੰਗ ਹਨ weapons of mass deception ਅਤੇ exraordinary rendition. ਸਾਡੇ ਮੁਲਕ ਵਿਚ ਵੀ ਇਹੀ ਕੁਝ ਹੁੰਦਾ ਹੈ, ਕੇਵਲ ਦਰਜੇ ਦਾ ਫਰਕ ਹੈ, ਜਿਸ ਲਈ ਹਾਕਮਾਂ ਦਾ ਨਹੀਂ ਰੱਬ ਦਾ ਸ਼ੁਕਰ ਹੈ।

ਤਾਨਾਸ਼ਾਹੀ ਤੋਂ ਇਲਾਵਾ ਅਠਾਰਵੀਂ ਸਦੀ ਦੇ ਯੌਰਪ ਵਿਚ ਵਣਿਜਵਾਦ (mercantilism ) ਦੀ ਰਾਸ਼ਟਰਵਾਦੀ ਵਿਚਾਰਧਾਰਾ ਸੀ, ਜੋ ਵਪਾਰ 'ਚ ਕਮਾਇਆ ਸੋਨਾ ਮੁਲਕ 'ਚ ਹੀ ਰਹਿਣਾ ਚਾਹੀਦਾ ਹੈ। ਜਿਸ ਕਾਰੋਬਾਰ 'ਚ ਸੋਨੇ ਦੀ ਨਿਰਯਾਤ ਹੋਵੇ ਉਹ ਰਾਸ਼ਟਰ ਦੇ ਹਿਤ 'ਚ ਨਹੀਂ। ਦੁਰਾਡੇ ਗ੍ਰਾਮੀਨ ਇਲਾਕਿਆਂ ਵਿਚ ਫਰਾਂਸੀਸੀ ਇਨਕਲਾਬ ਦੇ ਸੁਨੇਹਾ ਰਾਸ਼ਟਰਵਾਦ ਰਾਹੀਂ ਅੱਗੇ ਅੱਗੇ ਜਾਂਦਾ ਰਿਹਾ ਜੋ ਹੁਣ ਰਾਸ਼ਟਰਵਾਦ ਲੋਕਤੰਤਰੀ ਹੋ ਗਿਆ। ਇਨਕਲਾਬੀ ਸਰਕਾਰ ਨੂੰ ਇਲਾਕਾਈ ਸ਼ਿਕਾਇਤਨਾਮੇ ਜਾਂਦੇ ਸੀ। ਦਿਲਚਸਪ ਗੱਲ ਹੈ ਕਿ ਇਹਨਾਂ ਵਿਚ ਕਾਰੋਬਾਰੀ ਬੰਦਿਆਂ ਖਿਲਾਫ ਕੋਈ ਸ਼ਿਕਾਇਤ ਨਹੀਂ ਜੋ ਬਹੁਤਾ ਕਰਕੇ ਸਾਮੰਤ ਰੂਪੀ ਮਾਨਸ ਦੇ ਉਲਟ ਹਨ। ਇਨਕਲਾਬੀ ਨਾਅਰਾ ਸੀ -- ਸੁਤੰਤਰਤਾ (Liberty) ਬਰਾਬਰੀ ਅਤੇ ਭਰਾਤਰਤਾ (Fraternity) ਜੋ ਕਾਰੋਬਾਰੀ ਆਦਮੀ ਬਰਾਬਰੀ ਦੇ ਮੰਡਲ 'ਚੋਂ ਬਾਹਰ ਨਹੀਂ ਹੁੰਦਾ ਸੀ। ਉਹਨੂੰ ਤਾਂ ਸਗੋਂ ਦੌਲਤ 'ਚ ਵਾਧਾ ਕਰਨ ਵਾਲ ਹਿਤਕਾਰੀ ਸਮਝਿਆ ਜਾਂਦਾ ਸੀ।

ਕਾਰੋਬਾਰ ਦੀ ਵ੍ਰਿਧੀ ਅਤੇ ਸੰਪਤੀ ਦੇ ਰਸੂਖ ਨੇ ਬਰਾਬਰੀ ਨੂੰ ਸਥੂਲ ਨਾ ਰਹਿਣ ਦਿੱਤਾ ਜੋ ਹੁਣ ਕੇਵਲ ਨਿਯਾਯ (ਕਾਨੂੰਨ) ਵਿਚ ਕਾਲਪਨਿਕ (notional) ਹੀ ਰਹਿ ਗਈ ਹੈ। ਨਤੀਜੇ ਵਜੋਂ ਭਰਾਤਰਤਾ ਦੀ ਕੋਈ ਕਦਰ ਨਹੀਂ, ਜੋ ਫਿਨਾਂਸ ਦੀ 'ਧੁਰ ਕੀ ਬਾਣੀ' ਅਨੁਸਾਰ -- ਸਮਾਜ ਕੋਈ ਚੀਜ਼ ਨਹੀਂ, ਕੇਵਲ ਮੰਡੀ (market) ਯਥਾਰਥ ਹੈ।

ਨਵੀਂ ਸਿਆਸਤ ਦੀ ਮੁਖ ਅਪੀਲ (appeal) ਰਾਸ਼ਟਰਵਾਦੀ ਹੈ। ਰਾਸ਼ਟਰਵਾਦ ਬਾਰੇ ਕਿਹਾ ਤਾਂ ਬਹੁਤ ਕੁਝ ਗਿਆ ਹੈ ਪਰ ਇਹਦਾ ਪੂਰਾ ਭੇਤ ਨਹੀਂ ਪਿਆ। ਇਤਿਹਾਸਕ ਦ੍ਰਿਸ਼ਟੀ ਤੋਂ ਰਾਸ਼ਟਰਵਾਦ ਹੀ ਸਮੂਹਿਕ ਉੱਦਮ ਦੀ ਕਾਲਪਨਿਕ ਅਤੇ ਪਦਾਰਥਕ ਸੰਸਥਾ ਰਿਹਾ ਹੈ। ਨੌਆਬਾਦ (colonized) ਮੁਲਕਾਂ ਵਿਚ, ਕੀ ਦੱਖਣੀ ਅਮਰੀਕਾ ਕੀ ਏਸ਼ੀਆ, ਇਹੀ ਸਾਮਰਾਜੀ-ਵਿਰੋਧੀ ਸ਼ਕਤੀ ਬਣਿਆ। ਫੇਰ ਪਛੜੇ, ਖੰਡਤ ਇਟਲੀ ਅਤੇ ਭਿੰਨ-ਪ੍ਰਸ਼ਾਸਤ ਜਰਮਨੀ ਨੂੰ ਰਾਸ਼ਟਰਵਾਦ ਹੀ ਰਾਸ ਆਇਆ। ਅੰਦਰੋ ਅੰਦਰੀ ਸਾਮਰਾਜੀ ਅਨੁਭਵ ਸੀ ਕਿ ਸਾਮਰਾਜ ਆਪ ਕੌਮੀ (ਰਾਸ਼ਟਰੀ) ਵਿਕਾਸ ਦਾ ਸਿਖਰ ਹੈ। ਅੱਜ ਵੀ ਸਕਾਟਲੈਂਡ, ਵੇਲਜ਼ ਅਤੇ (Basque) ਬਾਸਕ ਦੇਸ਼ ਨੂੰ ਰਾਸ਼ਟਰਵਾਦ ਦੀ ਰਾਜਨੀਤਕ ਲੋੜ ਹੈ। ਯੌਰਪੀ ਸੰਘ (European Union) ਵਿਚ ਤਕੜੇ ਰਾਸ਼ਟਰ ਜਰਮਨੀ, ਫਰਾਂਸ ਨੂੰ ਈ ਯੂ (EU) ਕਾਨੂੰਨਾਂ ਤੋਂ ਛੋਟਾਂ ਮਿਲ ਜਾਂਦੀਆਂ ਹਨ ਪਰ ਕਮਜ਼ੋਰ ਮੁਲਕ ਜਿਵੇਂ ਸਪੇਨ, ਯੂਨਾਨ ਛੋਟਾਂ ਦੇ ਲਾਇਕ ਨਹੀਂ। 'ਆਪ' ਦੀ ਭਾਵੁਕ, ਇਤਿਹਾਸਕ ਸਿਆਣਪ ਹੈ ਜੀਹਨੇ ਭਗਤ ਸਿੰਘ ਨੂੰ ਆਪਣਾ ਰਾਜਨੀਤਕ ਪੂਰਵਜ ਬਣਾਇਆ ਹੈ।

ਅੱਜੋਕੇ ਜਗਤ 'ਤੇ World Bank, I.M.F. ਅਤੇ W.T.O. ਅਰਥਾਤ ਵਾਸ਼ਿੰਗਟਨ ਸਹਿਮਤੀ Washington consensus ਦਾ ਮਿਸ਼ਰਨ ਸਾਮਰਾਜ ਹੈ। ਦੱਖਣੀ ਅਮਰੀਕਾ ਦੇ ਮੁਲਕਾਂ ਦਾ (Bolivar) ਬੋਲੀਵਾਰਵਾਦੀ ਆਧੁਨਿਕ ਰਾਸ਼ਟਰਵਾਦ ਹੈ। ਹਿੰਦੁਸਤਾਨ ਵਿਚ ਰਾਸ਼ਟਰਵਾਦ ਸਾਮਰਾਜ ਦੇ ਵਿਰੋਧ ਦੀ ਉਪਜ ਸੀ। ਨਵੇਂ ਆਜ਼ਾਦ ਹੋਏ ਮੁਲਕਾਂ ਵਿਚ ਸਾਮਰਾਜ ਦੇ ਵਿਰੋਧ ਦੀ ਮਾਤਰਾ ਅਨੁਸਾਰ ਰਾਸ਼ਟਰਵਾਦ ਕਾਇਮ ਰਹਿੰਦਾ ਹੈ ਜੋ ਸਾਮਰਾਜੀ ਅਰਥ-ਵਿਵਸਥਾ ਦਾ ਦਮ ਭਰਨ ਨਾਲ ਦਮ ਤੋੜ ਦਿੰਦਾ ਹੈ। ਇਸੇ ਅੱਧੋਗਤੀ ਸਦਕਾ ਦੱਖਣੀ ਅਫਰੀਕਾ ਨੇ ਕਾਹਲੀ ਨਾਲ ਆਪਣਾ ਹਾਲ

ਭਾਰਤ ਤੋਂ ਵੀ ਬਹੁਤਾ ਮਾੜਾ ਕਰ ਲਿਆ ਹੈ, ਜੋ ਕਬੀਲਾ-ਪ੍ਰਸਤੀ,/ ਫਿਰਕਾਪ੍ਰਸਤੀ ਹੀ ਰਾਜਨੀਤੀ ਹੋ ਗਈ ਹੈ।

ਨਵੀਂ ਸਿਆਸਤ ਦੀ ਖ਼ੂਬੀ ਹੈ ਜੋ ਵਿਸ਼ਵ ਸਥਿਤੀ ਨੂੰ ਜਨ ਨਾਲ ਜੋੜੀ ਰੱਖਦੀ ਹੈ। ਜਨ ਵਿਸ਼ਵ ਸਥਿਤੀ 'ਚੋਂ ਬਾਹਰ ਨਹੀਂ ਹੁੰਦਾ ਹੈ, ਨਾ ਹੀ ਵਿਸ਼ਵ-ਸਥਿਤੀ 'ਚ ਪਰਿਵਰਤਨ ਜਨ ਤੋਂ ਬਿਨਾਂ ਹੋਰ ਕਿਸੇ ਦੇ ਕਰਨ ਦਾ ਹੈ। ਨਵੀਂ ਸਿਆਸਤ ਦਾ ਪ੍ਰੋਗਰਾਮ ਜਨ ਦੇ ਅਨੁਪਾਤ ਮੁਤਾਬਕ ਹੈ ਜਿਹੜਾ ਉਹਨੂੰ ਸਮਝ ਵੀ ਆਉਂਦਾ ਹੈ, ਮਸਲਨ ਰਾਹ ਰੋਕਣਾ। ਪੰਜਾਬ 'ਚ ਕਈ ਸਾਲਾਂ ਤੋਂ 'ਰੇਲ ਗੱਡੀ' ਰੁਕਦੀ ਰਹੀ ਹੈ। ਕਿਸੇ ਸਿਆਸੀ ਪਾਰਟੀ ਨੇ ਰਾਹ rokdI BIV ਜਾਂ ਮੇਲਾ, ਜਾਂ ਸੰਘਰਸ਼-ਰੂਪ ਦ੍ਰਿਸ਼ਟਮਾਨ ਦੀ ਅਗਵਾਈ ਤਾਂ ਕੀ ਕਰਨੀ ਸੀ, ਇਹਨੂੰ ਤੱਕਣ, ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਇਹੀ ਕੁਝ ਇੰਝੇ ਚੀਨ ਵਿਚ ਹੁੰਦਾ ਹੈ -- ਰਾਹ ਰੁਕਦਾ ਹੈ। ਇਹਦੀ ਕੋਈ ਰਾਜਨੀਤਕ ਪ੍ਰਤੀਨਿਧਤਾ ਨਹੀਂ ਹੁੰਦੀ; ਜੋ ਰਾਜਨੀਤਕ ਪ੍ਰਤੀਨਿਧਤਾ ਦੇ ਵਿਕਲਪ (ਵਿਚਾਰ) ਅਤੇ ਇਹਦੀ ਸਮਕਾਲੀ ਸੰਸਥਾ ਅਰਥਾਤ ਪਾਰਟੀ ਪ੍ਰਬੰਧ ਨੂੰ ਵਿਅਰਥ ਸਿੱਧ ਕਰੀ ਜਾਂਦੀ ਹੈ। ਸਰਫੇ ਦੀ ਸਿਆਸਤ (austerity) ਆਮ ਸਿਆਸਤ ਦੇ ਪ੍ਰਤੀਨਿਧਤਾ ਦੇ ਦਾਅਵੇ ਦੀ ਵੰਗਾਰ ਹੈ।

ਆਧੁਨਿਕ ਰਾਜਨੀਤੀ ਬਹੁਤਮ ਪ੍ਰੋਗਰਾਮ ਦੀ ਨਹੀਂ ਸਗੋਂਥੋੜਮ ਦੀ ਹੈ ਜੋ ਸਮਕਾਲੀ ਯਥਾਰਥ ਦੀ ਠੀਕ ਸਮਝ ਦਾ ਨਤੀਜਾ ਹੈ। ਇਕ ਤਾਂ ਨਵ-ਉਦਾਰਵਾਦ (neo-liberalism) ਵਿਸ਼ਵ-ਵਿਆਪੀ ਹੈ। ਦੂਜੇ, ਆਮ ਆਦਮੀ ਦੀ ਸਮਾਜੀ ਬੇਰੁਖੀ ਦੀ ਹੈ, ਨਾਲੇ ਕਿਸੇ ਵੀ ਪ੍ਰਤੀਨਿਧਤਾ (representation) ਦੀ ਸੰਸਥਾ ਦਾ ਇਤਬਾਰ ਨਹੀਂ। ਇਨਕਲਾਬੀ ਗ਼ੱਦਾਰੀ, ਕੀ ਰੂਸ ਦੀ, ਕੀ ਚੀਨ ਦੀ, ਨੇ ਕ੍ਰਾਂਤੀ ਦਾ ਲਕਸ਼ ਹੀ ਘਸਮੈਲਾ ਕਰ ਦਿੱਤਾ ਹੈ। ਨਵ-ਉਦਾਰਵਾਦ ਨਾਲ ਮੁਕਾਬਲਾ ਕਰਨ ਲਈ ਅਧਿਕਤਮ ਸਮਰਥਨ ਦੀ ਲੋੜ ਹੈ। ਅਧਿਕਤਮ ਸਮਰਥਨ ਲਈ ਨਿਮਨਤਮਪ੍ਰੋਗਰਾਮ ਦੀ ਰਾਸ਼ਟਰੀ ਮਜਬੂਰੀ ਹੈ ਜਿਸ ਕਰਕੇ ਸੋਸ਼ਨ, ਦੋਹਨ ਦੀ ਥਾਉਂ ਭ੍ਰਿਸ਼ਟਾਚਾਰ ਨੂੰ ਪ੍ਰਮੁੱਖ ਨਿਸ਼ਾਨਾ ਬਣਾਇਆ ਹੈ। ਨਵੀਂ ਪ੍ਰਤੀਨਿਧਤਾ ਦੀ ਇਨਕਲਾਬੀ ਲੋੜ ਹੈ ਜਿਸਦੇ ਕਾਰਜ, ਵਿਹਾਰ ਨਾਲ ਹੀ ਇਹਦੀ ਦਰਯਾਫਤ ਹੋ ਸਕਦੀ ਹੈ। ਨਵੀਂ ਸਿਆਸਤ ਦੀ ਕਾਮਯਾਬੀ ਹੀ ਅਣ-ਪ੍ਰਾਜਯ (invincible) ਪ੍ਰਤੀਨਿਧਤਾ ਦੀ ਚਿੰਤਨੀ ਅਤੇ ਪਦਾਰਥਕ ਸੰਸਥਾ ਪੈਦਾ ਕਰਨ ਵਾਲੀ ਹੈ।

ਸਭ ਤੋਂ ਜ਼ਰੂਰੀ ਗੱਲ ਭਵਿੱਖ ਦੀ ਹੈ। ਦੁਨੀਆ ਭਰ ਵਿਚ ਖੇਤੀ ਨੂੰ ਕ੍ਰਿਸ਼ੀ-ਬਿਜ਼ਨਿਸ 'ਚ ਬਦਲਣ ਦੀ ਚੇਸ਼ਟਾ ਹੈ ਜੋ ਕਿਸਾਨ ਨੂੰ ਭੂਤ-ਪੂਰਵ ਆਪਣੀ ਹੀ ਜ਼ਮੀਨ 'ਤੇ ਮਜ਼ਦੂਰ ਬਣਾਉਣਾ ਹੈ। ਚੀਨ ਵੀ ਕਿਸਾਨਾਂ ਨੂੰ ਪਿੰਡਾਂ ਚੋਂ ਉਠਾ ਕੇ ਜ਼ਮੀਨ ਨੂੰ ਕੈਪੀਟਲ 'ਚ ਬਦਲਨਾ ਚਾਹੁੰਦਾ ਹੈ। ਬਾਕੀ ਮਜਬੂਰਨ ਪਿੰਡਾਂ 'ਚੋਂ ਉਠ ਕੇ ਸ਼ਹਿਰਾਂ 'ਚ ਆਏ ਕਿਸਾਨ 'ਬੇਰੋਜ਼ਗਾਰ' ਪੱਧਰ ਦੀ ਮਜ਼ਦੂਰੀ ਕਰਨਗੇ ਜੋ ਸਰਮਾਏਦਾਰੀ ਦੀ ਬੁਨਿਆਦੀ (subsidy) ਤਕਾਵੀ ਹੁੰਦੀ ਹੈ। ਹਿੰਦੋਸਤਾਨ 'ਤੇ ਆਰਥਿਕ ਦਮਨ ਕਾਰਨ ਸਭ ਤੋਂ ਪਹਿਲਾਂ ਜੁਲਾਹੇ ਮਰੇ, ਜਿਵੇਂ ਇਤਿਹਾਸਕ ਮੁਹਾਵਰਾ ਹੈ ਜੋ ਬੰਗਾਲ ਵਿਚ ਜੁਲਾਹਿਆਂ ਦੀਆਂ ਹੱਡੀਆਂ ਖਿੰਡ ਗਈਆਂ। ਫੇਰ ਘੁਮਿਆਰਾਂ ਦੀ ਵਾਰੀ ਆਈ। ਮੇਰੀ ਉਮਰ 'ਚ ਹੀ ਚਮਿਆਰਾਂ ਦਾ ਕਾਰੋਬਾਰ ਮੁੱਕ ਗਿਆ। ਹਰੇ ਇਨਕਲਾਬ ਨੇ ਲੁਹਾਰਾਂ ਤਰਖਾਣਾਂ ਨੂੰ ਬੇਲੋੜੇ ਬਣਾ ਦਿੱਤਾ। ਹੁਣ ਖਾਤਮੇ ਲਈ ਕਿਸਾਨਾਂ ਦੀ ਵਾਰੀ ਆਈ ਹੈ। ਏਸ਼ ਦੀਆਂ ਪ੍ਰਮੁੱਖ ਪਾਰਟੀਆਂ ਦੀ ਕਿਸਾਨ ਦੁਸ਼ਮਣੀ ਦੀ ਨੀਤੀ ਹੈ; ਹੈਰਾਨੀ ਦੀ ਗੱਲ ਹੈ ਜੋ ਇਲਾਕਾਈ ਪਾਰਟੀਆਂ ਨੂੰ ਵੀ ਕ੍ਰਿਸ਼ੀ ਦੇ ਭਵਿੱਖ ਦਾ ਕੋਈ ਫਿਕਰ ਨਹੀਂ।

ਕਲ੍ਹ ਨੂੰ, ਲਗਦਾ ਹੈ, ਗ੍ਰਾਮੀਨ ਵਰਸ਼ ਨੂੰ ਕਾਇਮ ਰੱਖਣ ਦਾ ਲਕਸ਼ ਵੀ ਨਵੀਂ ਸਿਆਸਤ ਨੂੰ ਹੀ ਅਪਨਾਉਣਾ ਪੈਣਾ ਹੈ। 000 ***(144, ਸੈਕਟਰ 65, ਐੱਸ.ਏ.ਐੱਸ.ਨਗਰ- 160 062)***



## ਭਜ ਗੋਵਿੰਦਮ: ਪਰਿਚਯ ਤੇ ਭਾਵਾਨੁਵਾਦ: ਦਰਸ਼ਨ ਸਿੰਘ ਸਹਿਰੀ

ਇਹ ਲੇਖ ਆਦਿ ਸ਼ੰਕਰਾਚਾਰੀਯਾ ਦੇ ਪ੍ਰਸਿੱਧ ਸਤੋਤਰ ਭਜ ਗੋਵਿੰਦਮ ਬਾਰੇ ਹੈ। ਸ਼ਰਧਾਲੂ ਕੰਠ ਕਰ ਕੇ ਇਸ ਸਤੋਤਰ ਦਾ ਨਿੱਤ ਪਾਠ ਕਰਦੇ ਹਨ ਅਤੇ ਕੀਰਤਨ ਵੀ, ਕਿਉਂਕਿ ਇਹ ਵੈਰਾਗਮਈ ਭਗਤੀ-ਰਸ ਵਾਲੀ ਰਚਨਾ ਹੈ। ਸਾਧਾਰਨ ਪਾਠਕਾਂ ਵਾਂਗ ਸਾਨੂੰ ਵੀ ਆਦਿ ਸ਼ੰਕਰ ਜੀ ਦਾ ਭਗਤੀ ਨਾਲ ਸੰਬੰਧ ਜਾਣ ਕੇ ਹੈਰਾਨੀ ਹੋਈ, ਕਿਉਂਕਿ ਇਨ੍ਹਾਂ ਨੂੰ ਆਮ ਤੌਰ 'ਤੇ, ਹਿੰਦੂ ਧਰਮ ਦੀ ਬੌਧਿਕ ਨਵ-ਚੇਤਨਾ ਦਾ ਹੀ ਮੋਢੀ ਮੰਨਿਆ ਜਾਂਦਾ ਹੈ।

ਸ੍ਰੀ ਆਦਿ ਸ਼ੰਕਰਾਚਾਰੀਆ ਨੇ ਆਪਣੇ ਜੀਵਨ ਕਾਲ (788-820 ਈ.) ਦੌਰਾਨ ਭਾਰਤ ਵਰਸ਼ ਵਿਚ ਅਦਵੈਤ-ਵੇਦਾਂਤ ਦਾ ਪਰਚਾਰ ਕੀਤਾ ਸੀ। ਆਪ ਨੇ ਹਿੰਦੂ ਧਰਮ ਦੇ ਵਿਭਿੰਨ ਪੰਥਾਂ ਨੂੰ ਦਾਰਸ਼ਨਿਕ ਵਿਧੀ ਨਾਲ ਇਕਸੁਰ ਕਰਨ ਲਈ ਮਹਾਨ ਉਪਰਾਲਾ ਕੀਤਾ; ਵੇਦਾਂ, ਉਪਨਿਸ਼ਦਾਂ, ਭਗਵਤ ਗੀਤਾ, ਅਤੇ ਬ੍ਰਹਮ ਸੂਤਰ 'ਤੇ ਭਾਸ਼ਯ (commentaries) ਲਿਖੇ, ਅਤੇ ਇਨ੍ਹਾਂ ਨੂੰ ਇਕ ਸੂਤਰ ਵਿਚ ਪ੍ਰੋਇਆ। ਜਿਨ੍ਹਾਂ ਚਿੰਤਕਾਂ ਨੇ ਆਦਿ ਸ਼ੰਕਰ ਜੀ ਦੀਆਂ ਰਚਨਾਵਾਂ ਦਾ ਸਮੁੱਚਾ ਅਧਿਐਨ ਕੀਤਾ ਹੈ, ਉਹ ਭਜ ਗੋਵਿੰਦਮ ਨੂੰ ਇਨ੍ਹਾਂ ਦੇ ਫ਼ਲਸਫੇ ਦਾ ਪ੍ਰਕਰਣ ਗੀਤ (theme song) ਸਮਝਦੇ ਹਨ। ਇਸ ਕਾਵਿ ਦਾ ਅਸਲੀ ਨਾਮ ਤਾਂ ਮੋਹ ਮੁਦਗਰ (ਅਰਥਾਤ ਮੋਹ ਤੋੜਨ ਵਾਲਾ ਵਦਾਨ) ਹੈ, ਪਰ ਆਰੰਭ ਵਾਲੀ ਤੁਕ ਵਿਚ ਹੋਣ ਕਰ ਕੇ 'ਭਜ ਗੋਵਿੰਦਮ' ਹਰ ਮਨ ਪਿਆਰਾ ਹੋ ਗਇਆ।

ਵੱਖਰੇ ਵੱਖਰੇ ਮਤਾਂ ਅਨੁਸਾਰ ਸਤਯ ਦੀ ਪ੍ਰਾਪਤੀ ਗਿਆਨ, ਸ਼ੁਭ ਕਰਮਾਂ, ਜਾਂ ਪ੍ਰੇਮਾ-ਭਗਤੀ ਨਾਲ ਮੰਨੀ ਜਾਂਦੀ ਹੈ। ਆਮ ਜਿਗਿਆਸੂ ਇਕ ਤਰੀਕਾ ਚੁਣ ਲੈਂਦਾ ਹੈ। ਗਿਆਨੀ ਬੁੱਧੀ ਬਲ ਵਰਤਦਾ ਹੈ ਅਤੇ ਭਗਤ ਸ਼ਰਧਾ ਭਾਵਨਾ। ਸ੍ਰੀ ਸ਼ੰਕਰ ਜੀ ਨੇ ਤਿੰਨਾਂ ਹੀ ਸਾਧਨਾਂ ਨੂੰ ਜ਼ਰੂਰੀ ਸਮਝਿਆ ਹੈ। ਲੇਖਕ ਨੂੰ ਇਸ ਗੱਲ ਦਾ ਸੰਕੇਤ ਇਕ ਫਿਲਮ ਤੋਂ ਮਿਲਿਆ ਸੀ ਜੋ ਅਸੀਂ ਕਾਲਿਜ ਦੇ ਦਿਨੀਂ ਵੇਖੀ। ਇਸ ਵਿਚ ਸ਼ੰਕਰ ਜੀ ਇਕ ਤੁਕ ਨੂੰ ਸ਼ਰਧਾ ਨਾਲ ਮੁੜ ਮੁੜ ਉਚਾਰਦੇ ਹਨ:

**ਭਜ ਗੋਵਿੰਦਮ ਭਜ ਗੋਵਿੰਦਮ, ਗੋਵਿੰਦਮ ਭਜ ਮੂੜ੍ਹ ਮਤੇ।**

ਇਸ ਪੰਕਤੀ ਦਾ ਹਵਾਲਾ ਫਿਰ ਭਾਈ ਕਾਹਨ ਸਿੰਘ ਜੀ ਦੇ ਕੋਸ਼ 'ਚੋਂ ਮਿਲਿਆ। ਇਹ ਸਾਰਾ ਸਤੋਤਰ ਅੱਜ ਕੱਲ੍ਹ ਇੰਟਰਨੈੱਟ 'ਤੇ ਮਿਲ ਜਾਂਦਾ ਹੈ, ਮੂਲ ਸੰਸਕ੍ਰਿਤ ਵਿਚ ਹੈ ਪਰ ਨਾਲ ਹੀ ਇਸ ਦੇ ਅੰਗਰੇਜ਼ੀ ਅਤੇ ਹਿੰਦੀ ਅਨੁਵਾਦ ਵੀ ਦਿੱਤੇ ਹੋਏ ਹਨ। ਅਸੀਂ ਇਸ ਦਾ ਭਾਵਾਨੁਵਾਦ ਸਾਧ-ਭਾਸ਼ਾ ਵਰਗੀ ਪੰਜਾਬੀ ਕਵਿਤਾ ਵਿਚ ਕੀਤਾ ਹੈ। ਕੁਛ ਸੱਜਣਾਂ ਨੇ ਇਹ ਭਾਵਾਨੁਵਾਦ ਪੜ੍ਹ ਕੇ ਕਿਹਾ ਹੈ ਕਿ ਇਸ ਵਿਚ ਭਗਤੀ ਭਾਵ ਦੀ ਝਲਕ ਹੈ।

ਭਜ ਗੋਵਿੰਦਮ ਦੇ ਉਚਾਰੇ ਜਾਣ ਬਾਰੇ ਮਸ਼ਹੂਰ ਕਥਾ ਇੰਝ ਹੈ:

ਕਹਿੰਦੇ ਹਨ, ਆਪਣੇ ਚੌਦਾਂ ਸ਼ਿਸ਼ਾਂ ਸਮੇਤ, ਆਦਿ ਸ਼ੰਕਰ ਜੀ ਭ੍ਰਮਣ ਕਰਦੇ ਇਕ ਵਾਰ ਬਨਾਰਸ ਗਏ ਹੋਏ ਸਨ। ਏਥੇ ਇਹਨਾਂ ਇਕ ਪਾਠਸ਼ਾਲਾ ਵੇਖੀ ਜਿੱਥੇ ਇਕ ਬਿਰਧ ਬ੍ਰਾਹਮਣ ਸਾਰਾ ਸਾਰਾ ਦਿਨ ਚਾਟੜਿਆਂ ਤੋਂ ਵਿਆਕਰਣ ਦੀਆਂ ਮੁਹਾਰਨੀਆਂ ਬੁਲਵਾਈ ਜਾਂਦਾ ਸੀ, ਨਾਲੇ ਆਪ ਰਟਦਾ ਸੀ। ਆਪ ਨੂੰ ਇਹ ਵੇਖ ਕੇ ਸ਼ੋਕ ਹੋਇਆ, ਨਾਲੇ ਤਰਸ ਆਇਆ। ਆਪ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਰਹਿੰਦੀ ਉਮਰ ਇਸ ਵਿਅਰਥ ਕੰਮ ਵਿਚ ਨਾ ਗਵਾਉ। ਅੰਤ ਕਾਲ ਵਿਆਕਰਣ ਨੇ ਜਮਾਂ ਤੋਂ ਨਹੀਂ ਛੁਡਾਉਣਾ। ਹੁਣ ਤਾਂ ਗੋਵਿੰਦ ਦੇ ਭਜਨ ਸਿਮਰਨ ਦਾ ਹੀ ਵੇਲਾ ਹੈ। ਏਸ ਕਥਾ ਤੋਂ ਪਤਾ ਲਗਦਾ ਹੈ ਕਿ ਸ਼ੰਕਰ ਜੀ ਭਗਤੀ ਨੂੰ ਮੌਤ ਦੇ ਦੁੱਖਾਂ ਦਾ ਨਿਵਾਰਕ ਮੰਨਦੇ ਸਨ। ਬੀਜ ਰੂਪ ਵਿਚ ਭਗਤੀ ਦਾ ਉਲੇਖ ਭਗਤੀ ਕਾਲ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਮੌਜੂਦ ਸੀ। ਉਂਝ ਤਾਂ ਭਗਤੀ ਮਾਰਗ ਦਾ ਜ਼ਿਕਰ ਇਸ ਤੋਂ ਪਹਿਲਾਂ ਸ਼੍ਰੀਮਦ ਭਗਵਦ ਗੀਤਾ ਵਿਚ ਵੀ ਮਿਲਦਾ ਹੈ।

ਭਜ ਗੋਵਿੰਦਮ ਦੇ ਬਾਰ੍ਹਾਂ ਪਦੇ ਸ਼ੰਕਰ ਜੀ ਨੇ ਉਸੇ ਵੇਲ਼ੇ ਉਚਾਰਨ ਕੀਤੇ। ਕੁਛ ਪਦੇ ਸ਼ਿਸ਼ਾਂ ਨੇ ਉਚਾਰੇ ਜਿਨ੍ਹਾਂ ਦਾ ਹਵਾਲਾ ਅਸੀਂ ਭਾਵਾਨੁਵਾਦ ਵਿਚ ਦਿੱਤਾ ਹੈ। ਮੂਲ ਪਾਠ ਦੇ ਬਾਅਦ ਸਾਧ-ਭਾਸ਼ਾ ਵਰਗਾ ਪੰਜਾਬੀ ਛੰਦ-ਬੰਦ ਅਨੁਵਾਦ ਹੈ। ਫੇਰ ਅਸੀਂ ਉਸੇ ਵਿਸ਼ੇ ਨਾਲ ਸੰਬੰਧਤ ਹਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਦਿੱਤੇ ਹਨ। ਇਸ ਤੋਂ ਸਾਡਾ ਮਨੋਰਥ ਇਹ ਦੱਸਣਾ ਹੈ ਕਿ ਸ਼ੁਭ ਆਦਰਸ਼ ਸਰਬ ਸਾਂਝੇ ਹਨ, ਨਾਲੇ ਇਹ ਭਾਵਾਨੁਵਾਦ ਪੜ੍ਹ ਕੇ ਇਸ ਗੱਲ ਦੀ ਵੀ ਸਮਝ ਆਵੇਗੀ ਕਿ ਕਈ ਹਿੰਦੂ ਜਿਗਿਆਸੂ ਗੁਰਬਾਣੀ ਬਾਰੇ ਕਿਉਂ ਸ਼ਰਧਾ ਰੱਖਦੇ ਹਨ।

ਉਲਥਾਕਾਰ ਦਾ ਸੰਸਕ੍ਰਿਤ ਗਿਆਨ ਕੁਝ ਧਾਤੂਆਂ ਦੇ ਰੂਪਾਂ ਤਕ ਸੀਮਤ ਹੈ। ਇਸ ਕਾਰਜ ਵਿਚ ਆਰਥਰ ਮੈਕਡਾਨਿਲ ਦੇ ਪ੍ਰਸਿੱਧ ਕੋਸ਼ ਅਤੇ ਗਰਾਮਰ ਦੀ ਵਰਤੋਂ ਕੀਤੀ ਗਈ ਹੈ। ਇਸ ਕਰਕੇ ਉਲਥੇ ਦੀਆਂ ਕਮੀਆਂ ਉਲਥਾ ਕਰਨ ਵਾਲੇ ਦੇ ਹੀ ਜ਼ਿੰਮੇ ਹਨ। ਸਬੁੱਧ ਪਾਠਕ ਇਸ ਨੂੰ ਜ਼ਰੂਰ ਪਰਖਣ।

ਸਲਾਇ ਆਮ ਹੈ ਯਾਰਾਂਨਿ ਨੁਕਤਾਦਾਂ ਕੇ ਲੀਏ।

**ਭਾਵਾਨੁਵਾਦ**

भज गोविन्दं भज गोविन्दं, गोविन्दं भज मूढ़मते
संप्राप्ते सन्निहिते काले, नहि नहि रक्षति डुकृञ् करणे

**ਗੋਬੰਦ ਭਜੋ ਮੂੜ੍ਹ ਮਨ ਬਉਰੇ, ਅੰਤਿਕਾਲ਼ ਜੋ ਹੋਇ ਸਹਾਈ॥**
**ਵਿਆਕ੍ਰਣ-ਰੂਪ ਰਟਣ ਹੈ ਨਿਹਫਲ, ਅੰਤ ਸਮੇਂ ਨਹਿ ਸਕੇ ਬਚਾਈ॥੧॥**

ਅਵਰ ਕਰਤੂਤ ਸਗਲੀ ਜਮੁ ਡਾਨੇ॥ ਗੋਬਿੰਦ ਭਜਨ ਬਿਨੁ ਤਿਲੁ ਨਹੀਂ ਮਾਨੇ॥ ਗਉੜੀ ਸੁਖਮਨੀ ਮ: ੫, ਪੰਨਾ ੨੬੫

मूढ़ जहीहि धनागमतृष्णा, कुरु सद्बुद्धिमं मनसि वितृष्णा।
यल्लभसे निजकर्मोपातम, वितं तेन विनोदय चितं॥ ੨ ॥

**ਮੋਹ ਮਾਇਆ ਧਨ-ਸੰਚਨ-ਤ੍ਰਿਸ਼ਨਾ ਤਿਆਗੋ ਬੁਧੀ ਕੀ ਮਲ਼ ਧੋਵੋ**
**ਆਪ ਕਮਾਇਆ ਭੋਜਨ ਭੁੰਚੋ, ਤ੍ਰਿਪਤ ਰਹੋ ਸੰਤੋਖੀ ਹੋਵੋ॥੨॥**

ਕਾਚਾ ਧਨੁ ਸੰਚਹਿ ਮੂਰਖ ਗਾਵਾਰ॥ ਮਨਮੁਖ ਭੂਲੇ ਅੰਧ ਗਾਵਾਰ॥ ਧਨਾਸਰੀ ਮ:੩,ਪੰਨਾ ੬੬੫
ਸਤ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ ਸਿਰੀਰਾਗੁ ਮ: ੫, ਪੰਨਾ ੫੧

नारीस्तनभरनाभीदेशमम्, दृष्ट्वा मागा मोहावेशम।
एतन्मान्सवसादिविकारम, मनसि विचिन्तय वारं वारम्॥ ੩ ॥

**ਕਨਿਕ ਕਾਮਨੀ ਰੂਪ ਲੁਭਾਏ, ਸੁੰਦਰਿ ਦੇਖ ਲਿਪਤ ਮਤ ਹੋਵੋ॥**
**ਮਾਸ-ਵਸਾ ਬਿਨ ਅਵਰ ਨਹੀਂ ਕਿਛੁ, ਛਲ ਕੋ ਦੇਖ ਵਿਵੇਕ ਨ ਖੋਵੋ॥੩॥**

ਮਿਥਿਆ ਨੇਤ੍ਰ ਪੇਖਤ ਪਰ ਤ੍ਰਿਆ ਰੂਪਾਦ॥ ਗਉੜੀ ਸੁਖਮਨੀ ਮ: ੫, ਪੰਨਾ ੨੬੯
ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ ਮਲਾਰ ਮ: ੧, ਪੰਨਾ ੧੨੮੮

नलिनीदलगतजलमतितरलम, तद्वज्जीवितमतिशयचपलम
विद्धि व्याध्यभिमानग्रस्तं, लोक शोकहतं च समस्तम्॥ ੪ ॥

**ਕੰਵਲ ਕੇ ਪੱਤੇ ਤਰਲ ਬੂੰਦ ਜਿਉਂ, ਛਿਨ-ਭੰਗਰ ਇਹ ਜੀਵਨ ਜਾਨੋ॥**
**ਚਿੰਤਾ ਹਉਮੈ ਰੋਗੀਂ ਗ੍ਰਸਿਆ, ਨਾਸ਼ਮਾਨ ਸਭ ਜਗਤ ਪਛਾਨੋ॥੪॥**

ਜਿਉ ਜਲ ਊਪਰਿ ਫੇਨ ਬੁਦਬੁਦਾ ਤੈਸਾ ਇਹੁ ਸੰਸਾਰਾ॥ ਮਲਾਰ ਮ: ੩, ਪੰਨਾ ੧੨੫੭
ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥ ਗਉੜੀ ਮ: ੪. ਪੰਨਾ ੩੦੧



यावद्वितोपार्जनसक्त्, तावन्निजपरिवारो रक्त:
पश्चाज्जीवति जर्जरदेहे, वार्तां कोऽपि न पृच्छति गेहे ॥ ੫ ॥

**ਜਬ ਲਗ ਪ੍ਰਾਣੀ ਖੱਟ ਕਮਾਏ, ਹਰ ਬੰਧੂ ਆ ਹੇਤ ਜਤਾਏ॥**
**ਬਿਰਧ ਭਏ ਜਬ ਦੇਹੀ ਛੀਜੇ, ਕੋਈ ਵਾਤ ਨਾ ਪੂਛੇ ਆਏ॥੫॥**

ਕਬੀਰ ਹਰਿ ਕਾ ਸਿਮਰਨੁ ਛਾਡਿ ਕੇ ਪਾਲਿਓ ਬਹੁਤ ਕੁਟੰਬ॥
ਧੰਦਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧ॥ ਸਲੋਕ ਕਬੀਰ ਜੀ ਕੇ, ਪੰਨਾ ੧੩੭੦

यावत्पवनो निवसति देहे, तावत् पृच्छति कुशलं गेहे
गतवति वायौ देहापाये, भार्या बिभ्यति तस्मिन्काय्रे ॥ ੬ ॥

**ਜਬ ਲਗ ਪ੍ਰਾਣ ਸਜੀਵਤ ਦੇਹੀ, ਸੁੱਖ ਸਾਂਦ ਪੂਛੇਂ ਸਭ ਆਏ॥**
**ਜੈਸੇ ਹੰਸ ਤਜੀ ਇਹ ਕਾਇਆ, ਘਰ ਕੀ ਨਾਰਿ ਡਰਤਿ ਛਡ ਜਾਏ॥੬॥**

ਮਾਤ ਪਿਤਾ ਭਾਇ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ ਰਹਾਉ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤਿ ਪ੍ਰੇਤਿ ਪੁਕਾਰਿ॥ ਦੇਵ ਗੰਧਾਰੀ ਮ: ੯, ਪੰਨਾ ੫੩੬
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥
ਘਟ ਫੂਟੇ ਕੋਈ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥ ਆਸਾ ਕਬੀਰ ਜੀਓ, ਪੰਨਾ ੪੭੭

बालस्तावत् क्रीडासक्त:, तरुणस्तावत् तरुणीसक्त:
वृद्धस्तावच्चिन्तासक्त:, परे ब्रह्मणि कोऽपि न सक्त: ॥ ੭ ॥

**ਬਾਲ ਅਵਸਥਾ ਖੇਲ ਕੂਦ ਮਹਿ, ਯੁਵਤੀ ਕੇ ਸੰਗ ਯੁਵਾ ਵਿਹਾਏ॥**
**ਜਰਾ ਆਇ ਚਿੰਤਾ ਮਹਿ ਡੂਬੇਂ, ਕਭੀ ਨਾ ਹਰਿ ਰਸ ਚਾਖਿਆ ਆਏ॥੭॥**

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭੁ ਹੀ ਮਾਨੁ॥ ਸਲੋਕ ਮ: ੯, ਪੰਨਾ ੧੪੨੮

का ते कांता कस्ते पुत्र:, संसारोऽयमतीव विचित्र:
कस्य त्वं वा कुत अयात:, तत्वं चिन्तय तदिह भ्रात: ॥ ੮ ॥

**ਪੁੱਤ੍ਰ ਕਵਨ ਅਰੁ ਕਵਨ ਕਲੱਤ੍ਰ, ਏਸ ਜਗਤ ਕੀ ਸਮਝ ਨਾ ਆਈ॥**
**ਤੁਮ ਹੋ ਕੌਨ ਕਹਾਂ ਤੇ ਆਏ, ਐਸਾ ਪ੍ਰਸ਼ਨ ਵਿਚਾਰੋ ਭਾਈ॥੮॥**

ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥ ਗਉੜੀ ਗੁਆਰੇਰੀ ਮ: ੫, ਪੰਨਾ ੧੭੯

ਸਾਕਤ ਨਿਰਗਿਣਿਆਰਿਆ ਆਪਣਾ ਮੂਲੁ ਪਛਾਣੁ॥ ਸਿਰੀਰਾਗ ਮ: ੧, ਪੰਨਾ ੬੩

सत्संगत्वे निस्संगत्वं, निस्संगत्वे निर्मोहत्वं
निर्मोहत्वे निश्चलतत्वं, निश्चलतत्वे जीवन्मुक्ति: ॥ ੯ ॥

**ਸਾਧ ਕੇ ਸੰਗ ਹੋਵੇ ਸਤਸੰਗਤ, ਤਿਸ ਤੇ ਹੋਵੇ ਮੋਹ ਵਿਨਾਸ਼॥**
**ਨਿਹਚਲ ਚਿੱਤ ਉਪਜੇ ਹੈ ਤਿਸ ਤੇ, ਜੀਵਨ ਮੁਕਤਿ ਮਨਹਿ ਪ੍ਰਗਾਸ॥੯॥**

ਸੰਤਸੰਗਤਿ ਮਿਲ ਭਇਆ ਪ੍ਰਗਾਸ॥ ਪ੍ਰਭਾਤੀ ਮ: ੫, ਪੰਨਾ ੧੩੪੧
ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥
ਜਨੁ ਕਹੈ ਨਾਨਕ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ॥ ਬਿਹਾਗੜਾ ਮ: ੫,ਪੰਨਾ ੫੪੧

वयसि गते क: कामविकार:, शुष्के नीरे क: कासार:
क्षीणे वित्ते क: परिवार:, ज्ञाते तत्वे क: संसार: ॥ ੧੦ ॥

**ਬਿਨ ਜੋਬਨ ਕਿਆ ਭੋਗ ਬਿਲਾਸ?॥ ਸਰ ਕੈਸਾ ਜਿ ਜਲ ਸੁਕ ਜਾਏ?॥**
**ਧਨ ਬਿਨ ਕਿਆ ਪਰਿਵਾਰ ਸੁਹਾਏ?॥ ਸਚ ਪ੍ਰਗਟੇ ਭ੍ਰਮ ਕਾਹਿ ਸਤਾਏ?॥੧੦॥**
ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥ ਗਉੜੀ ਕਬੀਰ ਜੀ, ਪੰਨਾ ੩੩੦
ਦਿਸੈ ਸਚਾ ਮਹਲੁ ਖੁਲੈ ਭ੍ਰਮੁ ਤਾਕੁ॥ ਰਾਮਕਲੀ ਮ: ੫, ਪੰਨਾ ੯੫੯
मा कुरु धनजनयौवनगर्वं, हरति निमेषात्कालः सर्वं
मायामयमिदमखिलम् हित्वा, ब्रह्मपदम् त्वं प्रविश विदित्वा ॥११॥
**ਧਨ ਜੋਬਨ ਕਾ ਗਰਬ ਨ ਕੀਜੇ, ਕਾਲ਼ ਹਰੇ ਖਿਨ ਮਹਿ ਸਭ ਸ਼ਕਤੀ॥**
**ਮੋਹ ਮਾਇਆ ਘਿਰਿਆ ਜਗ ਜਾਨੋ, ਬ੍ਰਹਮਪਦ ਮਾਹਿ ਟਿਕਾਉ ਬਿਰਤੀ॥੧੧॥**
ਛੀਜੈ ਜੋਬਨੁ ਜਰੂਆ ਸਿਰਿ ਕਾਲੁ॥ ਰਮਕਲੀ ਮ: ੧,ਪੰਨਾ ੯੨੯
ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ॥
ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ॥
ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ॥
ਕਹੁ ਨਾਨਕ ਤੀਜੈ ਪਹਿਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ॥ ਸਿਰੀਰਾਗੁ ਮ: ੪, ਪੰਨਾ ੭੬
दिनयामिन्यौ सायं प्रातः, शिशिरवसन्तौ पुनरायातः
कालः क्रीडति गच्छत्यायुस्तदपि न मुन्च्याशावायुः ॥१२॥
**ਭੋਰ ਸੰਝ ਆਵੇਂ ਦਿਨ ਰੈਨ, ਮੁੜ ਮੁੜ ਆਇ ਤੁਖਾਰ ਬਸੰਤ॥**
**ਕਾਲ਼ ਕੀ ਲੀਲ੍ਹਾ ਦੇਹੀ ਛੀਜੇ॥ ਰਹੇ ਵਾਸਨਾ ਪਰ ਬਲਵੰਤ॥੧੨॥**
ਛੀਜੈ ਜੋਬਨੁ ਜਰੂਆ ਸਿਰਿ ਕਾਲ॥ ਰਾਮਕਲੀ ਮ: ੧, ਪੰਨਾ ੯੩੨
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨ ਹਰਿ ਕਹਾ ਅਘਾਈ॥ਰਹਾਉ॥ ਧਨਾਸਰੀ ਮ: ੫, ਪੰਨਾ ੬੭੨
द्वादशमंजरिकाभिरशेषः कथितो वैयाकरणस्यैषः
उपदेशोऽभूद्विद्यानिपुणैः, श्रीमच्छंकरभगवच्चरणैः ॥१२अ॥
**ਬ੍ਰਹਮ ਰੂਪ ਸ੍ਰੀ ਸ਼ੰਕਰ ਜੀ ਨੇ, ਗੁਲਦਸਤੇ ਸਮ ਕੀਏ ਉਚਾਰਨ॥**
**ਪਦ ਬਾਰਹ ਉਪਦੇਸ਼ ਰੂਪ ਇਹ, ਵਿਆਕਰਣ ਲਿਪਤ ਬਿੱਪ ਕੋ ਤਾਰਨ॥੧੨ਅ॥**
काते कान्ता धन गतचिन्ता, वातुल किं तव नास्ति नियन्ता
त्रिजगति सज्जनसं गतिरैका, भवति भवार्णवतरणे नौका ॥१३॥ ...ਪਦਮਪਦਾ
**ਧਨ ਦਾਰਾ ਕੀ ਚਿੰਤਾ ਕਾਹੇ? ਇਨ ਕਾ ਆਹਰੀ ਹਰਿ ਕਰਤਾਰ॥**
**ਤੀਨ-ਲੋਕ-ਭਵਸਾਗਰ ਕੇਵਲ, ਸਾਧ ਸੰਗ ਲੈ ਜ਼ਾਵੇ ਪਾਰ॥੧੩॥**
ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥ ਗੂਜਰੀ ਮ:੫,ਪੰਨਾ ੪੯੫
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ॥ ਗਉੜੀ ਮ: ੫, ਪੰਨਾ ੨੦੭
जटिलो मुण्डी लुञ्छितकेशः, काषायाम्बरबहुकृतवेषः
पश्यन्नपि च न पश्यति मूढः, उदरनिमितं बहुकृतवेषः ॥१४॥ ...ਤੋਤਕਾਚਾਰੀਆ
**ਮੂੰਡ ਟਿੰਡ ਅਰੁ ਜਟਾ ਖਿਲਾਰਨ, ਭਗਵੇ ਵਸਤਰ ਭਿਖਿਆ-ਬਾਸਨ॥**
**ਉਦਰ ਭਰਨ ਕੇ ਹੈਂ ਇਹ ਸਾਧਨ, ਦੇਖੇ ਪਰ ਨਾ ਸਮਝੇ ਇਹ ਮਨ!॥੧੪॥**
ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ॥



ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ॥ ਗੂਜਰੀ ਮ:੧, ਪੰਨਾ ੫੦੪
ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥ ਆਸਾ ਮ:੧, ਪੰਨਾ ੪੬੫
अङ्गं गलितं पलितं मुण्डं, दशनविहीनं जतं तुण्डम्
वृद्धो याति गृहीत्वा दण्डं, तदपि न मुञ्चत्याशापिण्डम् ॥१५॥ ...ਹਸਤਾਮਲਕਾ
**ਬੋੜਾ ਹੋਇਆ ਧੌਲ਼ੇ ਆਏ, ਬਿਨ ਲਾਠੀ ਤੁਰਿਆ ਨਹਿ ਜਾਏ॥**
**ਖੀਨ ਅੰਗ ਬੁੱਢੀ ਦੇਹ ਕੰਪੇ, ਤਉ ਭੀ ਤ੍ਰਿਸ਼ਨਾ ਤਨ ਲਪਟਾਏ॥੧੫॥**
ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥ ਸਿਰੀਰਾਗ ਬਾਣੀ ਭਗਤ ਬੇਣੀ ਜੀਉ ਕੀ, ਪੰਨਾ ੯੩
अग्रे वह्निः पृष्ठेभानुः, रात्रौ चुबुकसमर्पितजानुः
करतलभिक्षस्तरुतलवासः, तदपि न मुञ्चत्याशापाशः ॥१६॥ ...ਸੁਬੋਧਾ
**ਠੰਡੀ ਰਾਤੇ ਹੇਠਾਂ ਰੁੱਖੀਂ, ਸੇਕ ਅੱਗ ਮੰਗਿਆ ਅੰਨ ਖਾਏ॥**
**ਕੁੰਗੜ ਗਈ ਦੇਹ ਹੈ ਫਿਰ ਭੀ, ਆਸ ਕੀ ਫਾਸ ਨ ਮਨ ਤੇ ਜਾਏ॥੧੬॥**
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥ ਸਿਰੀਰਾਗੁ ਮ: ੧, ਪੰਨਾ ੬੨
ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭਾਤੀ ਮ: ੫, ਪੰਨਾ ੧੩੪੮
कुरुते गङ्गासागरगमनं, व्रतपरिपालनमथवा दानम्
ज्ञानविहिनः सर्वमतेन, मुक्तिं न भजति जन्मशतेन ॥१७॥ ...ਵਾਰਤੀਕਕਾਰਾ
**ਦਾਨ ਬਰਤ ਅਰ ਗੰਗਾ ਨ੍ਹਾਏ॥ ਤਪ ਸੌ ਜਨਮ ਕਰੇ, ਪਛਤਾਏ॥**
**ਸਗਲ ਧਰਮ ਏਹੀ ਸਮਝਾਏਂ, ਤੱਤ ਗਿਆਨ ਬਿਨ ਮੁਕਤਿ ਨ ਪਾਏ॥੧੭॥**
ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨ॥ ਸਲੋਕ ਮ: ੯, ਪੰਨਾ ੧੪੨੮
ਗਿਆਨ ਵਿਹੂਣੀ ਭਵੇ ਸਬਾਈ॥ ਮਾਰੂ ਮ: ੧, ਪੰਨਾ ੧੦੩੪
सुर मंदिर तरु मूल निवासः, शय्या भूतल मजिनं वासः
सर्व परिग्रह भोग त्यागः, कस्य सुखं न करोति विरागः ॥१८॥ ...ਨਿਤਯਾਨੰਦਾ
**ਸੁਖ ਭੋਗੋਂ ਤੇ ਰਹੇ ਅਤੀਤ, ਰਹੇ ਸ਼ਿਵਾਲੇ ਯਾ ਬਨ ਮਾਹਿ॥**
**ਭੁੰਜੇ ਸਵੇਂ ਇਕਾਂਤ ਵਿਰਾਗੀ, ਐਸੇ ਜਨ ਕੋ ਕਿਆ ਸੁਖ ਨਾਹਿ?॥੧੮॥**
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ॥ ਵਡਹੰਸ ਮ: ੩, ਪੰਨਾ ੫੯੦
योगरतो वाभोगरतोवा, सङ्गरतो वा सङ्गवीहिनः
यस्य ब्रह्मणि रमते चितं, नन्दति नन्दति नन्दत्येव ॥१९॥ ...ਆਨੰਦਗਿਰੀ
**ਭੋਗਿ ਰਮੇ ਯਾ ਜੋਗ ਕਮਾਵੇ॥ ਸੰਗ ਅਸੰਗ ਰਹੇ ਜੋ ਭਾਵੇ॥**
**ਕੇਵਲ ਬ੍ਰਹਮ ਲੀਨ ਜਨ ਬਿਗਸੇ॥ ਸਦਾਨੰਦ ਵਡਭਾਗੀ ਪਾਵੇ॥੧੯॥**
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥੭॥
ਆਸ ਵਿਰਾਸ ਰਹੈ ਸੰਨਿਆਸੀ ਏਕਸ ਸਿਉਂ ਲੈ ਲਾਏ॥
ਹਰਿ ਰਸੁ ਪੀਵੈ ਤਾ ਸਾਤ ਆਵੈ ਨਿਜ ਘਰਿ ਤਾੜੀ ਲਾਏ॥ ਮਾਰੂ ਮ: ੧, ਪੰਨਾ ੧੦੧੩

भगवद् गीता किञ्चिदधीता, गङ्गा जललव कणिकापीता

सकृदपि येन मुरारि समर्चा, क्रियते तस्य यमेन न चर्चा ॥२०॥ ...ਦ੍ਰਿੜ੍ਹਭਕਤਾ

**ਜੋ ਇਕ ਛਿਨ ਭੀ ਗੀਤਾ ਚੀਨੇ॥ ਏਕ ਬੂੰਦ ਗੰਗਾ ਜਲ ਚਾਖੇ॥**

**ਏਕ ਬਾਰ ਆਰਾਧਨ ਹਰਿ ਕਾ॥ ਯਮ-ਵਿਵਾਦ ਤੇ ਤਿਸ ਕੋ ਰਾਖੇ॥੨੦॥**

पुनरपि जननं पुनरपि मरणं, पुनरपि जननी जठरे शयनम्

इह संसारे बहुदुस्तारे, कृपयाऽपारे पाहि मुरारे ॥२१॥ ...ਨਿਤਯਾਨੰਦਾ

**ਜਨਮ ਮਰਨ ਜੀਅ ਕਾ ਸੰਤਾਪ, ਗਰਭ ਜੋਨ ਕਾ ਹੈ ਦੁਖ ਭਾਰੀ॥**

**ਭਵਜਲ ਤਰਨਾ ਮਹਾ ਕਠਨ ਹੈ॥ ਪਾਰ ਉਤਾਰੋ ਕ੍ਰਿਸ਼ਨ ਮੁਰਾਰੀ॥੨੧॥**

ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ॥ ਅਗਨਿ ਦਹੈ ਅਰੁ ਗਰਭ ਬਸੇਰਾ॥ ਗਉੜੀ ਕਬੀਰ ਜੀ, ਪੰਨਾ ੩੨੯

रथ्या चर्पट विरचित कन्थः, पुण्यापुण्य विवर्जित पन्थः

योगी योगनियोजित चितो, रमते बालोन्मतावदेव ॥२२॥ ...ਨਿਤਯਾਨੰਦਾ

**ਗਲੇ ਗੋਦੜੀ ਸਮਚਿਤ ਰਹੇ, ਪੁੰਨ ਪਾਪ ਵਿਵਾਦ ਅਤੀਤ॥**

**ਟਿਕੇ, ਜੋਗ ਮਹਿ ਮਨ ਠਹਿਰਾਵੇ, ਬਾਲ-ਬੁਧਿ ਮਹਿ ਵਿਗਸੇ ਚੀਤ॥੨੨॥**

ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥ ਬਿਲਾਵਲੁ ਮ: ੧, ਪੰਨਾ ੭੯੫

ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥ ਕਬੀਰ ਜੀ ਗਉੜੀ, ਪੰਨਾ ੩੨੪

ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਲ ਪਾਪ ਪੁੰਨ ਨਹੀ ਲੇਪਾ॥ ਗਉੜੀ ਮ:੫,ਪੰਨਾ ੨੬੬

कस्त्वं कोऽहं कुत आयातः, का मे जननी को मे तातः

इति परिभावय सर्वमसार, विश्वं त्यक्त्वा स्वप्न विचारम् ॥२३॥ ...ਸੁਰਿੰਦ੍ਰਾ

**ਹਮ ਤੁਮ ਕਵਨ ਕਹਾਂ ਸੈ ਆਏ, ਮਾਈ-ਬਾਪ ਕਵਨ ਹੈ ਅਪਨਾ?॥**

**ਖੋਜ ਲਵੋ ਅਰੁ ਸਮਝ ਲਵੋ ਜਬ, ਤਿਆਗੋ ਇਹ ਸੰਸਾਰੀ ਸੁਪਨਾ॥੨੩॥**

ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥ ਰਹਾਉ॥

... ...

ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥ ਰਾਗੁ ਸਾਰੰਗ ਮ:੯,ਪੰਨਾ ੧੨੩੧

त्वयि मयि चान्यत्रैको विष्णुः, व्यर्थं कुप्यसि मय्यसहिष्णुः

भव समचित्तः सर्वत्र त्वं, वाञ्छस्यचिराद्यदि विष्णुत्वम् ॥२४॥ ...ਮੇਧਾਤੀਥੀਰਾ

**ਹਮ ਮਹਿ ਤੁਮ ਮਹਿ ਹਰ ਕਣ ਕਣ ਮਹਿ, ਆਪ ਬਸੇ ਨਾਰਾਇਣ ਆਇ॥**

**ਛਾਡੋ ਕ੍ਰੋਧ ਤਉ ਮਿਲੇ ਬਿਸ਼ਨ-ਪਦ, ਸਮਚਿਤ ਰਾਖੋ ਹਰਿ ਲਿਵ ਲਾਇ॥੨੪॥**

ਘਟ ਘਟ ਮੇ ਹਰਿ ਜੂ ਬਸੇ ਸੰਤਨ ਕਹਿਓ ਪੁਕਾਰਿ॥ ਸਲੋਕ ਮ: ੯, ਪੰਨਾ ੧੪੨੭

ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ ਗਉੜੀ ਮ: ੯, ਪੰਨਾ ੨੧੮

ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥ ਮਾਝ ਮ: ੫,ਪੰਨਾ ੧੦੬

शत्रौ मित्रे पुत्रे बन्धौ, मा कुरु यत्नं विग्रहसन्धौ

सर्वस्मिन्नपि पश्यात्मानं, सर्वत्रोत्सृज भेदाज्ञानम् ॥२५॥ ...ਮੇਧਾਤੀਥੀਰਾ

**ਰਾਗ-ਦਵੈਸ਼ ਕਾ ਭੇਦ ਮਿਟਾਉ; ਵੈਰੀ ਮੀਤ ਕੋ ਸਮ ਕਰ ਜਾਨੋ॥**

**ਸੁਤ ਬੰਧਪ ਅਰੁ ਮਿੱਤ੍ਰ ਸ਼ਤਰੂ, ਸਭ ਮੇਂ ਅਪਨੇ ਆਪ ਕੋ ਮਾਨੋ॥੨੫॥**



ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥ ਮਾਰੂ ਮ: ੫, ਪੰਨਾ ੧੦੧੮

ਆਤਮਾ ਪਰਾਤਮਾ ਏਕੋ ਕਰੈ॥

ਅੰਤਰ ਕੀ ਦੁਬਿਧਾ ਅੰਤਰਿ ਮਰੈ॥ ਧਨਾਸਰੀ ਮ: ੧, ਪੰਨਾ ੬੬੧

कामं क्रोधं लोभं मोहं, त्यक्त्वाऽत्मानं भावय कोऽहम्

आत्मज्ञान विहीना मूढाः, ते पच्यन्ते नरकनिगूढाः ॥२६॥ ...ਭਾਰਤੀਵੰਸ਼ਾ

**ਛੋਡ ਵਿਸ਼ੇ ਨਿਜ ਤੱਤ ਕੋ ਚੀਨੋ; ਕਾਮਾਦਿਕ ਕੋ ਦਿਉ ਭੁਲਾਏ॥**

**ਆਤਮ ਗਿਆਨ ਵਿਹੂਣਾ ਮੂਰਖ, ਨਰਕ ਅਗਨ ਉਸ ਮਨ ਸੁਲਗਾਏ॥੨੬॥**

ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ॥ ਲਬੁ ਲੋਭੁ ਤਜ ਹੋਹੁ ਨਿਚਿੰਦਾ॥

ਭ੍ਰਮ ਕਾ ਸੰਗਲਿ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ॥ ਮਾਰੂ ਮ:੧,ਪੰਨਾ ੧੦੪੧

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ਧਨਾਸਰੀ ਮ: ੯ ਪੰਨਾ ੬੮੪

गेयं गीता नाम सहस्रं, ध्येयं श्रीपति रूपमजस्रम्

नेयं सज्जन सङ्गे चित्तं, देयं दीनजनाय च वित्तम् ॥२७॥ ...ਸੁਮਿਤ੍ਰਾ

**ਗਾਉ ਸਹੰਸਰ ਨਾਮ ਬਿਸ਼ਨ ਕੇ, ਸੁੰਦਰ ਰੂਪ ਹਰੀ ਮਨ ਧਿਆਈ॥**

**ਆਨੰਦ ਸਾਧ-ਸੰਗ ਕਾ ਮਾਣੋ, ਵੰਡੋ ਦੁਖੀਆਂ ਨਾਲ ਕਮਾਈ॥੨੭॥**

ਪ੍ਰਭ ਜੀਉ ਪੇਖਉ ਦਰਸ ਤੁਮਾਰਾ॥

ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ॥ ਦੇਵਗੰਧਾਰੀ ਮ: ੫,ਪੰਨਾ ੫੩੨

ਸਾਧਸੰਗਿ ਭਜੁ ਪਰਮਾਨੰਦ॥ ਗਉੜੀ ਮ: ੫, ਪੰਨਾ ੨੯੫

ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ਸਾਰੰਗ ਮ:੧,ਪੰਨਾ ੧੨੪੫

सुखतः क्रियते रामाभोगः, पश्चाद्धन्त शरीरे रोगः

यद्यपि लोके मरणं शरणं, तदपि न मुञ्चति पापाचरणम् ॥२८॥

**ਮਾਣਸ ਸੁਖ ਲੋਚੇ ਰਸ ਭੋਗ; ਤਿਸ ਤੇ ਉਠ ਖਲੋਵੇਂ ਰੋਗ॥**

**ਅੰਤਕਾਲ਼ ਹੈ ਨਿਸਚੇ ਫਿਰ ਭੀ, ਪਾਪ ਰੁਚੀ ਨਹਿ ਤਿਆਗੇਂ ਲੋਗ॥੨੮॥**

ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥ ਮਲਾਰ ਮ:੧, ਪੰਨਾ ੧੨੫੬

ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ॥ ਮਾਰੂ ਮ: ੩, ਪੰਨਾ ੧੦੬੦

अर्थमनर्थम् भावय नित्यं, नास्ति ततः सुखलेशः सत्यम्

पुत्रादपि धनभजाम् भीतिः, सर्वत्रैषा विहिता रीतिः ॥२९॥

**ਮੂੜ੍ਹੇ ਕੇਵਲ ਧਨ ਸੰਚਨ ਤੇ, ਕਦਾਚਿਤ ਕਲਿਆਣ ਨ ਹੋਇ॥**

**ਧਨ ਵਾਲੇ ਸੰਤਾਨ ਸੇ ਡਰਤੇ; ਚਿੰਤਿਤ ਹੈਂ ਜਾਣੇ ਸਭ ਕੋਇ॥੨੯॥**

ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਭੈਰਉ ਮ: ੫, ਪੰਨਾ ੧੧੪੫

ਗੈਵਰ ਹੈਵਰ ਕੰਚਨ ਸੁਤ ਨਾਰੀ॥

ਬਹੁ ਚਿੰਤਾ ਪਿੜ ਚਾਲੇ ਹਾਰੀ॥ ਗਉੜੀ ਗੁਆਰੇਰੀ ਮ: ੧, ਪੰਨਾ ੨੨੨

प्राणायामं प्रत्याहारं, नित्यानित्य विवेकविचारम्

जाप्यसमेत समाधिविधानं, कुर्ववधानं महदवधानम् ॥३०॥

**ਨਿਯਮਤਿ ਭੋਜਨ, ਪ੍ਰਾਣ ਸਾਧ ਕਰ, ਛਿਨ ਭੰਗਰ ਜਗ ਹੈ ਚਿਤ ਧਰੋ॥**

**ਸਾਵਧਾਨ ਹੋ ਸਮਾਧਿ ਲਗਾਉ; ਹਰਿਰੰਗ ਮਹਿ ਹਰਿਨਾਮ ਉਚਰੋ॥੩੦॥**

ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤ ਬੀਚਾਰੋ॥ ਰਾਮਕਲੀ ਮ: ੧, ਪੰਨਾ ੯੩੮

ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ॥ ਵਡਹੰਸ ਮ: ੧, ਪੰਨਾ ੫੮੧
ਪ੍ਰਭੁ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥ ਗਉੜੀ ਮ:੫,ਪੰਨਾ ੨੯੫
गुरुचरणाम्बुज निर्भर भक्तः, संसारादचिराद्भव मुक्तः
सेन्द्रियमानस नियमादेवं, द्रक्ष्यसि निज हृदयस्थं देवम् ॥ ३१ ॥
**ਟੇਕ ਰਖੇ ਗੁਰੁ ਚਰਨਕਮਲ ਕੀ, ਆਵਾਗਮਨ ਕੋ ਤੁਰਤ ਮਿਟਾਏ॥**
**ਮਨ ਇੰਦਰੀ ਜੋ ਵਸ ਕਰ ਲੇਵੇ, ਮਨ ਸਥਿਤ, ਹਰਿ ਦਰਸ਼ਨ ਪਾਏ॥੩੧॥**
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥ ਸਿਰੀਰਾਗੁ ਮ: ੫, ਪੰਨਾ ੪੫
ਧਾਵਤੁ ਰਾਖੈ ਇਕਤੁ ਘਰਿ ਆਣੈ॥ ਸਿਰੀਰਾਗੁ ਮ: ੩, ਪੰਨਾ ੮੯
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ॥ ਸਾਰੰਗ ਮ: ੫, ਪੰਨਾ ੧੨੧੯
मूढः कश्चन वैयाकरणो, डुकृञ्करणाध्ययन धुरिणः
श्रीमच्छम्कर भगवच्छिष्यै, बोधित आसिच्छोधितकरणः ॥ ३२ ॥
**ਯਿਹ ਪਰਸੰਗ ਮੂੜ੍ਹ ਪੰਡਿਤ ਕਾ॥ ਸੱਜਨ ਲੋਗ ਸਭੀ ਚਿੱਤ ਧਰੇਂ॥**
**ਅਤਿ ਨਿਪੁੰਨ ਸ਼ਿਸ਼ਨ ਕੋ ਇਸ ਮੇਂ॥ ਸ੍ਰੀ ਸ਼ੰਕਰ ਪਰਬੋਧਿਤ ਕਰ੍ਹੇਂ॥੩੨॥**
भजगोविन्दं भजगोविन्दं, गोविन्दं भजमूढमते
नामस्मरणादन्यमुपायं, नहि पश्यामो भवतरणे ॥ ३३ ॥
**ਹਰਿ ਹਰਿ ਨਾਮ ਜਪੋ ਮਨ ਮੂੜ੍ਹੇ॥ ਗੋਬਿੰਦ ਗੋਬਿੰਦ ਜਪਤੇ ਜਾਉ॥**
**ਭਵਸਾਗਰ ਕੋ ਪਾਰ ਕਰਨ ਕਾ॥ ਅਵਰ ਨ ਦੀਸੇ ਕੋਈ ਉਪਾਉ॥੩੩॥**
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਆਸਾ ਮ: ੫, ਪੰਨਾ ੧੨ 000

**ਹਵਾਲੇ:**


1. Shrddhesh Chaturvedi,https://sites.google.com/site/vedicscripturesinc/home/srishankaracharya/bhajagovindam

2. S. N. Sastri, http://www.celextel.org/adisankara/bhajagovindam.html

3. C. Rajgopalachari, Bhaj Govindam, Bhartiya Vidya Bhavan (2011)

4. Arthur Anthony Macdonell, A Practical Sanskrit Dictionary, Oxford university Press (1965)

5. Arthur Anthony Macdonell, A Sanskrit Grammar for Students, Oxford University Press. 000



**( 903 Keystone Meadows W, Lethbridge, AB, Canada T1J 5E3 )**




# ‘ਨਾਸਤਿਕ ਬਾਣੀ’ ਦੀ ਆਲੋਚਨਾ ਦੇ ਹੁੰਗਾਰੇ ਵਜੋਂ


## ਸਾਧੂ ਬਿਨਿੰਗ


*(ਚਾਰ ਸਾਲ ਪਹਿਲਾਂ ਛਪੀ ਮੇਰੀ ਪੁਸਤਕ ‘ਨਾਸਤਿਕ ਬਾਣੀ’ ਦੇ ਸੰਬੰਧ ਵਿਚ ਸਮੇਂ ਸਮੇਂ ਅਖਬਾਰਾਂ, ਈਮੇਲ ਤੇ ਫੇਸ ਬੁੱਕ ਰਾਹੀਂ ਪ੍ਰਤੀਕਰਮ ਮਿਲਦੇ ਰਹੇ ਹਨ। ਇਸ ਕਿਤਾਬ ਅਤੇ ਨਾਸਤਿਕਤਾ ਸੰਬੰਧੀ ਆਲੋਚਕ ਦੋਸਤਾਂ ਵੱਲੋਂ ਉਠਾਏ ਗਏ ਕੁਝ ਨੁਕਤਿਆਂ ਬਾਰੇ ਏਥੇ ਚਰਚਾ ਕਰਨ ਦੀ ਕੋਸ਼ਿਸ਼ ਹੈ। ਏਥੇ ਦਰਜ ਬਹੁਤੀ ਜਾਣਕਾਰੀ ਇਕ ਸਥਾਨਕ ਅਖਬਾਰ ਵਿਚ ਚੱਲੇ ਵਿਚਾਰ-ਵਟਾਂਦਰੇ ‘ਤੇ ਆਧਾਰਤ ਹੈ। ਇਸ ਬਹਿਸ ਵਿਚ ਸ਼ਾਮਲ ਉਨ੍ਹਾਂ ਦੋਸਤਾਂ ਦੇ ਨਾਂ ਏਥੇ ਨਹੀਂ ਲਿਖੇ ਜਾ ਰਹੇ ਪਰ ਪੂਰੀ ਸੁਹਿਰਦਤਾ ਨਾਲ ਉਠਾਏ ਸਵਾਲਾਂ ਲਈ ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ।)*

‘ਨਾਸਤਿਕ ਬਾਣੀ’ ਦੇ ਛਪਣ ਬਾਰੇ ਹੋਏ ਕਿੰਤੂ ਨਾਲ ਹੀ ਗੱਲ ਸ਼ੁਰੂ ਕਰਦੇ ਹਾਂ। ਸਾਧਾਰਨ ਸ਼ਬਦਾਂ ਵਿਚ ‘ਨਾਸਤਿਕ ਬਾਣੀ’ ਦਾ ਉਦੇਸ਼ ਪੰਜਾਬੀ ਪਾਠਕਾਂ ਨਾਲ ਇਸ ਗੱਲ ਦੀ ਸਾਂਝ ਪਾਉਣਾ ਹੈ ਕਿ ਦੁਨੀਆਂ ਭਰ ਵਿਚ ਲੋਕਾਂ ਦੇ ਰੱਬ ਅਤੇ ਧਰਮ ਬਾਰੇ ਸਦੀਆਂ ਤੋਂ ਵੱਖਰੇ ਵੱਖਰੇ ਵਿਚਾਰ ਰਹੇ ਹਨ। ਇਸ ਵਿਚ ਸ਼ਾਮਲ ਪਹਿਲੀ ਉਕਤੀ ਭਾਰਤੀ ਚਿੰਤਕ ਚਾਰਵਾਕ ਦੀ ਹੈ ਜੋ ਢਾਈ ਕੁ ਹਜ਼ਾਰ ਸਾਲ ਪਹਿਲਾਂ ਹੋਏ ਹਨ। ਇਨਸਾਨ ਜਿਸ ਥਾਂ ਪੈਦਾ ਹੁੰਦਾ ਹੈ ਉੱਥੋਂ ਦੀ ਬੋਲੀ, ਰਹੁ-ਰੀਤਾਂ ਤੇ ਸਭ ਕੁਝ ਦੇ ਨਾਲ ਨਾਲ ਉਹ ਰੱਬ ਅਤੇ ਧਰਮ ਬਾਰੇ ਉੱਥੋਂ ਦੇ ਪ੍ਰਚੱਲਤ ਵਿਚਾਰ ਵੀ ਸਿੱਖਦਾ ਹੈ। ਪਰ ਨਾਲ ਹੀ ਉਹ ਇਹ ਸਿੱਖਦਾ ਹੈ ਕਿ ਉਹਦਾ ਰੱਬ ਤੇ ਉਹਦਾ ਧਰਮ ਸਭ ਤੋਂ ਉੱਤਮ ਹਨ ਅਤੇ ਉਨ੍ਹਾਂ ‘ਤੇ ਕਿਸੇ ਸੂਰਤ ਵਿਚ ਵੀ ਕਿੰਤੂ ਨਹੀਂ ਕੀਤਾ ਜਾ ਸਕਦਾ। ਇਹ ਪੱਕ ਕਰਨ ਲਈ ਕਿ ਉਹ ਇਨਸਾਨ ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝੇ ਤੇ ਮੰਨੇ, ਉਸਨੂੰ ਹਰ ਕਿਸਮ ਦਾ ਡਰ ਤੇ ਮੌਤ ਤੋਂ ਬਾਅਦ ਕਲਪਨਾ ਕੀਤੇ ਨਰਕ ਤੇ ਸਵਰਗ ਵਿਚ ਹੋਣ ਵਾਲੇ ਅਨੇਕਾਂ ਨੁਕਸਾਨਾਂ ਤੇ ਫਾਇਦਿਆਂ ਬਾਰੇ ਦੱਸਿਆ ਜਾਂਦਾ ਹੈ। ਹੁਣ ਭਾਵੇਂ ਅਜਿਹਾ ਕੁਝ ਹੀ ਥਾਵਾਂ ‘ਤੇ ਵਾਪਰਦਾ ਹੈ ਪਰ ਪਹਿਲਾਂ ਇਹ ਗੱਲ ਆਮ ਸੀ ਕਿ ਰੱਬ ਤੇ ਧਰਮ ਦੇ ਮਾਮਲੇ ਵਿਚ ਵੱਖਰੇ ਵਿਚਾਰ ਰੱਖਣ ਵਾਲੇ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪੈਂਦੇ ਸਨ। ਹੁਣ ਵੀ ਅਕਸਰ ਇਹ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਆਮ ਵਿਅਕਤੀ ਤਕ, ਖਾਸਕਰ ਬਚਪਨ ਵਿਚ, ਸਿਰਫ ਸਥਾਪਤ ਧਰਮ ਸੰਬੰਧੀ ਵਿਚਾਰ ਹੀ ਪਹੁੰਚਣ ਤੇ ਉਸ ਤੋਂ ਵੱਖਰੇ ਵਿਚਾਰ ਉਸ ਤੋਂ ਦੂਰ ਹੀ ਰੱਖੇ ਜਾਣ। ਇਸ ਕਿਸਮ ਦੀਆਂ ਕੋਸ਼ਿਸ਼ਾਂ ਹਰ ਪਾਸੇ ਵੇਖਣ ਸੁਣਨ ਨੂੰ ਮਿਲਦੀਆਂ ਹਨ। ਉਦਾਹਰਨ ਵਜੋਂ, ਅਮਰੀਕਾ ਵਰਗੇ ਵਿਕਸਤ ਮੁਲਕ ਵਿਚ ਵੀ ਕੱਟੜ ਇਸਾਈ ਹਮੇਸ਼ਾ ਇਸ ਤਾਕ ਵਿਚ ਰਹਿੰਦੇ ਹਨ ਕਿ ਸਕੂਲਾਂ ਵਿਚ ਬੱਚਿਆਂ ਨੂੰ ਵਿਗਿਆਨ ਬਾਰੇ ਸਹੀ ਸੂਝ ਨਾ ਦਿੱਤੀ ਜਾਵੇ ਅਤੇ ਉਨ੍ਹਾਂ ਨੂੰ ਇਸਾਈ ਮੱਤ ਬਾਰੇ ਹਰ ਹਾਲਤ ਵਿਚ ਪੜ੍ਹਾਇਆ ਜਾਵੇ। ਇਸ ਨਾਲ ਵਾਲ ਸਟਰੀਟ ਦ ਲੁਟੇਰਿਆਂ ਲਈ ਲੋਕਾਂ ਨੂੰ ਮੂਰਖ ਬਣਾਈ ਰੱਖਣਾ ਸੌਖਾ ਰਹਿੰਦਾ ਹੈ। ਵੱਖਰੇ ਵੱਖਰੇ ਤਰੀਕੇ ਨਾਲ ਇਸ ਕਿਸਮ ਦਾ ਵਰਤਾਰਾ ਹਰ ਸਮਾਜ ਵਿਚ ਪਾਇਆ ਜਾਂਦਾ ਹੈ ਜਿੱਥੇ ਸਥਾਪਤ ਧਾਰਮਿਕ ਵਿਚਾਰਾਂ ਨੂੰ ਕਾਇਮ ਰੱਖਣ ਲਈ ਪੂਰੀ ਪੂਰੀ ਵਾਹ ਲਾਈ ਜਾਂਦੀ ਹੈ।

ਫੇਰ ਵੀ ਵੱਖਰੇ ਵਿਚਾਰਾਂ ਦਾ ਹਵਾ ਵਿਚ ਹੋਣਾ ਸਥਾਪਤ ਧਰਮਾਂ ਲਈ ਸਦਾ ਡਰ ਪੈਦਾ ਕਰਦਾ ਹੈ ਕਿ ਇਹ ਕਿਤੇ ਲੋਕਾਂ ਦਾ ਦ੍ਰਿਸ਼ਟੀਕੋਣ ਹੀ ਨਾ ਬਦਲ ਦੇਵੇ। ਅਜਿਹਾ ਬਹੁਤ ਥਾਈਂ ਹੋ ਵੀ ਰਿਹਾ ਹੈ। ਸੋ ਇਸ ਵੇਲੇ ਧਾਰਮਿਕ ਲੋਕਾਂ ਦਾ ਇਹ ਤੌਖਲਾ ਕੋਈ ਭਰਮ ਨਹੀਂ ਸਗੋਂ ਅਸਲੀ ਹੈ

ਅਤੇ ਉਹ ਆਪਣੇ ਡਰ 'ਤੇ ਕਾਬੂ ਪਾਉਣ ਵਾਸਤੇ ਇਸ ਕਿਸਮ ਦੇ ਬਿਆਨ ਦੇਣ ਲਈ ਮਜਬੂਰ ਹੋ ਜਾਂਦੇ ਹਨ ਕਿ ਇਹ ਪੁਸਤਕ (ਨਾਸਤਕ ਬਾਣੀ) ਕਿਸੇ ਦਾ ਵੀ ਦ੍ਰਿਸ਼ਟੀਕੋਣ ਬਦਲਣ ਦੇ ਸਮਰੱਥ ਨਹੀਂ ਹੈ। ਜੇ ਇਹ ਗੱਲ ਸਹੀ ਹੋਵੇ ਅਤੇ ਇਹ ਕਹਿਣ ਵਾਲੇ ਖੁਦ ਇਸ 'ਤੇ ਯਕੀਨ ਕਰਦੇ ਹੋਣ ਤਾਂ ਫੇਰ ਇਸ ਬਾਰੇ ਕਿਸੇ ਨੂੰ ਫਿਕਰ ਕਰਨ ਦੀ ਕਿਉਂ ਲੋੜ ਪਵੇ?

ਕਿਤਾਬ ਦੇ ਉਦੇਸ਼ ਦੇ ਹੀ ਸੰਬੰਧ ਵਿਚ ਇਹ ਵੀ ਕਿਹਾ ਗਿਆ ਹੈ ਕਿ ਇਹ ਕਿਤਾਬ ਲੋਕਾਂ ਦਾ ਵਿਸ਼ਵਾਸ ਨਾਸਤਿਕਤਾ ਵਿਚ ਬਦਲਣ ਦੇ ਇਰਾਦੇ ਨਾਲ ਤਿਆਰ ਕੀਤੀ ਗਈ ਹੈ। ਆਲੋਚਕਾਂ ਦਾ ਇਹ ਅੰਦਾਜ਼ਾ ਕੁਝ ਹੱਦ ਤਕ ਸ਼ਾਇਦ ਸਹੀ ਹੋਵੇ। ਸੰਭਵ ਹੈ ਕਿ ਮੇਰੇ ਮਨ ਵਿਚ ਕਿਧਰੇ ਇਹ ਵਿਚਾਰ ਲੁਕਿਆ ਬੈਠਾ ਹੋਵੇ। ਪਰ ਇਹ ਗੱਲ ਦੱਸਣ ਦੀ ਵਿਸ਼ੇਸ਼ ਲੋੜ ਹੈ ਕਿ ਮੈਂ ਕਿਸੇ ਕਿਸਮ ਦੇ ਭੁਲੇਖੇ ਦਾ ਸ਼ਿਕਾਰ ਨਹੀਂ ਕਿ ਲੋਕਾਂ ਦੇ ਸਦੀਆਂ ਤੋਂ ਤੁਰੇ ਆਉਂਦੇ ਵਿਸ਼ਵਾਸਾਂ ਨੂੰ ਇਕ ਪੁਸਤਕ ਰਾਹੀਂ ਬਦਲ ਸਕਦਾ ਹਾਂ ਜਾਂ ਬਦਲਿਆ ਜਾ ਸਕਦਾ ਹੈ। ਚੇਤਨ ਤੌਰ 'ਤੇ ਮੇਰਾ ਮਕਸਦ ਪਾਠਕਾਂ ਨਾਲ ਸਿਰਫ ਇਹ ਜਾਣਕਾਰੀ ਸਾਂਝੀ ਕਰਨ ਤੋਂ ਹੈ ਕਿ ਰੱਬ ਦੀ ਹੋਂਦ ਤੇ ਧਰਮ ਦੀ ਮਨੁੱਖ ਦੇ ਜੀਵਨ ਵਿਚ ਸਾਰਥਿਕਤਾ ਬਾਰੇ ਦੁਨੀਆਂ ਭਰ ਦੇ ਚਿੰਤਕ ਸਦੀਆਂ ਤੋਂ ਵੱਖਰੇ ਵੱਖਰੇ ਵਿਚਾਰ ਰੱਖਦੇ ਰਹੇ ਹਨ। ਲੋੜ ਹੈ ਕਿ ਅਸੀਂ ਉਨ੍ਹਾਂ ਬਾਰੇ ਜਾਣੀਏ। ਅੱਖਾਂ ਬੰਦ ਕਰਕੇ, ਜਾਣਕਾਰੀ ਦੇ ਇਕੋ ਇਕ ਸੋਮੇਂ, ਜਿਸ ਬਾਰੇ ਸਾਨੂੰ ਬਚਪਨ ਵਿਚ ਸਿਖਾਇਆ ਗਿਆ ਹੈ, ਉਪਰ ਟੇਕ ਰੱਖ ਕੇ ਸਭ ਕੁਝ ਜਿਉਂ ਦਾ ਤਿਉਂ ਨਾ ਮੰਨੀ ਜਾਈਏ। ਅਜਿਹਾ ਵਿਸ਼ਵਾਸ ਅੰਧ ਵਿਸ਼ਵਾਸ ਹੁੰਦਾ ਹੈ। ਰੱਬ ਦੀ ਹੋਂਦ ਬਾਰੇ ਅਤੇ ਧਰਮ ਬਾਰੇ ਜੋ ਕੁਝ ਸਾਨੂੰ ਬਚਪਨ ਵਿਚ ਸਿਖਾਇਆ ਜਾਂਦਾ ਹੈ, ਉਸਨੂੰ ਖੁਦ ਪੂਰੀ ਤਰ੍ਹਾਂ ਸਮਝ ਕੇ ਵਿਚਾਰ ਕੇ ਫੇਰ ਉਸ 'ਤੇ ਯਕੀਨ ਕਰੀਏ। ਤੇ ਇਹ ਕਦੇ ਵੀ ਸਾਨੂੰ ਦੱਸੇ ਗਏ ਇਕੋ ਇਕੋ ਸੋਮੇ ਤੋਂ ਮਿਲਣ ਵਾਲੀ ਜਾਣਕਾਰੀ ਨਾਲ ਸੰਭਵ ਨਹੀਂ ਹੋ ਸਕਦਾ। ਇਸ ਵਾਸਤੇ ਜ਼ਰੂਰੀ ਹੈ ਕਿ ਅਸੀਂ ਵੱਖਰੇ ਵੱਖਰੇ ਸੋਮਿਆਂ ਤੋਂ ਵੱਖਰੇ ਵੱਖਰੇ ਵਿਚਾਰਾਂ ਬਾਰੇ ਜਾਣੀਏ। ਇਸ ਕਿਤਾਬ ਦਾ ਮਕਸਦ ਪੰਜਾਬੀ ਪਾਠਕਾਂ ਨਾਲ ਉਹ ਸੋਮੇ ਸਾਂਝੇ ਕਰਨ ਤੋਂ ਹੈ।

ਮੇਰੀ ਕਿਤਾਬ ਦੇ ਬਹੁਤੇ ਪਾਠਕ ਸਿੱਖ ਧਰਮ ਨਾਲ ਸੰਬੰਧਤ ਹਨ। ਦੂਜੇ ਧਰਮਾਂ ਦੇ ਮੁਕਾਬਲੇ ਵਿਚ ਸਿੱਖ ਧਰਮ ਨਵਾਂ ਹੈ ਤੇ ਇਹ ਮੁੱਖ ਤੌਰ 'ਤੇ ਪਹਿਲੇ ਸਥਾਪਤ ਧਰਮਾਂ - ਹਿੰਦੂ ਅਤੇ ਇਸਲਾਮ - ਦੀ ਆਲੋਚਨਾ ਵਿਚੋਂ ਹੋਂਦ ਵਿਚ ਆਇਆ ਹੈ। ਸਦੀਆਂ ਪਹਿਲਾਂ ਸਥਾਪਤ ਹੋਏ ਧਰਮਾਂ ਦੇ ਰੱਬ/ਅੱਲਾ ਤਕ ਪਹੁੰਚਣ ਦੇ ਤੌਰ ਤਰੀਕਿਆਂ ਨੂੰ ਰੱਦ ਕਰ ਕੇ ਨਵੇਂ ਰਾਹ ਦਰਸਾਉਣ ਨੂੰ ਕੁਝ ਲੋਕਾਂ ਵੱਲੋਂ ਤਰਕਸ਼ੀਲ ਤੇ ਵਿਗਿਆਨਕ ਸਮਝਿਆ ਤੇ ਐਲਾਨਿਆ ਜਾ ਰਿਹਾ ਹੈ। ਇਸ ਸੋਚ ਦੇ ਆਧਾਰ 'ਤੇ 'ਨਾਸਤਿਕ ਬਾਣੀ' ਬਾਰੇ ਇਹ ਇਤਰਾਜ਼ ਵੀ ਸਾਹਮਣੇ ਆਇਆ ਹੈ ਕਿ ਇਸ ਕਿਤਾਬ ਵਿਚ ਸਿੱਖ ਗੁਰੂਆਂ ਨੂੰ ਕਿਉਂ ਨਹੀਂ ਸ਼ਾਮਲ ਕੀਤਾ ਗਿਆ। ਮੇਰੀ ਕਿਤਾਬ ਨਾਸਤਿਕਤਾ ਬਾਰੇ ਹੈ। ਇਸ ਵਿਚ ਸ਼ਾਮਲ ਬਹੁ-ਗਿਣਤੀ ਨਾਸਤਿਕ ਸੋਚ ਦੇ ਧਾਰਨੀਆਂ ਦੀ ਹੈ। ਹਾਂ, ਇਹ ਠੀਕ ਹੈ ਕਿ ਇਸ ਵਿਚ ਉਹ ਲੋਕ ਵੀ ਸ਼ਾਮਲ ਹਨ ਜਿਨ੍ਹਾਂ ਦਾ ਰੱਬ ਦੀ ਹੋਂਦ ਵਿਚ ਪੂਰਾ ਵਿਸ਼ਵਾਸ ਹੈ। ਇਸ ਕਿਤਾਬ ਵਾਸਤੇ ਮੈਂ ਉਹ ਵਿਚਾਰ ਚੁਣੇ ਹਨ ਜੋ ਜਾਂ ਤਾਂ ਨਾਸਤਿਕਤਾ ਦੇ ਹੱਕ ਵਿਚ ਸਿੱਧੇ ਤੌਰ 'ਤੇ ਕੁਝ ਕਹਿੰਦੇ ਹਨ ਜਾਂ ਧਰਮ ਦੇ ਉਨ੍ਹਾਂ ਪੱਖਾਂ ਬਾਰੇ ਕੁਝ ਕਹਿੰਦੇ ਹਨ ਜੋ ਅਕਸਰ ਸ਼ਰਧਾਲੂਆਂ ਦੀ ਨਜ਼ਰ ਤੋਂ ਲੁਕੇ ਰਹਿੰਦੇ ਹਨ ਜਾਂ ਲੁਕਾ ਕੇ ਰੱਖੇ ਜਾਂਦੇ ਹਨ। ਗੁਰੂਆਂ ਦੀ ਸਿੱਖਿਆ ਮੁੱਖ ਤੌਰ 'ਤੇ ਪਰਮਾਤਮਾ ਦੀ ਹੋਂਦ ਵਿਚ ਪੱਕਾ ਯਕੀਨ ਰੱਖਣ ਬਾਰੇ ਹੈ ਅਤੇ ਨਾਲ ਹੀ ਇਹ ਪਰਮਾਤਮਾ ਤਕ ਪਹੁੰਚਣ ਬਾਰੇ ਨਵੀਂ ਸੇਧ ਦਿੰਦੀ ਹੈ। ਜੀਵਨ ਵਿਚ ਜੋ ਚੰਗੇ ਕੰਮ (ਅਸਲ ਵਿਚ



ਕਰਮ) ਕਰਨ ਦੀ ਸਿੱਖਿਆ ਗੁਰੂਆਂ ਵੱਲੋਂ ਦਿੱਤੀ ਗਈ ਹੈ ਉਹ ਨਿਰਸੰਦੇਹ ਚੰਗੀ ਹੈ ਪਰ ਉਸਦਾ ਮੁੱਖ ਮਕਸਦ ਇਸ ਧਰਤੀ 'ਤੇ ਆਪਣੇ ਲਈ ਜਾਂ ਦੂਜਿਆਂ ਲਈ ਚੰਗਾ ਆਲ਼ਾ ਦੁਆਲ਼ਾ ਪੈਦਾ ਕਰਨਾ ਨਹੀਂ ਸਗੋਂ ਪਰਮਾਤਮਾ ਦੀਆਂ ਨਜ਼ਰਾਂ ਵਿਚ ਚੰਗੇ ਬਣਨਾ ਹੈ। ਸੋ ਅਮਲੀ ਤੌਰ 'ਤੇ ਇਕ ਧਾਰਮਿਕ ਵਿਅਕਤੀ ਵੱਲੋਂ ਕੀਤੇ ਬਹੁਤੇ ਚੰਗੇ ਕੰਮਾਂ ਦਾ ਆਧਾਰ ਹੀ ਸੁਆਰਥ ਨਾਲ ਭਰਿਆ ਹੁੰਦਾ ਹੈ। ਨਾਸਤਿਕ ਵਿਚਾਰਧਾਰਾ ਪਰਮਾਤਮਾ ਤੋਂ ਮੁਨਕਰ ਹੋਣ ਦੇ ਨਾਲ ਨਾਲ ਸਮਾਜ ਨੂੰ ਹਰ ਕਿਸੇ ਦੇ ਰਹਿਣਯੋਗ ਬਣਾਉਣ ਬਾਰੇ ਹੈ। ਨਾਸਤਿਕ ਧਰਤੀ ਉਤਲੇ ਇਸ ਜੀਵਨ ਤੋਂ ਪਹਿਲਾਂ ਜਾਂ ਬਾਅਦ ਵਿਚ ਕਿਸੇ ਕਿਸਮ ਦੀ ਹੋਂਦ ਵਿਚ ਵਿਸ਼ਵਾਸ ਨਹੀਂ ਰੱਖਦੇ। ਉਹ ਜੇ ਕੋਈ ਚੰਗਾ ਕੰਮ ਕਰਦੇ ਹਨ ਤਾਂ ਉਹ ਕਿਸੇ ਹੋਰ ਮਕਸਦ ਲਈ ਨਹੀਂ ਕਰਦੇ ਜਿਵੇਂ ਕਿ ਸਵਰਗ ਦੀ ਆਸ ਵਿਚ ਜਾਂ ਚੁਰਾਸੀ ਤੋਂ ਖਹਿੜਾ ਛੁਡਾਉਣ ਲਈ ਤੇ ਜਾਂ ਫੇਰ ਦੂਜੇ ਧਰਮਾਂ ਦੇ ਮੁਕਾਬਲੇ ਆਪਣੇ ਧਰਮ ਨੂੰ ਵਧੀਆ ਦਰਸਾਉਣ ਲਈ।

ਇਸ ਉੱਪਰਲੇ ਇਤਰਾਜ਼ ਵਾਂਗ ਹੀ ਇਹ ਨੁਕਤਾ ਵੀ ਉਠਾਇਆ ਗਿਆ ਹੈ ਕਿ ਕਿਤਾਬ ਵਿਚ ਇਸਾਈ ਮੱਤ ਬਾਰੇ ਹੀ ਟਿੱਪਣੀਆਂ ਕਿਉਂ ਹਨ? ਆਲੋਚਕਾਂ ਦੀ ਇਹ ਗੱਲ ਵੀ ਕਾਫੀ ਹੱਦ ਤਕ ਸਹੀ ਹੈ। ਏਥੇ ਸਮੱਸਿਆ ਇਹ ਹੈ ਕਿ ਧਰਮ ਬਾਰੇ ਸਿੱਧੀ ਨੁਕਤਾਚੀਨੀ (ਧਰਮ ਬਾਰੇ ਆਮ ਕਿਸਮ ਦੀ ਨੁਕਤਾਚੀਨੀ ਨਹੀਂ) ਅਜੇ ਸਿਰਫ ਇਸਾਈ ਮੱਤ ਵਿਚ ਹੀ ਸੰਭਵ ਹੋਈ ਹੈ। ਦੂਜਿਆਂ ਧਰਮਾਂ ਨੇ ਅਜੇ ਤਕ ਕਿਸੇ ਨੂੰ ਇਸ ਤਰ੍ਹਾਂ ਖੁਲ੍ਹ ਕੇ ਬੋਲਣ ਦੀ ਆਜ਼ਾਦੀ ਨਹੀਂ ਦਿੱਤੀ। ਇਸਾਈ ਧਰਮ ਦੇ ਪੈਰੋਕਾਰਾਂ ਨੇ ਵੀ ਲੰਮਾ ਸਮਾਂ - ਅਠਾਰਵੀਂ ਸਦੀ ਦੇ ਅੰਤ ਤਕ - ਕਿਸੇ ਨੂੰ ਆਪਣੇ ਵਿਰੁੱਧ ਬੋਲਣ ਨਹੀਂ ਸੀ ਦਿੱਤਾ। ਇਸ ਕਿਸਮ ਦੀ ਜੁਰਅਤ ਕਰਨ ਵਾਲੇ ਨੂੰ ਮੌਤ ਤਕ ਦੀ ਸਖਤ ਸਜ਼ਾ ਦਿੱਤੀ ਜਾਂਦੀ ਸੀ। ਜਿੱਥੋਂ ਤਕ ਦੂਜੇ ਧਰਮਾਂ ਦਾ ਸੰਬੰਧ ਹੈ, ਅਸੀਂ ਦੇਖਦੇ ਹਾਂ ਕਿ ਇਰਾਨ ਜਾਂ ਸਾਊਦੀ ਅਰਬ ਵਿਚ ਹੀ ਨਹੀਂ, ਭਾਰਤ, ਬੰਗਲਾ ਦੇਸ਼, ਅਫਗਾਨਸਤਾਨ ਤੇ ਪਾਕਿਸਤਾਨ ਵਿਚ ਵੀ ਇਹ ਕੁਝ ਹੁਣ ਹੋ ਰਿਹਾ ਹੈ। ਇਸ ਵੇਲੇ, ਇੱਕੀਵੀਂ ਸਦੀ ਵਿਚ ਵੀ, ਦੁਨੀਆਂ ਦੇ ਤੇਰਾਂ ਮੁਲਕ ਅਜਿਹੇ ਹਨ ਜਿੱਥੇ ਨਾਸਤਿਕ ਵਿਚਾਰ ਰੱਖਣ ਵਾਲੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਹੈ। ਇਨ੍ਹਾਂ ਦੇਸਾਂ ਵਿਚ ਅੱਜੋਕੇ ਸਮੇਂ ਮਾਰੇ ਜਾ ਰਹੇ ਨਾਸਤਿਕ ਜਾਂ ਤਰਕਸ਼ੀਲ ਲੋਕਾਂ ਦਾ ਕਸੂਰ ਸਿਰਫ ਇਹੀ ਹੈ ਕਿ ਉਹ ਸਥਾਪਤ ਧਾਰਮਿਕ ਵਿਚਾਰਾਂ ਤੋਂ ਵੱਖਰੇ ਵਿਚਾਰ ਰੱਖਣ ਲੱਗ ਪਏ ਹਨ।

ਨਾਸਤਕਿ ਵਿਚਾਰਾਂ ਬਾਰੇ ਇਸ ਕਿਸਮ ਦੀ ਆਲੋਚਨਾ ਵੀ ਅਕਸਰ ਸੁਣਨ ਨੂੰ ਮਿਲਦੀ ਹੈ ਕਿ ਇਹ ਲੋਕ ਹਰ ਵੇਲੇ ਵਿਗਿਆਨ ਦੀ ਤਰੱਕੀ ਦੀਆਂ ਬਹੁਤ ਮਾਣ ਨਾਲ ਗੱਲਾਂ ਕਰਦੇ ਹਨ ਪਰ ਇਨ੍ਹਾਂ ਕੋਲ ਇਸ ਗੱਲ ਦਾ ਕੋਈ ਜਵਾਬ ਨਹੀਂ ਕਿ ਵਿਗਿਆਨ ਕੋਲੋਂ ਅੱਜ ਤਕ ਕੋਈ ਇਕ ਵੀ ਨਵਾਂ ਨਿਯਮ ਨਹੀਂ ਤਿਆਰ ਕਰ ਹੋਇਆ। ਵਿਗਿਆਨ ਬਾਰੇ ਮੁੱਢਲੀ ਸਮਝ ਰੱਖਣ ਵਾਲਾ ਵਿਅਕਤੀ ਵੀ ਜਾਣਦਾ ਹੁੰਦਾ ਹੈ ਜਾਂ ਉਹਨੂੰ ਇਹ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਵਿਗਿਆਨ ਨੇ ਕਦੇ ਕੋਈ ਨਵਾਂ ਨਿਯਮ ਬਣਾਉਣ ਦਾ ਦਾਅਵਾ ਨਹੀਂ ਕੀਤਾ ਤੇ ਨਾ ਹੀ ਵਿਗਿਆਨ ਦਾ ਇਸ ਕਿਸਮ ਦਾ ਕੋਈ ਨਿਸ਼ਾਨਾ ਹੈ। ਪਰ ਇਹ ਇਕ ਅਣਝੁਠਲਾਇਆ ਜਾਣ ਵਾਲਾ ਤੱਥ ਹੈ ਕਿ ਹਰ ਖੇਤਰ ਵਿਚ ਹੋਏ ਹੁਣ ਤਕ ਦੇ ਵਿਕਾਸ ਦਾ ਆਧਾਰ ਵਿਗਿਆਨ ਰਾਹੀਂ ਕੁਦਰਤੀ ਨਿਯਮਾਂ ਬਾਰੇ ਪ੍ਰਾਪਤ ਜਾਣਕਾਰੀ ਹੀ ਹੈ। ਜਦ ਵੀ ਵਿਗਿਆਨ ਰਾਹੀਂ ਕੋਈ ਨਵੀਂ ਖੋਜ ਕੀਤੀ ਜਾਂਦੀ ਹੈ ਤਾਂ ਧਰਮੀਆਂ ਵੱਲੋਂ ਪਹਿਲਾਂ ਉਸਦੀ ਵਿਰੋਧਤਾ ਹੁੰਦੀ ਹੈ ਤੇ ਫੇਰ ਇਕ ਅਜੀਬ ਤਰੀਕੇ ਨਾਲ, ਤਕਰੀਬਨ ਸਾਰੇ ਹੀ ਧਰਮਾਂ ਵੱਲੋਂ, ਇਹ ਦਾਅਵਾ ਕੀਤਾ ਜਾਂਦਾ ਹੈ ਕਿ ਇਹ ਕੁਝ ਤਾਂ ਸਾਡੀਆਂ ਪਵਿੱਤਰ ਪੁਸਤਕਾਂ ਵਿਚ ਸਦੀਆਂ ਪਹਿਲਾਂ ਲਿਖ ਦਿੱਤਾ ਗਿਆ ਸੀ।

ਧਾਰਮਿਕ ਲੋਕਾਂ ਦਾ ਡਰ ਸਮਝ ਆਉਂਦਾ ਹੈ ਕਿਉਂਕਿ ਵਿਗਿਆਨ ਹੌਲ਼ੀ ਹੌਲ਼ੀ ਇਨਸਾਨ ਦੀਆਂ ਅੱਖਾਂ ਅੱਗਿਉਂ ਹਨੇਰਾ ਦੂਰ ਕਰ ਰਿਹਾ ਹੈ। ਦੁਨੀਆਂ ਦੇ ਬਹੁਤ ਅਜਿਹੇ ਦੇਸ ਹਨ ਜਿੱਥੇ ਧਰਮ ਦਾ ਅਸਰ ਨਾ ਹੋਣ ਬਰਾਬਰ ਹੈ ਤੇ ਉੱਥੋਂ ਦੇ ਲੋਕ ਧਾਰਮਿਕ ਅਸਰ ਵਾਲੇ ਲੋਕਾਂ ਨਾਲੋਂ ਹਰ ਪੱਖੋਂ ਵਧੀਆ ਜੀਵਨ ਬਤੀਤ ਕਰ ਰਹੇ ਹਨ। ਸੰਸਾਰ ਭਰ ਵਿਚ ਰੱਬ ਦੀ ਹੋਂਦ ਤੋਂ ਨਾਬਰ ਅਤੇ ਧਾਰਮਿਕ ਵਲਗਣ ਤੋਂ ਆਜ਼ਾਦ ਹੋ ਕੇ ਜੀਣ ਵਾਲਿਆਂ ਦੀ ਗਿਣਤੀ ਵਿਚ ਹਰ ਪਲ ਵਾਧਾ ਹੋ ਰਿਹਾ ਹੈ।

ਆਪਣੇ ਡਰ ਕਾਰਨ ਧਾਰਮਿਕ ਵਿਅਕਤੀਆਂ ਵੱਲੋਂ ਕਈ ਵਾਰ ਨਾਸਤਿਕਤਾ ਬਾਰੇ ਹਰ ਕਿਸਮ ਦੇ ਨਾਂਹਪੱਖੀ ਵਿਚਾਰ ਲਿਖ ਕੇ ਤੇ ਆਪਣੀ ਵੱਲੋਂ ਨਾਸਤਿਕਤਾ ਦੀ ਬੜੀ ਘਿਨਾਉਣੀ ਤਸਵੀਰ ਪੇਸ਼ ਕਰ ਕੇ ਨਾਸਤਿਕ ਵਿਅਕਤੀ ਕੋਲੋਂ ਪੁੱਛਿਆ ਜਾਂਦਾ ਹੈ ਕਿ ਕੀ ਤੈਨੂੰ ਨਾਸਤਿਕਤਾ ਦਾ ਇਹ ਘਿਨਾਉਣਾ ਰੂਪ ਪਸੰਦ ਹੈ ਅਤੇ ਇਸ 'ਤੇ ਬਹੁਤ ਮਾਣ ਹੈ? ਇਹ ਤਸਵੀਰ ਘਿਨਾਉਣੀ ਬਣਾਉਣ ਲਈ ਅਕਸਰ ਇਕ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਦੇਖੋ ਨਾਸਤਿਕਾਂ ਵੱਲੋਂ ਕਿੰਨੇ ਲੋਕ ਮਾਰੇ ਗਏ ਹਨ। ਇਸ ਧਾਰਨਾ, ਕਿ ਨਾਸਤਿਕ ਲੋਕਾਂ ਨੇ ਵੀ ਮਨੁੱਖਤਾ 'ਤੇ ਜ਼ੁਲਮ ਢਾਹੇ ਹਨ, ਦੇ ਜਵਾਬ ਵਿਚ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਇਸ ਕਿਸਮ ਦਾ ਕੋਈ ਠੋਸ ਸਬੂਤ ਨਹੀਂ ਮਿਲਦਾ ਕਿ ਉਨ੍ਹਾਂ ਨੇ ਇਹ ਕੰਮ ਨਸਾਤਿਕ ਹੋਣ ਕਰਕੇ ਕੀਤਾ ਹੋਵੇ। ਜਿਸ ਤਰ੍ਹਾਂ, ਉਦਾਹਰਨ ਵਜੋਂ, ਹਿਟਲਰ, ਜੋ ਕੈਥੋਲਿਕ ਸੀ, ਨੇ ਧਰਮ ਦੇ ਨਾਂ 'ਤੇ ਵੱਡੀ ਗਿਣਤੀ ਵਿਚ ਯਹੂਦੀਆਂ ਨੂੰ ਮਾਰਿਆ। ਜਾਂ ਜਿਸ ਤਰ੍ਹਾਂ ਹਰ ਆਏ ਦਿਨ ਭਾਰਤ ਵਰਗੇ ਦੇਸ ਵਿਚ ਧਰਮ ਦੇ ਨਾਂ 'ਤੇ ਦੰਗੇ ਕਰਾਏ ਜਾਂਦੇ ਹਨ। ਜਿਸ ਤਰ੍ਹਾਂ 1947 ਵਿਚ ਪੰਜਾਬ ਦੇ ਧਾਰਮਿਕ ਫਿਰਕੇ ਇਕ ਦੂਜੇ ਦਾ ਸਿਰਫ ਇਸ ਲਈ ਕਤਲ ਕਰ ਰਹੇ ਸਨ ਕਿ ਉਹ ਦੂਜੇ ਧਰਮ ਦੇ ਪੈਰੋਕਾਰ ਸਨ। ਜਾਂ ਜਿਸ ਤਰ੍ਹਾਂ 1984 ਵਿਚ ਇਕ ਧਾਰਮਿਕ ਫਿਰਕੇ ਦੇ ਲੋਕਾਂ ਦੇ ਗਲ਼ਾਂ ਵਿਚ ਟਾਇਰ ਪਾ ਪਾ ਕੇ ਸਾੜਿਆ ਸੀ। ਜਾਂ ਫਿਰ ਬਦਲੇ ਦੀ ਭਾਵਨਾ ਨਾਲ ਪੰਜਾਬ ਵਿਚ ਇਕ ਫਿਰਕੇ ਦੇ ਲੋਕਾਂ ਨੂੰ ਬੱਸਾਂ ਵਿਚੋਂ ਕੱਢ ਕੇ ਚੁਣ ਚੁਣ ਕੇ ਮਾਰਿਆ ਗਿਆ ਤੇ ਦੂਜੇ ਪਾਸੇ ਸਰਕਾਰੀ ਤਾਕਤ ਦੀ ਵਰਤੋਂ ਨਾਲ ਇਕ ਫਿਰਕੇ ਦੇ ਹਜ਼ਾਰਾਂ ਨੌਜਵਾਨਾਂ ਦਾ ਜੀਵਨ ਤਬਾਹ ਕੀਤਾ ਗਿਆ।

ਮੇਰੇ ਲਈ ਨਾਸਤਿਕਤਾ ਦੀ ਤਸਵੀਰ ਬਿਲਕੁਲ ਵੱਖਰੀ ਹੈ। ਨਾਸਤਿਕ ਇਨਸਾਨ ਹਰ ਕਿਸਮ ਦੇ ਡਰਾਂ ਭਰਮਾਂ ਤੋਂ ਆਜ਼ਾਦ ਹੁੰਦਾ ਹੈ। ਨਾ ਉਹ ਕਿਸੇ ਦਿਸਦੀ ਅਣਦਿਸਦੀ ਸ਼ਕਤੀ ਅੱਗੇ ਝੁਕਦਾ ਹੈ,ਨਾ ਝੁਕਣ ਝੁਕਾਉਣ ਦੀ ਵਕਾਲਤ ਕਰਦਾ ਹੈ। ਜਿਸ ਤਰ੍ਹਾਂ ਧਾਰਮਿਕ ਲੋਕਾਂ ਲਈ ਆਪਣੇ ਧਰਮ ਦੀ ਹੱਦ ਤੋਂ ਬਾਹਰ ਆਉਂਦੇ ਇਨਸਾਨ ਹੱਦ ਅੰਦਰਲੇ ਇਨਸਾਨਾਂ ਨਾਲੋਂ ਵੱਖਰੀ ਹੋਂਦ ਰਖਦੇ ਹਨ, ਨਾਸਤਿਕ ਲਈ ਕਿਤੇ ਵੀ ਅਜਿਹੀ ਕੋਈ ਹੱਦ ਨਹੀਂ ਹੁੰਦੀ। ਉਹ ਸਮੁੱਚੀ ਮਨੁੱਖਤਾ ਦਾ ਸਤਿਕਾਰ ਕਰਨ ਵਾਲਾ ਵਿਅਕਤੀ ਹੁੰਦਾ ਹੈ। ਜਿਨ੍ਹਾਂ ਲੋਕਾਂ ਜਾਂ ਦੇਸ਼ਾਂ ਨੇ ਆਪਣੇ ਸਮਾਜਾਂ ਨੂੰ ਧਰਮ ਤੋਂ ਵੱਖ ਕਰ ਕੇ ਸਿਰਜਿਆ ਹੈ ਤੇ ਸਿਰਜ ਰਹੇ ਹਨ,ਉੱਥੋਂ ਦਾ ਜੀਵਨ ਧਾਰਮਿਕ ਲੋਕਾਂ ਵੱਲੋਂ ਕਲਪਨਾ ਕੀਤੇ ਸਵਰਗ ਤੋਂ ਵੀ ਬਿਹਤਰ ਹੈ। ਇਸ ਦੀ ਇਕ ਮਿਸਾਲ ਡੈਨਮਾਰਕ ਹੈ ਜਿਸ ਬਾਰੇ ਫਿੱਲ ਜ਼ੁਕਰਮੈਨ ਨੇ ਬਹੁਤ ਕੁਝ ਲਿਖਿਆ ਹੈ। ਫਿੱਲ ਜ਼ੁਕਰਮੈਨ ਦਾ ਅਜਿਹਾ ਇਕ ਲੇਖ ਪੰਜਾਬੀ ਵਿਚ ਪੜ੍ਹਨ ਦੇ ਚਾਹਵਾਨ 'ਸਿਰਜਣਾ' ਦਾ ਅੰਕ ਨੰਬਰ 175 (ਜਨਵਰੀ-ਮਾਰਚ 2015) ਦੇਖ ਸਕਦੇ ਹਨ ਜਾਂ ਇੱਥੇ ਜਾ ਕੇ ਪੜ੍ਹ ਸਕਦੇ ਹਨ:

http://www.watanpunjabi.ca/july2015/article04.php

ਮੇਰੇ ਲਈ ਨਾਸਤਿਕਤਾ ਦੀ ਤਸਵੀਰ ਜਾਹਨ ਲੈਨਨ ਦੇ ਗੀਤ ਵਰਗੀ ਹੈ; ਭਗਤ ਸਿੰਘ ਦੇ ਸੁਪਨਿਆਂ ਦੇ ਦੇਸ ਵਰਗੀ; ਕਾਰਲ ਸੇਗਨ ਦੀ ਪੁਲਾੜਾਂ ਵਿਚ ਉਡਾਰੀਆਂ ਲਾਉਂਦੀ ਸੋਚ ਵਰਗੀ;



ਰੋਬਰਟ ਜੀ ਇੰਗਰਸੋਲ ਦੇ ਵਿਚਾਰਾਂ ਵਰਗੀ ਹੈ। ਮੈਨੂੰ ਆਪਣੇ ਨਾਸਤਿਕ ਹੋਣ 'ਤੇ ਬੇਹੱਦ ਮਾਣ ਹੈ। ਜੇ ਤੁਸੀਂ ਚਾਹੋ ਤਾਂ ਇਸ ਬਾਰੇ ਮੇਰੀ ਕਵਿਤਾ 'ਨਾਸਤਿਕ ਹੋਣ ਬਾਅਦ' ਸਿਰਜਣਾ' ਦੇ ਹੀ ਉਪਰੋਕਤ ਦੱਸੇ ਅੰਕ ਜਾਂ ਇਸ ਥਾਂ ਜਾ ਕੇ ਪੜ੍ਹ ਸਕਦੇ ਹੋ:

http://www.watanpunjabi.ca/july2015/article03.php

ਆਲੋਚਕਾਂ ਤੋਂ ਆਸ ਤਾਂ ਇਹ ਸੀ ਕਿ ਉਹ 'ਨਾਸਤਿਕ ਬਾਣੀ' ਵਿਚ ਦਰਜ ਅਨੇਕਾਂ ਵਿਚਾਰਾਂ ਵਿਚੋਂ ਕਿਸੇ ਦੀ ਕੋਈ ਸਿੱਧੀ ਆਲੋਚਨਾ ਜਾਂ ਚੀਰ ਫਾੜ ਕਰਦੇ ਤੇ ਪਾਠਕਾਂ ਨੂੰ ਦੱਸਦੇ ਕਿ ਉਹ ਵਿਚਾਰ ਕਿਸ ਤਰ੍ਹਾਂ ਗ਼ਲਤ ਹੈ। ਉਦਾਹਰਨ ਲਈ, ਮੈਂ ਕਿਤਾਬ ਵਿਚੋਂ ਏਥੇ ਧਰਮ ਤੇ ਵਿਗਿਆਨ ਨਾਲ ਸੰਬੰਧਤ ਦੋ ਉਕਤੀਆਂ ਸਾਂਝੀਆਂ ਕਰ ਰਿਹਾ ਹਾਂ। ਸਿਆਣੇ ਆਲੋਚਕ ਤੇ ਪਾਠਕ ਵੀ, ਚਿੰਤਕਾਂ ਦੇ ਇਹਨਾਂ ਕਥਨਾਂ ਬਾਰੇ ਦੱਸ ਸਕਦੇ ਹਨ ਕਿ ਇਹ ਕਿਸ ਤਰ੍ਹਾਂ ਝੂਠ ਤੇ ਗ਼ਲਤ ਹਨ। ਇਸ ਤਰ੍ਹਾਂ ਉਹ ਸਾਡੀ ਜਾਣਕਾਰੀ ਤੇ ਸੂਝ ਵਿਚ ਵਾਧਾ ਕਰ ਸਕਦੇ ਹਨ।

ਪਹਿਲੀ ਉਕਤੀ ਬਰਤਾਨਵੀ ਚਿੰਤਕ ਬਰਟਰੈਂਡ ਰੱਸਲ ਦੀ ਹੈ:

"ਚਾਰ ਸੌ ਸਾਲਾਂ ਵਿਚ ਵਿਗਿਆਨ ਦੇ ਵਾਧੇ ਨੇ ਹੌਲ਼ੀ ਹੌਲ਼ੀ ਮਨੁੱਖਾਂ ਨੂੰ ਦਿਖਾਇਆ ਹੈ ਕਿ ਕੁਦਰਤ ਦੇ ਵਰਤਾਰਿਆਂ ਬਾਰੇ ਕਿਸ ਤਰ੍ਹਾਂ ਗਿਆਨ ਹਾਸਲ ਕਰਨਾ ਹੈ ਅਤੇ ਕੁਦਰਤੀ ਸ਼ਕਤੀਆਂ ਉੱਪਰ ਕਿਸ ਤਰ੍ਹਾਂ ਸਰਦਾਰੀ ਕਾਇਮ ਕਰਨੀ ਹੈ, ਇਸ ਸਮੇਂ ਦੌਰਾਨ ਪਾਦਰੀਆਂ ਨੇ ਵਿਗਿਆਨ ਤੇ ਭੂ-ਵਿਗਿਆਨ ਵਿਚ, ਸਰੀਰ-ਰਚਨਾ-ਵਿਗਿਆਨ (ਅਨਾਟਮੀ) ਤੇ ਸਰੀਰ ਕ੍ਰਿਆਵਿਗਿਆਨ (ਫਿਜ਼ਿਆਲੋਜੀ) ਵਿਚ, ਜੀਵਨ-ਵਿਗਿਆਨ ਤੇ ਮਨੋਵਿਗਿਆਨ ਵਿਚ ਅਤੇ ਸਮਾਜਕ-ਵਿਗਿਆਨ ਵਿਰੁੱਧ ਹਾਰਨ ਵਾਲੀ ਲੜਾਈ ਲੜੀ ਹੈ। ਹਰ ਵਾਰੀ ਇਕ ਥਾਂ ਤੋਂ ਬਾਹਰ ਕੱਢੇ ਜਾਣ 'ਤੇ ਉਨ੍ਹਾਂ ਦੂਜੀ ਥਾਂ ਮੋਰਚਾ ਲਾਇਆ। ਤਾਰਾ-ਵਿਗਿਆਨ ਵਿਚੋਂ ਭਾਂਜ ਖਾ ਕੇ ਉਨ੍ਹਾਂ ਭੂ-ਵਿਗਿਆਨ ਨੂੰ ਅੱਗੇ ਵਧਣ ਤੋਂ ਰੋਕਣ ਲਈ ਆਪਣੀ ਪੂਰੀ ਵਾਹ ਲਾਈ; ਉਨ੍ਹਾਂ ਨੇ ਜੀਵ-ਵਿਗਿਆਨ ਵਿਚ ਡਾਰਵਿਨ ਵਿਰੁੱਧ ਲੜਾਈ ਕੀਤੀ ਅਤੇ ਅੱਜਕੇ ਸਮੇਂ ਉਹ ਮਨੋਵਿਗਿਆਨ ਅਤੇ ਵਿੱਦਿਆ ਸੰਬੰਧੀ ਵਿਗਿਆਨਕ ਸਿਧਾਂਤਾਂ ਵਿਰੁੱਧ ਲੜਦੇ ਹਨ।"

ਦੂਜੀ ਉਕਤੀ ਅਮਰੀਕਨ ਨਾਵਲਕਾਰ ਜੌਹਨ ਅਪਡਾਈਕ ਦੀ ਹੈ:

"ਜਦੋਂ ਵੀ ਧਰਮ ਵਿਗਿਆਨ ਨੂੰ ਹੱਥ ਲਾਉਂਦਾ ਹੈ, ਇਸਦਾ ਹੱਥ ਸੜਦਾ ਹੈ। ਸੋਲ੍ਹਵੀਂ ਸਦੀ ਵਿਚ ਤਾਰਾ ਵਿਗਿਆਨ, ਸਤਾਰਵੀਂ ਸਦੀ ਵਿਚ ਮਾਈਕਰੋਬਾਇਆਲੋਜੀ, ਅਠਾਰਵੀਂ ਸਦੀ ਵਿਚ ਭੂ-ਵਿਗਿਆਨ ਤੇ ਪਥਰਾਟ-ਵਿਗਿਆਨ (ਪੇਲਿਨਟੌਲੋਜੀ), ਉਨੀਵੀਂ ਸਦੀ ਵਿਚ ਡਾਰਵਿਨ ਦੇ ਜੀਵ-ਵਿਗਿਆਨ, ਸਭ ਨੇ ਮਿਲ ਕੇ ਬੇਢੰਗੇਪਨ ਨਾਲ ਦੁਨੀਆਂ ਦੇ ਚੌਖਟੇ ਨੂੰ ਏਨਾ ਵੱਡਾ ਕਰ ਦਿੱਤਾ ਹੈ ਕਿ ਧਾਰਮਿਕ ਲੋਕਾਂ ਨੂੰ ਸਿਰ ਛੁਪਾਉਣ ਲਈ ਭਾਜੜ ਪਈ ਹੋਈ ਹੈ। ਹੁਣ ਇਹ ਸਾਈਕੀ ਦੀਆਂ ਛੋਟੀਆਂ ਛੋਟੀਆਂ ਹਨੇਰੀਆਂ ਨੁੱਕਰਾਂ ਵਿਚ, ਛੋਟੀਆਂ ਛੋਟੀਆਂ ਉਦਾਸ ਗੁਫਾਵਾਂ ਵਿਚ ਛੁਪਦਾ ਫਿਰਦਾ ਹੈ। ਉੱਥੇ ਵੀ ਹੁਣ ਤੰਤੂ-ਵਿਗਿਆਨ (ਨੁਰੌਲੋਜੀ) ਨੇ ਇਸ ਦਾ ਜੀਣਾ ਹਰਾਮ ਕਰ ਦਿੱਤਾ ਹੈ। ਦਿਮਾਗ਼ ਦੀਆਂ ਤਹਿਆਂ ਵਿਚੋਂ ਇਸ ਨੂੰ ਬੇਰਹਿਮੀ ਨਾਲ ਬਾਹਰ ਕੱਢਿਆ ਜਾ ਰਿਹਾ ਹੈ, ਜਿਸ ਤਰ੍ਹਾਂ ਲੱਕੜੀ ਦੇ ਕੀੜਿਆਂ ਨੂੰ ਲੱਕੜੀ ਦੇ ਢੇਰ ਥੱਲਿਉਂ ਬਾਹਰ ਕੱਢਿਆ ਜਾਂਦਾ ਹੈ।" 000

***(sadhu.binning@gmail.com 1-778-773-1886)***

# ਇਕ ਪਾਸ਼ ਇਹ ਵੀ: ਰੀਵੀਊ ਲੇਖ: ਗੁਲਜ਼ਾਰ ਸਿੰਘ ਸੰਧੂ

ਪਾਸ਼ ਦੇ ਮਿੱਤਰ ਸ਼ਮਸ਼ੇਰ ਸੰਧੂ ਦੀ ਪੁਸਤਕ 'ਇਕ ਪਾਸ਼ ਇਹ ਵੀ' (ਚੇਤਨਾ ਪ੍ਰਕਾਸ਼ਨ, ਪੰਨੇ 180, ਮੁੱਲ 200 ਰੁਪਏ) ਵਿਚ ਪਾਸ਼ ਦੀਆਂ ਕਵਿਤਾਵਾਂ ਦੀਆਂ ਟੂਕਾਂ ਵੀ ਹਨ, ਉਸ ਦੇ ਖ਼ੂਬਸੂਰਤ ਖ਼ਤ ਵੀ ਅਤੇ ਜੀਵਨ ਦੇ ਉਹ ਪੱਖ ਵੀ ਜਿਹੜੇ ਸ਼ਮਸ਼ੇਰ ਸੰਧੂ ਨੇ ਨੇੜਿਓਂ ਤੱਕੇ ਤੇ ਜਾਣੇ ਹਨ। ਸ਼ਮਸ਼ੇਰ ਦੇ ਲੇਖਾਂ ਦੀ ਕੋਈ ਤਰਤੀਬ ਨਹੀਂ, ਹੋਣੀ ਵੀ ਨਹੀਂ ਸੀ ਚਾਹੀਦੀ। ਇਹ ਵਾਲਾ ਰੀਵੀਊ ਵੀ ਬੇਤਰਤੀਬਾ ਹੀ ਸਮਝੋ। ਇਸ ਵਿਚ ਪਾਸ਼ ਦੀ ਲਿਖਣ ਸ਼ੈਲੀ ਤੇ ਜੀਵਨ ਸ਼ੈਲੀ ਦੇ ਦਰਸ਼ਨ ਨਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਹ ਬੰਦਾ ਹੀ ਕੁਝ ਇਹੋ ਜਿਹਾ ਸੀ।

ਸ਼ਮਸ਼ੇਰ ਸੰਧੂ ਖੁਦ ਲਿਖਦਾ ਹੈ, "ਜਦੋਂ ਮੈਂ ਪੰਜਾਬੀ ਟ੍ਰਿਬਿਊਨ ਵਿਚ ਪਾਸ਼ ਦੀਆਂ ਯਾਦਾਂ ਨੂੰ ਲਿਖਣ ਦਾ ਮਨ ਬਣਾਇਆ ਤਾਂ ਪਹਿਲਾਂ ਕਾਫ਼ੀ ਦੁਚਿੱਤੀ ਵਿਚ ਸੀ। ਇਕ ਪਲ ਮੈਨੂੰ ਜਾਪੇ, ਕਿਤੇ ਪਾਠਕ ਇਹ ਨਾ ਆਖ ਦੇਣ 'ਕੌਣ ਪਾਸ਼... ਕਿਹੜਾ ਪਾਸ਼ ...!' ਕਿਤੇ ਲੋਕ ਪਾਸ਼ ਨੂੰ ਭੁੱਲ-ਭੁਲਾ ਨਾ ਗਏ ਹੋਣ! ਕਿਤੇ ਮੇਰੀ ਇਹ ਰਚਨਾ 'ਕੁਵੇਲੇ ਦਾ ਰਾਗ' ਨਾ ਬਣ ਜਾਵੇ! ਬੱਸ ਦੁਬਿਧਾ ਵਿਚ ਹੀ ਕੁਝ ਲਿਖਤਾਂ ਛਾਪ ਦਿੱਤੀਆਂ। ਪਰ ਇਹ ਕੀ...। ਖ਼ੁਸ਼ੀ ਨਾਲੋਂ ਹੈਰਾਨੀ ਵੱਧ ਹੋਈ। ਲੋਕਾਂ ਨੇ ਬਹੁਤ ਵੱਡਾ ਹੁੰਗਾਰਾ ਦਿੱਤਾ। ਇਕ ਇਕ ਲੜੀ ਨੂੰ ਹਰ ਐਤਵਾਰ ਉਡੀਕਿਆ ਜਾਂਦਾ ਤੇ ਉਤਸੁਕਤਾ ਨਾਲ ਪੜ੍ਹਿਆ ਜਾਂਦਾ। ਓਦੋਂ ਪੰਦਰਾਂ-ਵੀਹ ਕਿਸ਼ਤਾਂ ਲਿਖੀਆਂ ਜੋ ਇਸ ਪੁਸਤਕ ਵਿਚ ਸ਼ਾਮਲ ਹਨ। ਸਾਰਾ ਮੈਟਰ ਓਦੋਂ ਨਾ ਛਪ ਸਕਿਆ ਤੇ ਹੁਣ ਇਸ ਜਿਲਦ ਵਿਚ ਪਾ ਲਿਆ ਹੈ।"

ਸ਼ਮਸ਼ੇਰ ਆਪਣੀ ਗੱਲ ਪਾਸ਼ ਦੀ ਧਾਰਨਾ ਨਾਲ ਸ਼ੁਰੂ ਕਰਦਾ ਹੈ। 'ਸਾਡੇ ਕੱਟੇ ਨੇ ਹੈ ਸੰਗਲੀ ਤੁੜਾਈ ਭਾਈ ਜੀ ਥੋਡੀ ਕੱਟੀ ਵੇਖ ਕੇ' ਵਰਗੇ ਗੀਤ ਸੁਣ ਕੇ ਆਪਣੇ ਪਿੰਡ ਦੀ ਮੁੰਡੀਰ ਨੂੰ ਖੁਸ਼ ਹੁੰਦੇ ਵੇਖ ਪਾਸ਼ ਨੇ ਆਪਣੇ ਪਿੰਡ ਵਿਚ ਸਪੀਕਰ ਲਾਉਣ ਉੱਤੇ ਹੀ ਪਾਬੰਦੀ ਨਹੀਂ ਲਗਵਾਈ, ਟੇਪ ਰਿਕਾਰਡਾਂ ਦੀ ਉੱਚੀ ਆਵਾਜ਼ ਉੱਤੇ ਵੀ ਰੋਕ ਲਗਵਾ ਦਿੱਤੀ ਸੀ।

ਕਵਿਤਾ ਹੋਵੇ ਜਾਂ ਵਾਰਤਕ, ਉਸ ਦੇ ਸ਼ਬਦ ਮਾਪੇ ਤੋਲੇ ਹੋਏ ਸਨ। ਉਸ ਦੀ ਵਾਰਤਕ ਉਸ ਦੀਆਂ ਚਿੱਠੀਆਂ ਵਿਚ ਮਿਲਦੀ ਹੈ। ਪੇਸ਼ ਹਨ ਕੁਝ ਟੂਕਾਂ:

ਇਕ

'ਮੈਂ ਕੁਝ (ਨਈਂ ਇਕ) ਸਮੱਸਿਆਵਾਂ ਵਿਚ ਕਸੂਤਾ ਫਸ ਗਿਆ ਹਾਂ। ਸ਼ਾਇਦ ਮੇਰੇ ਆਉਂਦੇ ਸਮੇਂ ਲਈ ਮਹੱਤਵ ਦੀਆਂ ਘੜੀਆਂ ਹੋਣ (ਮੈਨੂੰ ਏਨਾ ਕੁਝ ਪਤਾ ਲੱਗ ਜਾਣ ਤੋਂ ਮਗਰੋਂ) ਹੁਣ ਆਪਣੀ ਅੰਦਰੂਨੀ ਸ਼ਕਤੀ ਦੇ ਸਿਰੜ ਉੱਤੇ ਅੰਧ-ਵਿਸ਼ਵਾਸ ਨਹੀਂ ਰਹਿ ਗਿਆ। ਪਰ ਉਹ ਸਮੱਸਿਆ ਤੁਹਾਡੇ ਮਿੱਤਰਾਂ ਦੇ ਹੱਥ ਵਟਾਉਣ ਦੀ ਨਹੀਂ। ਇਸ ਲਈ ਕਦੀ ਫੇਰ ਦੱਸਾਂਗਾ।'

ਦੋ

'ਸ਼ਮਸ਼ੇਰ, ਤੂੰ ਆਪਣੀ ਕੋਈ ਵੀ ਗਤੀਵਿਧੀ ਸਾਡੇ (ਮਿੱਤਰਾਂ ਆਦਿ ਦੇ) ਮੂੰਹ ਨੱਕ ਵੱਟਣ 'ਤੇ ਬੰਦ ਨਾ ਕਰੀਂ। ਜਦ ਹਰ ਤਿੰਨ ਮਹੀਨੀਂ ਚੀਜ਼ਾਂ ਅਤੇ ਘਟਨਾਵਾਂ ਬਾਰੇ ਫੈਸਲੇ ਜਾਂ ਵਿਚਾਰ ਬਦਲ ਜਾਂਦੇ ਹੋਣ ਤਾਂ ਕਿਸੇ ਦੇ ਰਾਏ-ਮਸ਼ਵਰੇ ਨੂੰ, 'ਇਕ ਦ੍ਰਿਸ਼' ਤੋਂ ਵੱਧ ਨਹੀਂ ਲੈਣਾ ਚਾਹੀਦਾ (ਜੋ ਅੱਖਾਂ ਵਿਚ ਕੇਵਲ 1/4 ਸੈਕਿੰਡ ਹੀ ਠਹਿਰ ਸਕਦਾ ਹੈ)।'

ਤਿੰਨ

'ਸ਼ੇਰੀ, ਤੇਰਾ ਖ਼ਤ ਮਿਲਿਆ। ਖ਼ਤ ਲਿਖ ਕੇ ਤੂੰ ਚੰਗਾ ਕੀਤਾ।

ਤੂੰ ਨਵੀਂ ਕਹਾਣੀ ਲਿਖੀ ਹੈ। ਮੇਰੇ ਲਈ ਖੁਸ਼ਖਬਰੀ ਹੈ। ਪਰ ਮੈਂ ਗੱਜਵੱਜ ਕੇ ਐਲਾਨ ਕਰਦਾ ਹਾਂ ਕਿ ਪਿਛਲੇ ਕਈ ਮਹੀਨਿਆਂ ਤੋਂ ਕੁਝ ਨਹੀਂ ਲਿਖਿਆ।



ਜੇ ਤੂੰ ਨਾਲ ਨਹੀਂ ਤੁਰ ਸਕਦਾ ਤਾਂ ਭੱਜੇ ਅਸੀਂ ਵੀ ਨਹੀਂ ਜਾਂਦੇ। ਭਾਵੇਂ ਪਿਛਾਂਹ ਨੂੰ ਤੁਰ ਕੇ ਦੇਖ ਲੈ, ਨਾਲ ਨਾ ਹੋਈਏ ਤਾਂ ਕਹੀਂ। ਸਾਨੂੰ ਕਿਹੜਾ ਪਿਛਾਂਹ ਨੂੰ ਤੁਰਨਾ ਨਹੀਂ ਆਉਂਦਾ।

ਜੇ ਤੂੰ ਭੁਰਿਆ-ਖੁਰਿਆ ਮਹਿਸੂਸ ਕਰਦਾ ਏਂ ਤਾਂ ਏਥੇ ਬਚਿਆ ਕੌਣ ਏ? ਬੱਸ ਪਰਦੇ ਹੀ ਹੁੰਦੇ ਹਨ। ਇਹ ਸਾਲੀ ਗਿਆਨਤਾ ਹੈ ਈ ਬੜੀ ਮਾਰੂ ਸ਼ੈਅ।'

ਚਾਰ

'ਸ਼ਮਸ਼ੇਰ, ਮੈਂ ਤੇਰੀ ਦੋਸਤੀ ਉੱਤੇ ਸ਼ਰਮਿੰਦਾ ਹੋਣਾ ਸ਼ੁਰੂ ਕਰ ਦਿੱਤਾ ਹੈ। ਇਸ ਤੋੜ-ਵਿਛੋੜੇ ਵਿਚ ਮੇਰਾ ਆਪਣਾ ਕਾਫ਼ੀ ਹੱਥ ਹੋਵੇਗਾ ਹੀ ਪਰ ਮੈਂ ਉਸ ਲਈ ਆਪਣੇ ਆਪ ਨੂੰ ਮਾਫ਼ ਕਰ ਲਿਆ ਹੈ।ਆਪਣੀ ਜਿੰਨੀ ਨਿਭੀ ਹੈ, ਬੜੀ ਸ਼ਾਨਦਾਰ ਨਿਭੀ ਹੈ। ਟੁੱਟ ਰਹੀ ਹੈ ਤਾਂ ਬੜੇ ਸ਼ਾਨਦਾਰ ਕਾਰਨਾਂ 'ਤੇ ਹੀ ਟੁੱਟਣੀ ਚਾਹੀਦੀ ਹੈ। ਸੋ ਆਪਾਂ ਬੜੀ ਸ਼ਾਨ ਨਾਲ ਹੀ ਵਿਛੜਾਂਗੇ। ਐਵੇਂ ਗਿਲੇ, ਦੋਸ਼ ਜਾਂ ਸਫਾਈਆਂ ਆਦਿ ਦੇ ਚੱਕਰ ਵਿਚ ਸ਼ਾਨ ਨੂੰ ਧੱਬਾ ਨਹੀਂ ਲਾਵਾਂਗੇ।

ਮੇਰਾ ਖਿਆਲ ਹੈ ਕਿ ਆਪਣੀ ਦੁਸ਼ਮਣੀ ਨਹੀਂ ਹੋਵੇਗੀ। ਪਰ ਜੇ ਹੋਈ ਤਾਂ ਦੁਸ਼ਮਣੀ ਵੀ ਸ਼ਾਨਾਂਮੱਤੀ ਹੋਵੇਗੀ। ਤੇਰੇ ਬਾਰੇ ਪੱਕਾ ਪਤਾ ਨਹੀਂ ਕਿ ਤੂੰ ਵੱਖ ਹੋਣਾ ਚਾਹੁੰਦਾ ਏਂ ਜਾਂ ਦੋਸਤੀ ਦਾ ਮੁਰਦਾ ਘਸੀਟਣਾ ਚਾਹੁੰਦਾ ਏਂ। ਮੈਂ ਖੁਦ ਹੀ ਤੈਨੂੰ ਬਿਨਾਂ ਪੁੱਛਿਆਂ ਹੀ ਆਪਣੇ ਆਪ ਨੂੰ ਅਲੱਗ ਕਰ ਲਿਆ ਹੈ। ਸ਼ਾਇਦ ਇਸ ਵਿਚ ਮੇਰਾ ਸਵਾਰਥ ਹੀ ਹੋਵੇ, ਮੇਰਾ ਜਾਣੇ ਸ਼ੈਤਾਨ।

ਇਹ ਚਿੱਠੀ ਦਾਰੂ-ਦੂਰੂ ਪੀ ਕੇ ਨਹੀਂ ਲਿਖੀ। ਕਲਾਸ ਰੂਮ ਵਿਚੋਂ ਲਿਖ ਰਿਹਾ ਹਾਂ। ਸੋ, ਇਸ ਦੀ ਪ੍ਰਮਾਣਿਕਤਾ ਦਾ ਇਕੱਲਾ ਗਵਾਹ ਮੈਂ ਹੀ ਹਾਂ।'

ਪੰਜ

'ਸ਼ਮਸ਼ੇਰ, ਅੱਜ ਕੱਲ੍ਹ ਲੇਖਕਾਂ ਦੁਆਰਾ ਲੇਖਕਾਂ ਨੂੰ ਪਬਲੀਕਲੀ ਨਿੰਦਣਾ ਜਾਂ ਸਲਾਹੁਣਾ ਫੈਸ਼ਨ ਬਣ ਚੁੱਕਿਆ ਹੈ ਅਤੇ ਇਸ ਫੈਸ਼ਨ ਵਿਚ ਕਾਫੀ ਹੱਦ ਤਕ ਪਾਠਕ ਵੀ ਗਰੱਸੇ ਜਾਂ ਚੁੱਕੇ ਹਨ। ਪਰ ਇਹ ਏਡਾ ਫਜ਼ੂਲ ਕੰਮ ਹੈ, ਹਾਨੀਕਾਰਕ ਵੀ ਤੇ ਘ੍ਰਿਣਤ ਵੀ। ਕਿਸੇ ਨੂੰ ਉਹਦੀ ਰਚਨਾ 'ਤੇ ਨਿੰਦਿਆ ਵੀ ਜਾ ਸਕਦਾ ਹੈ ਤੇ ਸਲਾਹਿਆ ਵੀ। ਪਰ ਬਾਕੀ ਦੀ ਬਕਬਕ ਐਵੇਂ ਰੰਘੜਊਪੁਣਾ ਹੈ।

ਮੈਂ ਚਾਹੁੰਦਾ ਹਾਂ, ਲੇਖਕਾਂ ਦੇ ਆਪਸੀ ਰਿਸ਼ਤੇ ਸੁਖਾਵੇਂ ਹੋਣ। ਜਮਾਤੀ ਸਾਂਝ ਹੋਵੇ ਤਾਂ ਰਿਸ਼ਤਾ ਸੰਘਣਾ ਹੋਣਾ ਚਾਹੀਦਾ ਹੈ। ਜਮਾਤੀ ਭੇਦ ਹੋਣ ਤਾਂ ਵਿਰੋਧ ਦਾ ਉੱਚਾ ਪੱਧਰ ਹੋਣਾ ਚਾਹੀਦਾ ਹੈ। ਕਿਸੇ ਦੇ ਹੱਕ ਵਿਚ ਜਾਂ ਖਿਲਾਫ਼ ਦੋ ਲਫ਼ਜ਼ ਲਿਖਣਾ ਅੱਜ ਦੇ ਜ਼ਮਾਨੇ ਵਿਚ ਤਾਂ ਇਉਂ ਹੈ ਜਿਵੇਂ ਤੀਸਰੇ ਮਹਾਂਯੁੱਧ ਵਿਚ ਕੋਈ ਤੀਰਾਂ ਨਾਲ ਲੜਨ ਦੀਆਂ ਵਿਉਂਤਾਂ ਬਣਾਵੇ।

ਸਿਆਸੀ ਹਲਕਿਆਂ ਬਾਰੇ ਕੀ ਆਖਾਂ। ਸਿਆਸੀ ਲੋਕ ਸਮਝਦੇ ਹਨ ਕਿ ਸੰਘਰਸ਼ ਅਸੀਂ ਲੜ ਰਹੇ ਹਾਂ, ਇਹ ਸਾਡਾ ਹੱਕ ਹੈ ਕਿ ਅਸੀਂ ਕਿਸੇ ਨੂੰ ਉਤਸ਼ਾਹਿਤ ਕਰੀਏ ਜਾਂ ਨਿੰਦੀਏ। ਪਾਸ਼ (ਜੀਹਨੂੰ ਅਸੀਂ ਉਤਾਂਹ ਚੁੱਕਿਆ ਹੋਇਆ ਹੈ) ਕੌਣ ਹੁੰਦਾ ਹੈ ਅਜਿਹਾ ਕਰਨ ਵਾਲਾ, ਆਪਹੁਦਰੇ ਫੈਸਲੇ ਲੈਣ ਵਾਲਾ?'

000

ਪਾਸ਼ ਦੀ ਵਾਰਤਕ ਨਾਲੋਂ ਉਸ ਦੀ ਕਵਿਤਾ ਵਿਚ ਕਿਤੇ ਵੱਧ ਜਾਨ ਹੈ। ਇਕ ਕਵਿਤਾ ਦੇ ਹੇਠ ਲਿਖੇ ਬੋਲ ਸੁਣ ਕੇ ਇਕ ਔਰਤ ਦੇ ਅੱਥਰੂ ਵਗ ਤੁਰੇ ਤਾਂ ਪਾਸ਼ ਦਾ ਚਿਹਰਾ ਵੀ ਪਥਰਾ ਗਿਆ।

*ਹੁਣ ਜਦੋਂ ਸੋਚੀਏ ਤੇਰੇ ਬਾਰੇ ਮੇਰੇ ਦੇਸ਼*
*ਤਾਂ ਕੁਝ ਇਸ ਤਰ੍ਹਾਂ ਲਗਦੈ*
*ਜਿਵੇਂ ਤੂੰ ਸਾਊ ਧੀ ਹੋਵੇਂ ਕਿਸੇ ਬੇਸ਼ਰਮ ਵੈਲੀ ਦੀ*

ਉਸ ਔਰਤ ਵੱਲੋਂ ਉਸ ਮਾਹੌਲ ਵਿਚ ਇਹ ਪੁੱਛੇ ਜਾਣ 'ਤੇ, 'ਦੱਸੋ ਅਸੀਂ ਇਸ ਦੇਸ਼ ਲਈ ਕੀ ਕਰੀਏ ਤੇ ਕਿਵੇਂ ਕਰੀਏ' ਦੇ ਉੱਤਰ ਵਿਚ ਪਾਸ਼ ਕਿਸੇ ਡੂੰਘੇ ਹਨੇਰੇ ਵਿਚੋਂ ਏਨਾ ਹੀ ਬੋਲ ਸਕਿਆ,

'ਭੈਣ ਜੀ ਮੈਨੂੰ ਵੀ ਕੁਝ ਨਹੀਂ ਸੁਝ ਰਿਹਾ।'

ਪਾਸ਼ ਦੀ ਕਵਿਤਾ ਵਿਚ ਬਹੁਤੇ ਥਾਈਂ ਉਸ ਦਾ ਧੁਰਾ ਸਟੇਟ ਅਤੇ ਮਨੁੱਖ ਦੇ ਸੰਬੰਧ ਹਨ। ਉਸ ਦੀ ਕਵਿਤਾ ਵਿਚ ਸਟੇਟ ਦੇ ਆਤੰਕ ਦਾ ਸ਼ਿਕਾਰ ਹੋਏ ਮਨੁੱਖ ਦਾ ਬਿੰਬ ਕੇਂਦਰੀ ਸਥਾਨ ਗ੍ਰਿਹਣ ਕਰਦਾ ਹੈ। ਸਟੇਟ ਮਨੁੱਖ ਉੱਤੇ ਸਰੀਰਕ, ਮਾਨਸਿਕ ਤੇ ਭਾਵਕ, ਸਭਨਾਂ ਪੱਧਰਾਂ ਉੱਤੇ ਤਸ਼ੱਦਦ ਢਾਹੁੰਦੀ ਹੈ। ਪਾਸ਼ ਦੇ ਸ਼ਬਦਾਂ ਵਿਚ, ਤਸ਼ੱਦਦ ਦੇ ਇਸ ਟੋਕੇ ਦੀ ਸ਼ਕਲ ਤਿਰੰਗੇ ਝੰਡੇ ਵਰਗੀ ਹੈ। ਇਸ ਲਈ ਜ਼ਾਲਮ ਸਟੇਟ ਦਾ ਸੰਘਾਰ ਪਾਸ਼ ਦੇ ਨਾਇਕ ਦਾ ਮੂਲ ਮੁੱਦਾ ਹੈ। ਸਟੇਟ ਦਾ ਇਹ ਜੰਜਾਲ ਦਿੱਲੀ ਦੀ ਹੁਕਮਰਾਨ ਔਰਤ ਤੋਂ ਲੈ ਕੇ ਠਾਣੇ ਦੇ ਕਿਰਚ-ਮੂੰਹੇ ਮੁਨਸ਼ੀ ਤਕ ਫੈਲਿਆ ਹੋਇਆ ਹੈ। ਪਾਸ਼ ਦੀ ਕਵਿਤਾ ਵਿਚ ਇਨ੍ਹਾਂ 'ਸੰਦਾਂ' ਪ੍ਰਤੀ ਖਾਸ ਤਰ੍ਹਾਂ ਦੀ ਜਮਾਤੀ ਨਫਰਤ ਹੈ। ਭਾਰਤ ਦੀ ਆਜ਼ਾਦ ਸਟੇਟ ਨੇ ਜਿੰਨੇ ਵੀ ਮਿਥਕ ਸਿਰਜੇ ਹਨ, ਪਾਸ਼ ਨੇ ਉਨ੍ਹਾਂ ਨੂੰ ਤੋੜਿਆ ਹੈ। ਦੇਸ਼, ਆਜ਼ਾਦੀ, ਜਮਹੂਰੀਅਤ, ਤਿਰੰਗਾ, ਸਮਾਜਵਾਦ, ਸਰਹੱਦ, ਸੁਰੱਖਿਆ, ਨਿਆਂਸ਼ਾਲਾ, ਸਭਨਾਂ ਦੀ ਖਾਸੀਅਤ ਨੂੰ ਉਨ੍ਹਾਂ ਦੇ ਅਮਲ ਵਿਚੋਂ ਨੰਗਾ ਕੀਤਾ ਹੈ ਅਤੇ ਇਸ ਸਾਰੇ ਆਤੰਕ ਦਾ ਤੋੜਾ ਸਟੇਟ ਉੱਤੇ ਸੁੱਟਿਆ ਹੈ:

*ਅਸੀਂ ਉਸ ਤਰ੍ਹਾਂ ਦਾ ਕੁਝ ਵੀ ਨਹੀਂ ਚਾਹੁੰਦੇ*
*ਜਿਵੇਂ ਸ਼ਰਾਬ ਦੇ ਮੁਕੱਦਮੇ 'ਚ*
*ਕਿਸੇ ਟਾਊਟ ਦੀ ਗਵਾਹੀ ਹੁੰਦੀ ਹੈ*
*ਜਿਵੇਂ ਪਟਵਾਰੀ ਦਾ 'ਈਮਾਨ' ਹੁੰਦਾ ਹੈ*
*ਜਾਂ ਜਿਵੇਂ ਆੜ੍ਹਤੀ ਦੀ ਕਸਮ ਹੁੰਦੀ ਹੈ*
*ਅਸੀਂ ਚਾਹੁੰਦੇ ਹਾਂ ਆਪਦੀ ਤਲੀ 'ਤੇ ਕੋਈ ਇਸ ਤਰ੍ਹਾਂ ਦਾ ਸੱਚ*
*ਜਿਵੇਂ ਗੁੜ ਦੀ ਪੱਤ 'ਚ 'ਕਣ' ਹੁੰਦਾ ਹੈ*
*ਜਿਵੇਂ ਹੁੱਕੇ 'ਚ 'ਨਿਕੋਟੀਨ' ਹੁੰਦੀ ਹੈ*

ਸ਼ਮਸ਼ੇਰ ਦੇ ਲਿਖਣ ਅਨੁਸਾਰ, ਪਾਸ਼ ਦੀ ਕਵਿਤਾ ਵਿਚ ਹੱਕਾਂ ਲਈ ਜੂਝ ਰਹੀ ਲੋਕਾਈ ਦਾ ਬਿੰਬ, ਰੋਮਾਂਟਿਕ ਰੂਪ ਨਹੀਂ ਧਾਰਦਾ, ਜਿਵੇਂ ਸਾਡੇ ਬਹੁਤ ਸਾਰੇ ਪ੍ਰਗਤੀਵਾਦੀ ਕਵੀਆਂ ਦੀ ਕਵਿਤਾ ਵਿਚ ਹੋਇਆ ਹੈ। ਪਾਸ਼ ਨੂੰ ਇਸ ਕਰੂਰ ਯਥਾਰਥ ਦਾ ਸ਼ਿੱਦਤ ਨਾਲ ਅਹਿਸਾਸ ਹੈ:

*ਕਰਾਂਤੀ ਕੋਈ ਦਾਅਵਤ ਨਹੀਂ, ਨੁਮਾਇਸ਼ ਨਹੀਂ*
*ਮੈਦਾਨ ਵਿਚ ਵਗਦਾ ਦਰਿਆ ਨਹੀਂ*
*ਵਰਗਾਂ ਦਾ, ਰੁਚੀਆਂ ਦਾ ਦਰਿੰਦਰਾਨਾ ਭਿੜਨਾ ਹੈ*
*ਮਾਰਨਾ, ਮਰਨਾ ਹੈ, ਤੇ ਮੌਤ ਨੂੰ ਖਤਮ ਕਰਨਾ ਹੈ*

ਲੋਕਾਈ ਚੈਨ ਦੀ ਜ਼ਿੰਦਗੀ ਚਾਹੁੰਦੀ ਹੈ ਪਰ ਇਹ ਚੈਨ ਹੈ ਕਿਧਰੇ ਨਹੀਂ। ਇਸ ਲਈ ਸ਼ਾਂਤੀ ਲਈ ਯੁੱਧ ਕਰਨਾ ਇਸ ਲੋਕਾਈ ਦੀ ਇਤਿਹਾਸਕ ਮਜਬੂਰੀ ਹੈ। ਪਾਸ਼ ਦੀ ਕਵਿਤਾ ਇਸ ਲੋੜ ਦਾ ਸ਼ਿੱਦਤ ਨਾਲ ਅਹਿਸਾਸ ਕਰਵਾਉਂਦੀ ਹੈ। ਉਸ ਦੀ ਕਵਿਤਾ ਵਿਚ ਸਭ ਤੋਂ ਵੱਡਾ ਸਵਾਲ ਮਨੁੱਖ ਦੀ ਮਨੁੱਖੀ ਪਛਾਣ ਸਥਾਪਤ ਕਰਨ ਦਾ ਹੈ:

*ਡਰ ਕਦੇ ਸਾਡੇ ਹੱਥਾਂ 'ਤੇ ਵਗਾਰ ਬਣ ਕੇ ਉਗ ਆਇਆ*
*ਡਰ ਕਦੇ ਸਾਡੇ ਸਿਰਾਂ ਉੱਤੇ ਪੱਗ ਬਣ ਕੇ ਸਜ ਗਿਆ*
*ਡਰ ਕਦੇ ਸਾਡੇ ਮਨਾਂ ਅੰਦਰ ਸੁਹਜ ਬਣ ਕੇ ਮਹਿਕਿਆ*
*ਡਰ ਕਦੇ ਰੂਹਾਂ ਵਿਚ ਸੱਜਣਤਾਈ ਬਣ ਗਿਆ*
*ਕਦੇ ਬੁੱਲ੍ਹਾਂ 'ਤੇ ਚੁਗਲੀ ਬਣ ਕੇ ਬੁਰੜਾਇਆ*
*ਅਸੀਂ ਹੇ ਜ਼ਿੰਦਗੀ, ਜਿਨ੍ਹਾਂ ਨੇ ਯੁੱਧ ਨਹੀਂ ਕੀਤਾ*



*ਤੇਰੇ ਬੜੇ ਮੱਕਾਰ ਪੁੱਤਰ ਹਾਂ*
*00*
*ਅੱਜ ਦਾ ਦਿਨ ਕਿਸੇ ਜ਼ਾਲਮ ਵਜ਼ੀਰ ਦਾ*
*ਅਣਚਾਹਿਆ ਦਫ਼ਤਰੀ ਮਾਤਮ ਹੈ*
*ਜਾਂ ਕਿਸੇ ਬੋਅ ਮਾਰਦੇ ਬੋਝੇ ਅੰਦਰ*
*ਬੁਝਾ ਕੇ ਰੱਖਿਆ ਬੀੜੀ ਦਾ ਟੋਟਾ*
*ਜਾਂ ਸ਼ਾਇਦ, ਸੱਤਵੀਂ 'ਚੋਂ ਫੇਲ੍ਹ ਹੋਈ ਜਵਾਕੜੀ ਦੀ*
*ਚੁੰਨੀ ਵਿਚ ਸੁੱਕਿਆ ਅੱਖ ਦਾ ਨੀਰ*
*00*
*ਜਿਨ੍ਹਾਂ ਨੇ ਤੱਕੀਆਂ ਹਨ*
*ਕੋਠਿਆਂ 'ਤੇ ਸੁੱਕਦੀਆਂ ਸੁਨਹਿਰੀ ਛੱਲੀਆਂ*
*ਤੇ ਨਹੀਂ ਤੱਕੇ ਮੰਡੀਆਂ ਵਿਚ ਸੁੱਕਦੇ ਭਾਅ*
*ਕਿਸਾਨਾਂ ਦੀ ਸੁੱਕਦੀ ਜਾਨ*
*ਉਹ ਕਦੇ ਨਹੀਂ ਸਮਝ ਸਕਦੇ*
*ਕਿੰਨੀ ਦੁਸ਼ਮਣੀ ਹੈ*
*ਦਿੱਲੀ ਦੀ ਉਸ ਹੁਕਮਰਾਨ ਔਰਤ ਦੀ*
*ਉਸ ਪੈਰੋਂ ਨੰਗੀ ਮੇਰੇ ਪਿੰਡ ਦੀ*
*ਸੋਹਣੀ ਕੁੜੀ ਦੇ ਨਾਲ*
*00*
*ਸਭ ਤੋਂ ਖਤਰਨਾਕ ਨਹੀਂ ਹੁੰਦੀ ਪੁਲਿਸ ਦੀ ਕੁੱਟ*
*ਸਭ ਤੋਂ ਖਤਰਨਾਕ ਹੁੰਦਾ ਹੈ*
*ਮੁਰਦਾ ਸ਼ਾਂਤੀ ਨਾਲ ਭਰ ਜਾਣਾ*
*ਨਾ ਹੋਣਾ ਤੜਪ ਦਾ / ਸਭ ਸਹਿਣ ਕਰ ਜਾਣਾ*
*ਘਰੋਂ ਨਿਕਲਣਾ ਕੰਮ 'ਤੇ*
*ਤੇ ਕੰਮ ਤੋਂ ਘਰ ਜਾਣਾ*
*ਸਭ ਤੋਂ ਖਤਰਨਾਕ ਹੁੰਦਾ ਹੈ*
*ਸਾਡੇ ਸੁਪਨਿਆਂ ਦਾ ਮਰ ਜਾਣਾ*

ਇਹ ਗੱਲਾਂ ਉਹ ਪਾਸ਼ ਲਿਖਦਾ ਹੈ, ਜਿਸ ਨੂੰ ਪੁਲਿਸ ਨੇ ਛੋਟੇ ਗੁਸਲਖਾਨੇ ਜਿੰਨੀ 'ਚੱਕੀ' ਵਿਚ ਬੰਦ ਕੀਤਾ ਸੀ। ਉਹਦੇ ਇਕ ਪਾਸੇ ਪਰਤਾਪ ਸਿੰਘ ਕੈਰੋਂ ਦਾ ਕਾਤਲ ਸੁੱਚਾ ਸੀ ਤੇ ਦੂਜੇ ਪਾਸੇ ਪਾਕਿਸਤਾਨੀ ਸਮਗਲਰ। ਸਮਗਲਰ ਵਾਸਤੇ 'ਚੱਕੀ' ਦੀਆਂ ਕੰਧਾਂ ਏਨੀਆਂ ਡਰਾਉਣੀਆਂ ਸਨ ਕਿ ਉਸ ਨੇ ਇਨ੍ਹਾਂ ਵਿਚ ਆਪਣਾ ਮੱਥਾ ਮਾਰ ਮਾਰ ਕੇ ਆਪਣੇ ਆਪ ਨੂੰ ਏਨਾ ਲਹੂ ਲੁਹਾਣ ਕਰ ਲਿਆ ਕਿ ਉਸ ਦੀ ਮੌਤ ਹੋ ਗਈ। ਟੱਟੀ, ਪਿਸ਼ਾਬ, ਖਟਮਲ, ਕੀੜੇ ਤੇ ਜੰਗਲ-ਪਾਣੀ ਜਾਣ ਤੋਂ ਪਿੱਛੋਂ ਹੱਥ ਧੋਣ ਤੇ ਪੀਣ ਲਈ ਕੇਵਲ ਇਕ ਹੀ ਝੱਜਰੀ ਸੀ।

ਪਾਸ਼ ਕਵੀ ਦਰਬਾਰਾਂ ਵਿਚ ਕਵਿਤਾ ਨਹੀਂ ਸੀ ਸੁਣਾਉਂਦਾ। ਇਕ ਵਾਰੀ ਲੁੱਦੇਹਾਣਾ ਦੇ ਕਵੀ ਦਰਬਾਰ ਵਿਚ ਪਾਸ਼ ਨੇ ਛੋਟੀ ਜਿਹੀ, 9 ਸਤਰਾਂ ਦੀ ਕਵਿਤਾ ਸੁਣਾਈ। ਉਸ ਨੇ ਅਜੇ ਇਕ ਸਤਰ ਹੀ ਗਰਜਵੀਂ ਆਵਾਜ਼ ਵਿਚ ਬੋਲੀ ਕਿ ਖਚਾਖਚ ਭਰਿਆ ਪੰਡਾਲ ਨਾਅਰਿਆਂ ਨਾਲ ਗੂੰਜ ਉਠਿਆ। ਪਾਸ਼ ਨੇ ਇਕ ਹੱਥ ਲਹਿਰਾ ਕੇ ਵਿਦਿਆਰਥੀਆਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕੀਤੀ

ਪਰ ਵਿਦਿਆਰਥੀਆਂ ਦਾ ਤਾਂ ਜਿਵੇਂ ਖ਼ੂਨ ਖੌਲਣ ਲੱਗ ਪਿਆ।

ਕਵਿਤਾ ਕਾਹਦੀ ਸੀ, ਜਿਵੇਂ ਕੋਈ ਸ਼ਕਤੀਸ਼ਾਲੀ ਬੰਬ ਚੱਲਿਆ ਹੋਵੇ, ਜਿਵੇਂ ਕਿਤੇ ਚਾਰੇ ਪਾਸੇ ਕਿਰਚਾਂ ਖਿੰਡ ਗਈਆਂ ਹੋਣ...। ਇਹ ਕਵਿਤਾ ਪੰਜਾਬ ਸਟੂਡੈਂਟਸ ਯੂਨੀਅਨ ਦੇ ਆਗੂ ਪ੍ਰਿਥੀਪਾਲ ਰੰਧਾਵਾ ਬਾਰੇ ਸੀ ਜਿਸ ਦਾ ਕਤਲ ਹੋ ਗਿਆ ਸੀ। ਪਾਸ਼ ਉਸ ਦੀ ਮਾਂ ਨੂੰ ਸੰਬੋਧਤ ਹੁੰਦਾ ਹੈ:

*ਜਿੱਦਣ ਤੂੰ ਪਿਰਥੀ ਜੰਮਿਆਂ, ਕਿਹੜਾ ਦਿਨ ਸੀ ਮਾਂ*
*ਰੱਬ ਬਣ ਕੇ ਮੈਂ ਕੁੱਲ ਕਲੰਡਰ, ਉਹੀਓ ਦਿਨ ਕਰ ਦਾਂ*
*ਜੇਸ ਰਾਤ ਤੇਰਾ ਲੈ ਗਏ ਪਿਰਥੀ, ਕੋਹਿਆ ਜਿਹੜੀ ਥਾਂ*
*ਉਦਣ ਧਰਤ ਸੁਹਾਗਣ ਹੋਈ, ਟਹਿਕੀ ਸੁੰਨ-ਸਰਾਂ*
*ਪਿਰਥੀ ਕਰ ਗਿਆ ਧਰਤੀਆਂ ਅੰਬਰ, ਸਾਰੇ ਤੇਰੇ ਨਾਂਅ...*
*ਤੇਰਾ ਕੋਈ ਕੀ ਕਰ ਲਊ, ਤੂੰ ਸ਼ੇਰ ਪੁੱਤ ਦੀ ਮਾਂ।*

ਏਸੇ ਤਰ੍ਹਾਂ ਇਕ ਹੋਰ ਕਵੀ ਦਰਬਾਰ ਵਿਚ ਵੀ ਪਾਸ਼ ਦੀ ਕਵਿਤਾ ਸੁਣ ਕੇ ਸਰੋਤਿਆਂ ਨੇ ਬੜੀਆਂ ਤਾੜੀਆਂ ਲਾਈਆਂ। ਪਰ ਲੋਕਾਂ ਦੀਆਂ ਇਹ ਤਾੜੀਆਂ ਉਸ ਨੂੰ ਤੇ ਉਸ ਦੀ ਕਵਿਤਾ ਲਈ ਨਹੀਂ ਸੀ ਵੱਜ ਰਹੀਆਂ। ਪੰਡਾਲ ਦੇ ਪਿਛਲੇ ਪਾਸਿਓਂ ਸੰਤ ਰਾਮ ਉਦਾਸੀ ਪੰਡਾਲ ਵਿਚ ਦਾਖਲ ਹੋ ਚੁੱਕਾ ਸੀ। ਉਹ ਜਿਉਂ ਜਿਉਂ ਪੰਡਾਲ ਵਿਚੋਂ ਸਟੇਜ ਵੱਲ ਨੂੰ ਵਧ ਰਿਹਾ ਸੀ ਅਤੇ ਜਿਹੜੇ ਜਿਹੜੇ ਲੋਕਾਂ ਨੂੰ ਨਜ਼ਰ ਪੈ ਰਿਹਾ ਸੀ, ਉਹ ਸਾਰੇ ਸੰਤ ਰਾਮ ਉਦਾਸੀ ਦੀ ਆਮਦ 'ਤੇ ਤਾੜੀਆਂ ਮਾਰ ਰਹੇ ਸਨ। ਪਾਸ਼ ਦੀ ਕਵਿਤਾ ਰੁਲ਼ ਗਈ।ਪਾਸ਼ ਕਈ ਦਿਨ ਜ਼ਖ਼ਮੀ ਸ਼ੇਰ ਵਾਂਗ ਲੂੰਅ-ਕੰਡੇ ਖੜ੍ਹੇ ਕਰ ਕੇ ਘੁੰਮਦਾ ਰਿਹਾ। ਇਨਕਲਾਬੀ ਗੀਤਾਂ ਅੱਗੇ ਇਨਕਲਾਬੀ ਕਵਿਤਾ ਹਾਰ ਗਈ ਜਾਪਦੀ ਸੀ। ਆਖਰ ਹੱਡ-ਮਾਸ ਦਾ ਬੰਦਾ ਸੀ ਪਾਸ਼। ਉਸ ਨੇ ਕਵਿਤਾਵਾਂ ਰੋਕ ਕੇ ਇਨਕਲਾਬੀ ਗੀਤਾਂ ਵੱਲ ਕਲਮ ਚੁੱਕ ਲਈ:

*ਸੋਨੇ ਦੀ ਸਵੇਰ ਜਦੋਂ ਆਊ ਹਾਣੀਆ*
*ਨੱਚੂਗਾ ਅੰਬਰ ਭੂਮੀ ਗਾਊ ਹਾਣੀਆ*
*ਮਿਹਨਤਾਂ ਦਾ ਮੁੱਲ ਆਪੇ ਪਾਉਣਾ ਲੋਕਾਂ ਨੇ*
*ਧਰਤੀ 'ਤੇ ਸੁਰਗ ਬਣਾਉਣਾ ਲੋਕਾਂ ਨੇ*
*00*
*ਪੈਰਾਂ ਦੀਏ ਮਿੱਟੀਏ ਪਹਾੜ ਬਣ ਜਾਈਂ*
*ਕੱਖਾਂ ਦੀਏ ਕੁੱਲੀਏ ਮੀਨਾਰ ਬਣ ਜਾਈਂ*
*ਆਪਣੀ ਕਮਾਈ ਸਾਂਭ ਰੱਖ ਨੀ*
*ਕਿਰਤੀ ਦੀਏ ਕੁੱਲੀਏ...*

ਉਨ੍ਹੀਂ ਦਿਨੀਂ ਕਈ ਸਕੂਲਾਂ ਵਿਚ ਸਵੇਰ ਦੀ ਸਭਾ ਵਿਚ ਪਾਸ਼ ਦੇ ਅਜਿਹੇ ਗੀਤ ਰੋਜ਼ਾਨਾ ਗਾਏ ਜਾਣ ਲੱਗੇ। ਇਨ੍ਹਾਂ ਹੀ ਦਿਨਾਂ ਵਿਚ ਸ਼ਮਸ਼ੇਰ ਤੇ ਉਹ, ਆਮ ਵਾਂਗ ਇਕੱਠੇ ਹੋਏ ਤਾਂ ਪਾਸ਼ ਚੁੱਪ ਸੀ। ਇੰਝ ਜਾਪਦਾ ਸੀ ਜਿਵੇਂ ਮੱਥਾ ਤੇ ਮੂੰਹ ਭਖ ਰਿਹਾ ਹੋਵੇ। ਸੰਧੂ ਨੇ ਪੁੱਛਿਆ, "ਅੱਜ ਕੱਲ੍ਹ ਤੂੰ ਕੀਹਦੇ 'ਤੇ ਦੁਖੀ ਏਂ? ਸੰਤ ਰਾਮ ਉਦਾਸੀ ਵਾਲੀ ਘਟਨਾ ਦਾ ਹੈਂਗਓਵਰ ਲੱਥ ਗਿਆ ਕਿ ਨਹੀਂ?" ਉਹ ਕਹਿਣ ਲੱਗਾ: ਅੱਜ-ਕੱਲ੍ਹ ਭਾਈ, ਮੈਂ ਕਿਸੇ 'ਤੇ ਵੀ ਦੁਖੀ ਨਹੀਂ। ਮੈਂ ਆਪਣੇ ਆਪ 'ਤੇ ਦੁਖੀ ਆਂ। ਆਪਣੇ ਆਪ ਨਾਲ ਲੜ ਰਿਹਾਂ। ਮੈਂ ਐਵੇਂ ਈ ਇਨਕਲਾਬੀ ਜਿਹੇ ਗੀਤ ਲਿਖਣ ਲੱਗ ਪਿਆ। ਇਹ ਤਾਂ ਕੁਝ ਵੀ ਨਹੀਂ। ਮੇਰਾ ਤੇ ਉਦਾਸੀ ਦਾ ਕੀ ਮੁਕਾਬਲਾ। ਉਦਾਸੀ ਹੋਊਗਾ ਉਦਾਸੀ, ਪਰ ਪਾਸ਼ ਤਾਂ ਪਾਸ਼ ਆ। ਮੈਂ ਅੱਗਿਓਂ ਨਹੀਂ ਲਿਖਣੇ ਗੀਤ-ਗੂਤ। ਮੈਂ ਆਪਣੀ ਤੋਰ ਤੁਰੂੰਗਾ, ਮੈਂ ਆਪਣੇ ਅੰਦਾਜ਼ ਨੂੰ ਬਰਕਰਾਰ ਰੱਖੂੰਗਾ। ਆਮ ਲੋਕਾਂ ਨੂੰ ਕਵਿਤਾ ਦੇ ਅਰਥ ਕਰਕੇ



ਸਮਝਾਉਣ ਦਾ ਮੈਂ ਠੇਕਾ ਨਹੀਂ ਲਿਆ। ਆ, ਤੈਨੂੰ ਨਵੀਂ ਕਵਿਤਾ ਸੁਣਾਵਾਂ। ਇਸ ਕਵਿਤਾ ਵਿਚ ਮੈਂ ਤੈਨੂੰ ਆਪ ਈ ਦੱਸ ਦਿੰਨਾਂ, ਮਿਰਜ਼ਾ ਸਾਹਿਬਾਂ ਨੂੰ ਕਹਿੰਦਾ ਹੈ:

*ਤੇ ਸੁਣਿਆ ਮੇਰਾ ਵੀ ਕਤਲ*
*ਇਤਿਹਾਸ ਦੇ ਔਂਦੇ ਸਫ਼ੇ 'ਤੇ ਲਿਖਿਆ ਹੈ*
*ਪਰ ਸ਼ਾਇਦ ਹੁਣ ਸਾਰਾ ਕੁਝ, ਪਹਿਲੇ ਜਿਹਾ ਨਾ ਹੋਵੇ*
*ਹੋ ਸਕਦੈ ਤੈਨੂੰ ਕੱਢਣ ਤੋਂ ਪਹਿਲਾਂ, ਮੈਨੂੰ ਰੋਟੀ ਉਧਾਲ ਲਏ*
*ਤੇ ਜਾਂ ਮੈਂ ਜੰਡ ਦੀ ਬਜਾਏ, ਕਿਸੇ ਕੁਰਸੀ ਦੇ ਥੱਲੇ*
*ਜਾਗਦਾ ਹੀ ਵੱਢ ਦਿੱਤਾ ਜਾਵਾਂ*
*ਤੇ ਪੀਲੂ ਸ਼ਾਇਰ ਨੇ ਤਾਂ*
*ਅੱਜ ਕੱਲ੍ਹ ਵਿਸ਼ਵ ਵਿਦਿਆਲੇ ਵਿਚ, ਨੌਕਰੀ ਕਰ ਲਈ ਹੈ*
*ਸ਼ਾਇਦ ਉਹ ਮੇਰੇ ਕਤਲ ਨੂੰ, ਨਿਗੂਣੀ ਜਿਹੀ ਘਟਨਾ ਕਰਾਰ ਦੇ ਦੇਵੇ*
*ਹੋ ਸਕਦੈ ਕਿ ਪਹਿਲਾਂ ਵਾਂਗ, ਹੁਣ ਕੁਝ ਵੀ ਨਾ ਹੋਵੇ...*

ਇਕ ਪੜਾਅ ਉਤੇ ਪਾਸ਼ ਨੇ ਵੇਖਿਆ ਕਿ ਉਸ ਦਾ ਬਿੰਬ, ਅਮਲੀ ਸਿਆਸਤਦਾਨ ਦਾ ਬਣਦਾ ਜਾ ਰਿਹਾ ਹੈ। ਉਹ ਏਸ ਬਿੰਬ ਦੇ ਬਿਲਕੁਲ ਹੀ ਯੋਗ ਨਹੀਂ ਸੀ। ਉਹ ਕਹਿਣ ਲੱਗਿਆ, ਕਮਿਊਨਿਸਟ ਪਾਰਟੀਆਂ ਦੀ ਵਿਆਪਕ ਨੀਤੀ ਏਹੋ ਰਹੀ ਹੈ ਕਿ ਵਿਅਕਤੀਆਂ ਦੇ ਕਲਟ ਬਣਾਏ ਜਾਣ ਅਤੇ ਕਲਟ ਨੂੰ ਨੀਤੀ ਯੁੱਧ ਵਿਚ ਹਥਿਆਰ ਵਜੋਂ ਇਸਤੇਮਾਲ ਕੀਤਾ ਜਾਵੇ। ਵਕਤੀ ਤੌਰ 'ਤੇ ਇਹ ਨੀਤੀ ਭਾਵੇਂ ਲਾਹੇਵੰਦ ਰਹਿੰਦੀ ਹੈ ਪਰ ਸ਼ੁੱਧ ਮਾਰਕਸਵਾਦੀ ਗਿਆਨ ਦੇ ਵਿਕਾਸ ਲਈ ਮਾਰੂ ਹੈ। ਜੇਲ੍ਹ ਤੋਂ ਰਿਹਾਅ ਹੋਣ ਤੋਂ ਕੁਝ ਦਿਨ ਬਾਅਦ ਉਹਦੇ ਕੋਲ਼ ਦੋ ਗੁਪਤਵਾਸ ਕਾਮਰੇਡ ਆਏ ਅਤੇ ਉਸ ਨੂੰ ਫੌਰਨ ਅੰਡਰ ਗਰਾਊਂਡ ਹੋਣ ਦਾ ਆਦੇਸ਼ ਦਿੱਤਾ। ਨਾਂਹ ਕੰਰਨ 'ਤੇ ਧਮਕੀ ਦਿੱਤੀ ਕਿ ਉਹਦੇ ਖਿਲਾਫ਼ ਪਾਰਟੀ ਵੱਲੋਂ ਪ੍ਰਚਾਰ ਕੀਤਾ ਜਾਵੇਗਾ ਕਿ ਉਹ ਇਨਕਲਾਬੀ ਨਹੀਂ ਅਤੇ ਫੇਰ ਉਸ ਦੀ ਕਵਿਤਾ ਦੀ ਵਾਹ ਵਾਹ ਹੋਣੋਂ ਹਟ ਜਾਊਗੀ। ਇਸ ਘਟਨਾ ਤੋਂ ਬਾਅਦ ਉਸ ਨੇ ਸੋਚਿਆ-ਮਨਾਂ, ਜੇ ਤੇਰੀ ਕਵਿਤਾ ਇਸ ਪਾਰਟੀ ਦੇ ਰਹਿਮ 'ਤੇ ਹੀ ਹੈ ਤਾਂ ਸਵਾਹ ਲਿਖਦਾ ਏਂ ਤੂੰ।

ਉਹ ਲਿਖਦਾ ਹੈ, 'ਜੋ ਸਫ਼ਰ ਮੇਰੀ ਕਵਿਤਾ ਨੇ ਕੀਤਾ, ਉਸੇ ਤਰ੍ਹਾਂ ਦਾ ਮੇਰੇ ਜੀਵਨ ਦਾ ਸਫਰ ਹੈ। ਜੇ ਮੈਨੂੰ 1970 ਦੇ ਸ਼ੁਰੂ ਵਿਚ ਨਕਸਲੀ ਕਾਮਰੇਡਾਂ ਨਾਲ ਮੇਲਜੋਲ ਰੱਖਣ ਕਰਕੇ ਜੇਲ੍ਹ ਨਾ ਹੋ ਗਈ ਹੁੰਦੀ, ਤਾਂ ਹੁਣ ਮੈਂ ਮੁਹੱਬਤ ਜਾਂ ਹੋਂਦ ਦੇ ਨਿਗੂਣੇਪਣ ਵਿਸ਼ਿਆਂ ਉੱਤੇ ਲਿਖਣ ਵਾਲਾ ਕਵੀ ਹੋਣਾ ਸੀ।'

ਪਾਸ਼ ਨੂੰ ਉਸ ਦੇ ਸਾਕ ਸੰਬੰਧੀ ਪੰਜਾਬ ਤੋਂ ਕੱਢ ਕੇ ਕੈਲੀਫੋਰਨੀਆ (ਅਮਰੀਕਾ) ਵੀ ਲੈ ਗਏ, ਤਾਂ ਵੀ ਉਸ ਨੇ ਆਪਣੀ ਸੋਚ ਤੇ ਲੇਖਣੀ ਨੂੰ ਆਣ ਨਹੀਂ ਆਉਣ ਦਿੱਤੀ। ਉਹ ਉੱਥੇ ਜਾ ਕੇ ਵੀ ਆਪਣੇ ਦੇਸ਼, ਇਸ ਦੇ ਵਾਸੀਆਂ ਤੇ ਆਪਣੇ ਸਾਥੀਆਂ ਨੂੰ ਪਹਿਲਾਂ ਵਾਂਗ ਹੀ ਯਾਦ ਕਰਦਾ ਰਿਹਾ:

*ਫਿਰ ਮਿਲਾਂਗੇ ਸਾਰੇ, ਸੁੱਕੀ ਸਿਰਸਾ ਦੇ ਵਿਛੜੇ ਹੋਏ*
*ਕੋਈ ਪੌਂਡ ਦੇ ਧੂੰਏਂ 'ਚੋਂ, ਕੋਈ ਰਿਆਲ ਦੀ ਰੇਤਾ 'ਚੋਂ*
*ਕੋਈ ਡਾਲਰ ਦੀ ਚੁੰਧਿਆਈ 'ਚੋਂ*
*ਅਸੀਂ ਹੇੜ੍ਹਾਂ ਵਾਂਗ ਆਵਾਂਗੇ*
*ਏਸ ਮੋਰਾਂ, ਹੀਰੇ-ਹਿਰਨਾਂ ਦੀ ਧਰਤੀ 'ਤੇ*
*ਯਾਰੋ ਫਿਕਰਮੰਦ ਰਹਿਣਾ, ਯਾਰੋ ਫਿਕਰਮੰਦ ਰਹਿਣਾ*

ਪੁਸਤਕ ਵਿਚ ਸ਼ਮਸ਼ੇਰ, ਪਾਸ਼ ਦੀ ਉਹ ਨਜ਼ਮ ਵੀ ਪਾਠਕਾਂ ਨਾਲ ਸਾਂਝੀ ਕਰਦਾ ਹੈ ਜਿਸ ਨੂੰ ਪਾਸ਼ ਸੜਕ-ਸਾਹਿਤ ਕਹਿੰਦਾ ਹੁੰਦਾ ਸੀ। ਉਹ ਅਜਿਹੀ ਰਚਨਾ ਨੂੰ 'ਸ਼ਬਦਾਂ ਦੀ ਜੁਗਾਲੀ' ਵੀ ਆਖ ਦਿੰਦਾ ਸੀ। ਸ਼ਮਸ਼ੇਰ ਦੇ ਸ਼ਬਦਾਂ ਵਿਚ, 'ਚਲੋ, ਆਪਾਂ ਕਿਸੇ ਵੀ ਖਾਨੇ ਵਿਚ ਇਸ ਗ਼ਜ਼ਲ-

ਨੁਮਾ ਰਚਨਾ ਨੂੰ ਫਿੱਟ ਨਹੀਂ ਕਰਦੇ। ਫਿਰ ਵੀ ਇਸ ਦੀ ਅਹਿਮੀਅਤ ਹੈ ਕਿ ਪਾਸ਼ ਨੇ ਆਮ ਜਿਹੇ ਮੂਡ ਵਿਚ ਲਿਖੀ ਸੀ ਤੇ ਆਪਣੇ ਹੱਥਾਂ ਨਾਲ ਆਪਣੀ ਕਾਪੀ ਵਿਚ ਲਿਖੀ ਸੀ। ਕਿਸੇ ਕਿਤਾਬ ਵਿਚ ਉਸ ਦੀ ਇਹ ਲਿਖਤ ਪਹਿਲੀ ਵਾਰ ਛਪੀ ਹੈ:

*ਜੱਟਾਂ ਦੇ ਖੇਤਾਂ ਵਿਚ ਸੂਰਜ ਉਗਦਾ ਹੈ*
*ਫਿਰ ਵੀ ਅੱਜ ਨਾ ਕੱਲ੍ਹ ਹੈ ਯਾਰੋ ਜੱਟਾਂ ਦੀ।*
*ਸਾਰੇ ਜੱਗ ਨੂੰ ਵੱਸਦਾ ਕਰ ਕੇ ਕੀ ਖੱਟਿਆ*
*ਚੱਲ-ਚਲਾ-ਚੱਲ-ਚੱਲ ਹੈ ਯਾਰੋ ਜੱਟਾਂ ਦੀ।*
*ਜੱਟਾਂ ਨੂੰ ਜੀਣਾ ਹੀ ਮਾਫਿਕ ਨਾ ਆਇਆ*
*ਬਾਡਰ 'ਤੇ ਤਾਂ ਭੱਲ ਹੈ ਯਾਰੋ ਜੱਟਾਂ ਦੀ।*
*ਲੋਕੀਂ ਚੰਨ 'ਤੇ ਦਾਗ ਸਮਝਦੇ ਨੇ ਜੀਹਨੂੰ*
*ਰੂਹਾਂ ਦੀ ਕੜਵੱਲ ਹੈ ਯਾਰੋ ਜੱਟਾਂ ਦੀ।*
*ਵੇਖੋ ਖੇਖਣ ਦਿੱਲੀ ਦੀ ਉਸ ਰਾਣੀ ਦੇ*
*ਹੇਠ ਵਿਛਾਉਂਦੀ ਖੱਲ ਹੈ ਯਾਰੋ ਜੱਟਾਂ ਦੀ।*

ਗ਼ਜ਼ਲ ਨੁਮਾ ਇਹ ਰਚਨਾ ਦੇਣ ਲੱਗਿਆ ਸ਼ਮਸ਼ੇਰ ਸੰਧੂ ਲਿਖਦਾ ਹੈ, 'ਜੇਕਰ ਇਹ ਰਚਨਾ ਪੜ੍ਹਨ ਉਪਰੰਤ ਪਾਸ਼ ਦੇ 'ਜੱਟਪੁਣੇ' ਜਾਂ 'ਜਟਵਹਿੜਪੁਣੇ' 'ਤੇ ਕਿਸੇ ਵੀ ਸੂਖਮ ਭਾਵੀ ਸੱਜਣ ਦਾ ਥੋੜ੍ਹਾ ਬਹੁਤ ਵੀ ਦਿਲ ਦੁਖਿਆ ਹੋਵੇ ਤਾਂ ਵਿਛੜੇ ਮਿੱਤਰ ਦੀ ਥਾਂ ਮੈਂ ਖਿਮਾਂ ਮੰਗਣਾ ਆਪਣਾ ਨੈਤਿਕ ਫਰਜ਼ ਸਮਝਦਾ ਹਾਂ।'

'ਇਕ ਪਾਸ਼ ਇਹ ਵੀ' ਵਿਚ ਸ਼ਮਸ਼ੇਰ ਨੇ ਇਕ ਕਾਂਡ 'ਪਾਸ਼ ਤੇ ਪਾਤਰ ਭਾਈ ਭਾਈ' ਵੀ ਲਿਖਿਆ ਹੈ ਜਿਸ ਵਿਚੋਂ ਪਤਾ ਲਗਦਾ ਹੈ ਕਿ ਇਕੋ ਗੁਣ ਨੂੰ ਪਰਨਾਏ ਦੋ ਜਣੇ ਇਕ ਦੂਜੇ ਦੇ ਨਿੰਦਕ ਵੀ ਹੋ ਸਕਦੇ ਹਨ ਤੇ ਮੱਦਾਹ ਵੀ। ਜੇ ਪਾਤਰ ਪਾਸ਼ ਦੀ ਰਚਨਾਕਾਰੀ ਨੂੰ ਜੰਗਲ ਕਹਿੰਦਾ ਹੈ ਤਾਂ ਪਾਸ਼ ਪਾਤਰ ਦੀ ਪੇਸ਼ਕਾਰੀ ਨੂੰ ਵੁੱਡਵਰਕ: ਅਰਜ਼ੋਈ ਕਰਦੇ ਬਿਰਖਾਂ ਵਾਲਾ। ਪਰ ਦੋਵੇਂ ਇਹ ਮੰਨ ਕੇ ਚੱਲਦੇ ਰਹੇ ਕਿ ਜੇ ਜੰਗਲ ਵਿਚ ਕੰਡੇ ਤੇ ਝਾੜੀਆਂ ਹਨ ਤਾਂ ਹਰੀ ਬੂਟੀ ਤੇ ਫੁੱਲਾਂ ਦਾ ਵੀ ਅੰਤ ਨਹੀਂ ਤੇ ਜੇ ਬਿਰਖ ਅਰਜ਼ੋਈ ਕਰਦਾ ਹੈ ਤਾਂ ਠੰਢੀਆਂ ਛਾਵਾਂ ਵੀ ਦਿੰਦਾ ਹੈ। ਪਾਸ਼ ਨੇ ਆਪਣੀ ਇਕ ਕਵਿਤਾ ਵਿਚ ਪਾਤਰ ਨੂੰ ਆਪਣਾ ਸਕਾ ਭਰਾ ਕਿਹਾ ਹੈ:

*ਰੇਤ ਦਿਆਂ ਟਿੱਬਿਆਂ ਵਿਚ ਸਾਡਾ, ਜਨਮ ਦੋਹਾਂ ਦਾ ਹੋਇਆ ਸੀ*
*ਸਾਨੂੰ ਦੇਖ ਕੇ ਮਾਂ ਦਾ ਚਿਹਰਾ, ਹੱਸਿਆ ਤੇ ਫਿਰ ਰੋਇਆ ਸੀ।*

*ਹੱਸਿਆ ਇਸ ਲਈ ਜੱਗ ਵਿਚ ਰਹਿਜੂ, ਚੱਲਦਾ ਵੰਸ਼ ਅਸਾਡਾ ਇਹ*
*ਰੋਇਆ ਇਸ ਲਈ ਕਿੰਝ ਕੱਟਣਗੇ, ਜੀਵਨ ਪੰਧ ਦੁਰਾਡਾ ਇਹ*

*ਨਾ ਤਾਂ ਉਸ ਦਿਨ ਸਾਡੇ ਚਾਚੇ, ਪੈਰ ਵਤਨ ਵਿਚ ਪਾਇਆ ਸੀ*
*ਨਾ ਹੀ ਉਸ ਦਿਨ ਸਾਡਾ ਬਾਪੂ, ਜੇਲ੍ਹੋਂ ਛੁੱਟ ਕੇ ਆਇਆ ਸੀ*
*ਉਸ ਨੂੰ ਲੱਗਿਆ ਉਸ ਦੇ ਸਿਰ 'ਤੇ, ਹਰ ਤੁਹਮਤ 'ਜੰਗਲ' ਦੀ ਹੈ*
*ਜਾਂ ਫਿਰ ਜੰਗਲ ਦੇ ਮੂੰਹ ਉਤਲੀ, ਚੁੱਪ ਜਿਹੀ ਦੰਦਲ ਦੀ ਹੈ।*

*ਉਸ ਨੂੰ ਰਹੀ ਉਡੀਕ ਖਤਾਂ ਦੀ, ਮੈਨੂੰ ਰਹੀ ਜਵਾਬਾਂ ਦੀ*
*ਉਸ ਚਿੜੀਆਂ ਦੇ ਜ਼ਖ਼ਮ ਪਲੋਸੇ, ਮੈਂ ਰਿਹਾ ਟੋਹ ਵਿਚ ਬਾਜਾਂ ਦੀ*



*ਮੈਂ ਗਾਲ੍ਹਾਂ ਦੀ ਡਿਗਰੀ ਕੀਤੀ, ਤੇ ਉਸ ਕੀਤੀ ਰਾਗਾਂ ਦੀ*
*ਉਹ ਸਾਜ਼ਾਂ ਦੇ ਨਾਲ ਹੈ ਸੌਂਦਾ, ਮੈਨੂੰ ਲੋੜ ਨਾ ਸਾਜ਼ਾਂ ਦੀ*

*ਮੇਰੀ ਹਿੱਕ ਵਿਚ ਪੱਥਰ ਉਗਦੇ, ਉਸ ਦੀ ਹਿੱਕੜੀ ਬਾਗਾਂ ਦੀ*
*ਉਹ ਫੁੱਲਾਂ ਦੀ ਛਾਵੇਂ ਬਹਿੰਦਾ, ਤੇ ਮੈਂ ਫਨੀਅਰ ਨਾਗਾਂ ਦੀ*
*ਮੇਰੀ ਚਿੰਤਾ ਦੋ ਬੁੱਕ ਆਟਾ, ਉਸ ਨੂੰ ਫਿਕਰ ਸਵਾਦਾਂ ਦੀ*

*ਚੱਲਦੇ-ਚੱਲਦੇ ਰਾਹਾਂ ਦੇ ਵਿਚ, ਆਇਆ ਐਸਾ ਇਕ ਪੜਾਅ*
*ਰੁਲਦੇ ਰੁਲਦੇ ਰੁਲ ਗਏ ਯਾਰੋ, ਮੈਂ ਤੇ ਪਾਤਰ ਸਕੇ ਭਰਾ*

ਪੁਸਤਕ ਦੱਸਦੀ ਹੈ ਕਿ ਸ਼ਮਸ਼ੇਰ ਸੰਧੂ ਦੀ ਪਾਸ਼ ਨਾਲ ਕਿੰਨੀ ਦੋਸਤੀ ਸੀ। ਪੁਸਤਕ ਦੀਆਂ ਤਸਵੀਰਾਂ ਵਿਚ ਸ਼ਮਸ਼ੇਰ ਤੇ ਪਾਸ਼ ਸਤਲੁਜ ਦੀ ਰੇਤ ਵਿਚ ਟਹਿਲਦੇ ਦੇਖੇ ਜਾ ਸਕਦੇ ਹਨ। ਪਾਸ਼ ਦੇ ਮਾਤਾ, ਪਿਤਾ, ਭੈਣਾਂ, ਪਤਨੀ ਰਾਜਵਿੰਦਰ ਕੌਰ ਤੇ ਧੀ ਵਿੰਕਲ ਹੀ ਨਹੀਂ, ਪਾਸ਼ ਦੀ ਦੋ ਸਤਰੀ ਉਹ ਚਿੱਠੀ ਵੀ ਹੈ ਜਿਹੜੀ ਉਸ ਦੀ ਹੱਤਿਆ ਤੋਂ ਕੁਝ ਦਿਨ ਪਹਿਲਾਂ ਸ਼ਮਸ਼ੇਰ ਨੂੰ ਮਿਲੀ ਸੀ, "ਮੈਂ ਕੁਝ ਦਿਨ ਰੁਕ ਗਿਆਂ। ਪਹਿਲਾਂ ਪਹਿਲਾਂ (ਅਤੇ ਛੇਤੀ) ਇਕ ਦਿਨ ਤੇ ਦੋ ਰਾਤਾਂ ਲਈ ਪਿੰਡ ਆ ਜਾ। ਅਸੀਂ ਬਹੁਤ ਜਣੇ ਉਡੀਕ ਰਹੇ ਆਂ।"

ਉਸ ਦਾ ਇਹ ਰੁਕਣਾ ਘਾਤਕ ਸਿੱਧ ਹੋਇਆ। 23 ਮਾਰਚ 1988 ਨੂੰ ਉਸ ਦੀ ਹੱਤਿਆ ਹੋ ਗਈ। ਕਰਨ ਵਾਲੇ ਕੌਣ ਸਨ, ਅੱਜ ਤਕ ਪਤਾ ਨਹੀਂ ਲੱਗਿਆ। ਆਮ ਧਾਰਨਾ ਅਨੁਸਾਰ, ਜੁਲਾਈ 1986 ਵਿਚ ਉਸ ਨੇ ਕੈਲੀਫੋਰਨੀਆ ਰਹਿੰਦਿਆਂ 'ਐਂਟੀ-47' ਨਾਂ ਦਾ ਰਸਾਲਾ ਕੱਢਿਆ ਸੀ ਜਿਸ ਤੋਂ ਸਿੰਘ ਬੜੇ ਦੁਖੀ ਸਨ। ਹੋ ਸਕਦਾ ਹੈ ਕਿ ਉਹ ਤਾਕ ਲਾ ਕੇ ਬੈਠੇ ਹੋਣ ਤੇ ਉਨ੍ਹਾਂ ਦਾ ਦਾਅ ਉਦੋਂ ਹੀ ਲੱਗਿਆ ਹੋਵੇ ਜਦੋਂ ਉਸ ਨੇ ਕੈਲੀਫੋਰਨੀਆ ਵਾਪਸ ਜਾਣ ਦੀ ਅਸਲੀ ਤਰੀਕ ਅੱਗੇ ਪਾ ਦਿੱਤੀ।

ਏਸ ਪੁਸਤਕ ਤੋਂ ਇਕ ਹੋਰ ਮਹੱਤਵਪੂਰਨ ਜਾਣਕਾਰੀ ਇਹ ਵੀ ਮਿਲਦੀ ਹੈ ਕਿ ਅੰਤਰਰਾਸ਼ਟਰੀ ਪ੍ਰਸਿੱਧੀ ਵਾਲੇ ਦੌੜਾਕ ਮਿਲਖਾ ਸਿੰਘ ਦੀ ਸਵੈ-ਜੀਵਨੀ ਜਿਹੜੀ ਅੱਜ ਏਨੀ ਪਸੰਦ ਕੀਤੀ ਜਾਂਦੀ ਹੈ, ਪਾਸ਼ ਦੀ ਲਿਖੀ ਹੋਈ ਹੈ। ਗੱਲਾਂ ਦੱਸਣ ਵਾਲਾ ਮਿਲਖਾ ਸਿੰਘ ਸੀ ਤੇ ਉਨ੍ਹਾਂ ਨੂੰ ਜ਼ੁਬਾਨ ਤੇ ਸ਼ੈਲੀ ਦੇਣ ਵਾਲਾ ਪਾਸ਼। ਪਾਸ਼ ਬਹੁ-ਪੱਖੀ ਤੇ ਬਹੁ-ਪਰਤੀ ਪ੍ਰਤਿਭਾ ਦਾ ਮਾਲਕ ਸੀ।

ਇਸ ਗੱਲ ਤੋਂ ਵੀ ਸ਼ਾਇਦ ਹੀ ਕੋਈ ਜਾਣੂ ਹੋਵੇ ਕਿ ਜਦੋਂ ਪਾਸ਼ ਗਿਆਰ੍ਹਵੀਂ ਵਿਚ ਪੜ੍ਹਦਾ ਸੀ ਤਾਂ ਦਿੱਲੀ ਯੂਨੀਵਰਸਿਟੀ ਵਿਚ ਉਸ ਦੀ ਕਵਿਤਾ ਐੱਮ. ਏ. ਦੇ ਵਿਦਿਆਰਥੀਆਂ ਨੂੰ ਪੜ੍ਹਾਈ ਜਾਂਦੀ ਸੀ। ਪਾਠਕ੍ਰਮ ਬਣਾਉਣ ਵਾਲਾ ਉੱਘਾ ਕਵੀ ਤੇ ਵਿਦਵਾਨ ਹਰਿਭਜਨ ਸਿੰਘ ਸੀ।

ਮੈਨੂੰ ਪੁਸਤਕ ਦਾ ਸਭ ਤੋਂ ਮਹੱਤਵਪੂਰਨ ਹਾਸਲ, ਇਸ ਵਿਚ ਪਾਸ਼ ਦੀ ਪਤਨੀ ਰਾਜਵਿੰਦਰ ਕੌਰ ਤੇ ਧੀ ਵਿੰਕਲ ਦੀ ਤਸਵੀਰ ਜਾਪਦਾ ਹੈ। 19 ਜਨਵਰੀ 1982 ਨੂੰ ਜਨਮੀ ਵਿੰਕਲ ਉਸ ਦੀ ਹੱਤਿਆ ਸਮੇਂ ਸਾਢੇ ਪੰਜ ਸਾਲ ਦੀ ਸੀ। ਪੁਸਤਕ ਵਿਚਲੀ ਤਸਵੀਰ ਬਹੁਤ ਪਿੱਛੋਂ ਦੀ ਹੈ ਜਿਸ ਵਿਚ ਪਤਨੀ ਬੜੇ ਸਹਿਜ ਨਾਲ ਕਿਸੇ ਨੂੰ ਕੋਈ ਗੱਲ ਦੱਸ ਰਹੀ ਹੈ ਤੇ ਧੀ ਧਿਆਨ ਨਾਲ ਸੁਣ ਰਹੀ ਹੈ। ਇਹ ਸਹਿਜ ਬੜਾ ਸੰਤੁਸ਼ਟ ਕਰਨ ਵਾਲਾ ਹੈ। ਅੱਜ ਦੇ ਦਿਨ ਵਿੰਕਲ ਵਿਆਹੁਤਾ ਹੈ ਤੇ ਇਸ ਦੀ ਗੋਦੀ ਵਿਚ ਵੀ ਇਕ ਬੇਟੀ ਹੈ। ਮੈਂ ਆਪਣਾ ਲੇਖ ਪੰਜਾਬ ਦੀਆਂ ਬਹੂ ਬੇਟੀਆਂ ਤੇ ਮਾਵਾਂ ਨੂੰ ਸਜਦੇ ਨਾਲ ਖਤਮ ਕਰਦਾ ਹਾਂ। 000

***(1538, ਸੈਕਟਰ 36-ਬੀ, ਚੰਡੀਗੜ੍ਹ, ਫੋਨ: 98157 78469)***

ਪੁਸਤਕ ਰੀਵੀਊ

## ਸ਼ਾਇਦ ਰੰਮੀ ਮੰਨ ਜਾਏ: ਅਜਮੇਰ ਸਿੱਧੂ, ਸੰਪਾਦਕ ਡਾ. ਰਮਿੰਦਰ ਕੌਰ

ਚੌਥੇ ਪੜਾਅ ਦੀ ਪੰਜਾਬੀ ਕਹਾਣੀ ਵਿਚ ਜਿਹੜੇ ਨੌਜਵਾਨ ਕਹਾਣੀਕਾਰਾਂ ਨੇ ਆਪਣਾ ਸਮਰੱਥਾ ਭਰਪੂਰ ਯੋਗਦਾਨ ਪਾਇਆ ਹੈ ,ਉਨ੍ਹਾਂ ਵਿਚ ਅਜਮੇਰ ਸਿੱਧੂ ਦੀ ਕਹਾਣੀ ਦਾ ਆਪਣਾ ਮਹੱਤਵ ਹੈ। ਕਿਸੇ ਸਾਹਿਤ ਵਿਧਾ ਦੀਆਂ ਬਦਲਦੀਆਂ ਪ੍ਰਵਿਰਤੀਆਂ ਦੇ ਆਧਾਰ 'ਤੇ ਉਸਦੀ ਇਤਿਹਾਸਕ ਯਾਤਰਾ ਨੂੰ ਦੇਖਣ ਦਾ ਮੌਕਾ ਮਿਲਦਾ ਹੈ ਤੇ ਸਾਹਿਤ ਦੇ ਇਤਿਹਾਸ ਦੀ ਨੀਂਹ ਰੱਖੀ ਜਾਂਦੀ ਹੈ। ਉਸੇ ਤਰ੍ਹਾਂ ਹਰ ਸਾਹਿਤਕਾਰ ਦੀ ਸਿਰਜਣਾ ਦਾ ਵੀ ਇਕ ਇਤਿਹਾਸਕ ਸਫ਼ਰ ਹੁੰਦਾ ਹੈ ਜਿਸ ਨਾਲ ਉਸਦੇ ਵਿਚਾਰਧਾਰਕ ਪ੍ਰਵਾਹ, ਭਾਸ਼ਾ-ਸ਼ੈਲੀ ਅਤੇ ਸ਼ਿਲਪ-ਵਿਧਾਨ ਦੇ ਵਿਕਾਸ ਨੂੰ ਦੇਖਣ-ਜਾਣਨ ਦਾ ਮੌਕਾ ਮਿਲਦਾ ਹੈ। ਇਸੇ ਪ੍ਰਸੰਗ ਵਿਚ ਅਜਮੇਰ ਸਿੱਧੂ ਦੀ ਕਹਾਣੀ ਦੇ ਵਿਕਾਸ ਪੜਾਵਾਂ ਨੂੰ ਦੇਖਣ ਲਈ ਚਰਚਾ ਅਧੀਨ ਕਿਤਾਬ ਬੇਹੱਦ ਲਾਭਕਾਰੀ ਹੈ। ਇਸ ਕਿਤਾਬ (ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਰਾਣੀਆਂ, ਪੰਨੇ 351, ਮੁੱਲ 200 ਰੁਪਏ, ਗ੍ਰੇਸ਼ੀਅਸ ਬੁਕਸ, ਪਟਿਆਲਾ) ਵਿਚ ਲੇਖਕ ਦੀਆਂ ਸਮੁੱਚੀਆਂ 24 ਕਹਾਣੀਆਂ ਦਰਜ ਹਨ। ਇਹ ਕਹਾਣੀਆਂ ਸਾਲ 1998, 2004 ਅਤੇ 2013 ਵਿਚ ਤਿੰਨ ਕਥਾ ਸੰਗ੍ਰਹਿਾਂ ਦੇ ਰੂਪ ਵਿਚ ਛਪੀਆਂ ਸਨ।

ਅਜਮੇਰ ਸਿੱਧੂ ਦੀ ਕਹਾਣੀ ਉਸ ਦੌਰ ਵਿਚ ਆਪਣੀ ਹੋਂਦ ਧਾਰਦੀ ਹੈ ਜਦੋਂ ਵਿਸ਼ਵੀਕਰਣ ਅਤੇ ਕਾਰਪੋਰੇਟ ਸੈਕਟਰ ਦਾ ਮਾਨਵ ਵਿਰੋਧੀ ਕਿਰਦਾਰ ਪੰਜਾਬੀ ਸਮਾਜ ਨੂੰ ਆਪਣੀ ਗ੍ਰਿਫਤ ਵਿਚ ਲੈ ਲੈਂਦਾ ਹੈ। ਇੱਥੇ ਸਿੱਧੂ ਦਾ ਕਥਾ ਧਰਮ ਉਪਭੋਗੀ ਚੇਤਨਾ ਦੀ ਫੈਸ਼ਨੀ ਪ੍ਰਵਿਰਤੀ, ਔਰਤ ਮਰਦ ਸੰਬੰਧਾਂ ਦੀ ਕਾਮੁਕ ਪੇਸ਼ਕਾਰੀ ਅਤੇ ਅਖੌਤੀ ਜਸ਼ਨ ਦੇ ਬਿਰਤਾਂਤ ਦੀ ਸਿਰਜਣਾ ਤੋਂ ਕਿਨਾਰਾ ਕਰਦਾ ਹੈ। ਉਸਦੀ ਕਹਾਣੀ ਮਾਨਸਿਕ ਘੁੰਡੀਆਂ, ਜਾਤੀ ਪੱਧਰ ਦੀ ਸਾਹਿਤ ਰਾਜਨੀਤੀ ਅਤੇ ਸਮਾਜਵਾਦ ਦੀ ਅਪੂਰਤੀ ਵਾਲਾ ਕਥਾ ਸੰਸਾਰ ਸਿਰਜਣ ਤੋਂ ਵੀ ਦੂਰੀ ਰੱਖਦੀ ਹੈ। ਇਸਦੇ ਬਦਲ ਵਿਚ ਉਹ ਉੱਚੀਆਂ ਕਦਰਾਂ-ਕੀਮਤਾਂ, ਮਾਨਵਵਾਦੀ ਜੀਵਨ ਮੁੱਲਾਂ ਅਤੇ ਤਰੱਕੀਪਸੰਦ ਦ੍ਰਿਸ਼ਟੀ ਵਾਲੇ ਬਿਰਤਾਂਤ ਨੂੰ ਦੁਆਬੀ ਭਾਸ਼ਾ ਦੇ ਆਂਚਲਿਕ ਸਰੂਪ ਤੋਂ ਪੇਸ਼ ਕਰਦਾ ਹੈ। ਇਸ ਨਾਲ ਉਸਦੀ ਕਹਾਣੀ ਵਿਸ਼ਵੀਕਰਣ ਦੀਆਂ ਮਿਥਾਂ ਅਤੇ ਸੂਚਨਾ ਸੰਚਾਰ ਦੇ ਅਖੌਤੀ ਵਿਕਾਸ ਨੂੰ ਵੰਗਾਰਦੀ ਦਿਸਦੀ ਹੈ।

ਵੀਹਵੀਂ ਸਦੀ ਦੇ ਅੰਤਲੇ ਦਹਾਕੇ ਤੋਂ ਇੱਕੀਵੀਂ ਸਦੀ ਦੇ ਪਹਿਲੇ ਪੂਰੇ ਤੇ ਦੂਜੇ ਦਹਾਕੇ ਦੇ ਅੱਧ ਦੀ ਪੰਜਾਬੀ ਸੰਵੇਦਨਾ ਦਾ ਬਿਰਤਾਂਤ ਅਜਮੇਰ ਸਿੱਧੂ ਦੀ ਇਸ ਪੁਸਤਕ ਵਿਚ ਸਮਾਇਆ ਹੋਇਆ ਹੈ। ਇਸ ਕਰਕੇ ਇਹ ਕਿਤਾਬ ਸਮੁੱਚੀਆਂ ਕਹਾਣੀਆਂ ਦਾ ਇਕੋ ਜਿਲਦ ਵਿਚ ਸੰਕਲਨ ਹੀ ਨਹੀਂ ਸਗੋਂ ਪਿਛਲੇ ਦੋ-ਢਾਈ ਦਹਾਕਿਆਂ ਦੀ ਪੰਜਾਬੀ ਸੰਵੇਦਨਾ ਦਾ ਇਤਿਹਾਸ ਵੀ ਹੈ।

ਸਿੱਧੂ ਦੀਆਂ ਕਹਾਣੀਆਂ ਦਾ ਕੇਂਦਰ ਪੰਜਾਬ ਦੇ ਸਰਬ ਸਾਂਝੇ ਮਸਲੇ ਹਨ। ਉਸਦੀ ਕਹਾਣੀ ਪੰਜਾਬ ਦੇ ਫਿਕਰਾਂ ਦਾ ਬਿਰਤਾਂਤ ਹੈ। ਉਹ ਪੰਜਾਬ ਦੇ ਪੜ੍ਹੇ-ਲਿਖੇ ਮੱਧਵਰਗੀ ਪਰਿਵਾਰਾਂ ਨੂੰ ਜਦੋਂ ਆਦਰਸ਼ਹੀਣ ਹੋ ਕੇ 'ਵਿਕਾਸ' ਤੇ 'ਸੈੱਟ' ਹੋਣ ਦੀ ਚੂਹਾ ਦੌੜ ਵਿਚ ਦੇਖਦਾ ਹੈ ਤਾਂ 'ਖੂਹ ਗਿੜਦਾ ਹੈ' ਦਾ ਨੌਜਵਾਨ ਪਾਤਰ ਯੁੱਧਵੀਰ ਸਿੰਘ, 'ਖੁਸ਼ਕ ਅੱਖ ਦਾ ਖਾਬ' ਦਾ ਪਰਮਵੀਰ ਅਤੇ 'ਇਵਾਨ ਇਲੀਚ ਦੀ ਦੂਜੀ ਮੌਤ' ਦੇ ਹਰਸੇਵ ਪਾਤਰ ਦੀ ਸਿਰਜਣਾ ਕਰਦਾ ਹੈ । ਇਹ ਪਾਤਰ ਅਸਲ ਵਿਚ ਲੇਖਕ ਦੇ ਘੜੇ ਘੜਾਏ ਨਹੀਂ ਸਗੋਂ ਉਸ ਪ੍ਰਬੰਧ ਦੀ ਉਪਜ ਹਨ ਜਿੱਥੋਂ ਦਾ ਮੱਧਵਰਗ ਕਿਸੇ ਉੱਚੀ-ਸੁੱਚੀ ਵਿਚਾਰਧਾਰਾ ਨਾਲ ਜੁੜਨ ਦੀ ਥਾਂ ਖੋਖਲੇ ਆਦਰਸ਼ਾਂ ਅਤੇ ਅਖੌਤੀ ਉੱਚ ਸੁਪਨਿਆਂ ਦੀ ਪ੍ਰਾਪਤੀ ਲਈ ਤਰਲੋਮੱਛੀ ਹੈ। ਉਹ 'ਇਕਬਾਲ ਹੁਸੈਨ ਮੋਇਆ ਨਹੀਂ ', 'ਨੋ ਮੈਨਜ਼ ਲੈਂਡ','ਬਲਦੇ ਚਿਰਾਗ' ਵਰਗੀਆਂ ਕਹਾਣੀਆਂ ਲਿਖ ਕੇ ਦੇਸ-ਵੰਡ ਸਮੇਂ ਦੀ ਫਿਰਕੂ ਮਾਰਧਾੜ ਅਤੇ ਅਮਾਨਵੀ



ਵਰਤਾਰੇ ਨੂੰ ਬੜੀ ਸੰਵੇਦਨਸ਼ੀਲਤਾ ਨਾਲ ਪੇਸ਼ ਕਰਦਾ ਹੈ। ਸਿੱਧੂ ਦੇ ਅਵਚੇਤਨ ਵਿਚ ਪੰਜਾਬ ਦੇ ਮਿਹਨਤਕਸ਼ ਲੋਕਾਂ ਨਾਲ ਹੋਈਆਂ ਧੱਕੇਸ਼ਾਹੀਆਂ, ਮਾਰਧਾੜਾਂ ਅਤੇ ਹੋਰ ਗ਼ੈਰਮਨੁੱਖੀ ਵਰਤਾਰੇ ਹਨ, ਜਿਨ੍ਹਾਂ ਕਰਕੇ ਉਸਦੀਆਂ ਕਹਾਣੀਆਂ ਪੰਜਾਬ ਦੇ ਦਰਦ ਨਾਲ ਪਰੁੰਨੇ ਬਿਰਤਾਂਤਾਂ ਦੀ ਲੜੀ ਸਿਰਜ ਰਹੀਆਂ ਹਨ। ਮਰਦ ਪ੍ਰਧਾਨ ਸਮਾਜ ਵਿਚ ਔਰਤਾਂ ਦੇ ਦਰਦ ਨੂੰ ਉਨ੍ਹਾਂ ਦੀ ਸਮਾਜਕ-ਸਭਿਆਚਾਰਕ ਸਥਿਤੀ ਦੇ ਪ੍ਰਸੰਗ ਵਿਚ ਉਸਦੀਆਂ ਕਹਾਣੀਆਂ 'ਇਸ ਵਾਰ ਨਹੀਂ','ਸ਼ਾਇਦ ਰੰਮੀ ਮੰਨ ਜਾਏ', 'ਉਨੀਂਦੀ ਨਦੀ','ਨਾਸੂਰ', 'ਪਿੱਠਭੂਮੀ' ਆਦਿ ਵਿਚ ਪੇਸ਼ ਕੀਤਾ ਮਿਲਦਾ ਹੈ। ਇਨ੍ਹਾਂ ਵਿਚ ਰੰਮੀ, ਜੋਧਿਕਾ, ਉੱਤਰਾ ਵਰਗੀਆਂ ਔਰਤ ਪਾਤਰਾਂ ਦੀ ਸਿਰਜਣਾ ਕਰਕੇ ਸਿੱਧੂ ਨੇ ਪੰਜਾਬੀ ਨਾਰੀ ਦੇ ਜੁਝਾਰੂ ਸੁਭਾਅ ਤੇ ਨਾਬਰੀ ਨੂੰ ਪੇਸ਼ ਕੀਤਾ ਹੈ। ਉਸਦੀਆਂ ਕਹਾਣੀਆਂ ਨੇ 'ਗੋਰਜਾਂ', 'ਕਬਰ ਵਿਚ ਦਫ਼ਨ ਹਜ਼ਾਰ ਵਰ੍ਹੇ','ਜਹਾਜ਼ ਵਾਲੀ ਟੈਂਕੀ','ਨਚੀਕੇਤਾ ਦੀ ਮੌਤ' ,'ਦਾ ਸਵੋਰਡ ਆਫ ਬੰਦਾ ਬਹਾਦਰ','ਦਿੱਲੀ ਦੇ ਕਿੰਗਰੇ' ਆਦਿ ਦੇ ਮਾਧਿਅਮ ਨਾਲ ਪੰਜਾਬ ਵਿਚ ਜਾਤ-ਪਾਤ, ਵਰਗ ਅਸਮਾਨਤਾ, ਸੱਤਾ ਦੇ ਤਸ਼ੱਦਦ, ਧਾਰਮਿਕ ਅੰਧਵਿਸ਼ਵਾਸ, ਪਰਵਾਸ ਦੀ ਦੌੜ, ਕਿਸਾਨੀ ਦੇ ਦੁਖਾਂਤ ਆਦਿ ਅਨੇਕਾਂ ਮਸਲਿਆਂ ਨੂੰ ਸਮੱਗਰ ਪਹੁੰਚ ਨਾਲ ਪੇਸ਼ ਕੀਤਾ ਹੈ। ਉਸਦੀ ਕਹਾਣੀ ਵਿਚ ਤਰਕ ਅਤੇ ਸੰਵਾਦ ਦਾ ਮਿਸ਼ਰਣ ਰਹਿੰਦਾ ਹੈ। ਉਹ ਸਮਾਜ-ਸਭਿਆਤਾਰ ਵਿਚ ਸਦੀਆਂ ਤੋਂ ਤੁਰੀਆਂ ਆਉਂਦੀਆਂ ਅਨੇਕਾਂ ਮਿਥਾਂ ਨਾਲ ਸੰਵਾਦ ਰਚਾਉਂਦਾ ਹੈ ਅਤੇ ਪੁਰਾਣੀਆਂ ਮਾਨਤਾਵਾਂ, ਵਿਚਾਰਾਂ ਅਤੇ ਰਵਾਇਤਾਂ ਵਿਚੋਂ ਮਾਨਵ ਹਿਤੂ ਫਲਸਫੇ ਦੀ ਹਾਮੀ ਭਰਦਾ ਹੈ । ਇਸਦੇ ਨਾਲ-ਨਾਲ ਉਹ ਨਵੀਆਂ ਵਿਗਿਆਨਕ ਖੋਜਾਂ ਤੇ ਤਕਨੀਕਾਂ ਨਾਲ ਮਨੁੱਖਤਾ ਦੇ ਭਲੇ ਲਈ ਹੁੰਦੇ ਉੱਦਮਾਂ ਦਾ ਹਾਮੀ ਹੈ।

ਉਸਦੀ ਕਹਾਣੀ ਦਾ ਇਕ ਗੌਲਣਯੋਗ ਪਹਿਲੂ ਇਹ ਹੈ ਕਿ ਉਹ ਕਮਿਊਨਿਸਟ ਵਿਚਾਰਧਾਰਾ ਜਾਂ ਹੋਰ ਕਿਸੇ ਮਾਨਵ ਹਿਤੂ ਫਲਸਫੇ ਦੇ ਵਿਹਾਰਕ ਪੱਖ ਉੱਤੇ ਆਏ ਸੰਕਟਾਂ 'ਤੇ ਕੱਛਾਂ ਨਹੀਂ ਵਜਾਉਂਦਾ, ਜਦ ਕਿ ਇਹ ਰੁਝਾਨ ਸਮਕਾਲੀ ਕਹਾਣੀ ਦਾ ਹਿੱਸਾ ਬਣਿਆ ਹੈ। ਉਸਦੀ ਕਹਾਣੀ ਕਮਿਊਨਿਸਟ ਵਿਚਾਰਧਾਰਾ ਨਾਲ ਜੁੜੀ ਵਸਤੂ ਸਮੱਗਰੀ ਨੂੰ ਥੋਥੀ ਵਿਅੰਗਕਾਰੀ ਨਾਲੋਂ ਸੰਵਾਦ ਦੀ ਦ੍ਰਿਸ਼ਟੀ ਤੋਂ ਪੇਸ਼ ਕਰਦੀ ਹੈ।ਸਿੱਧੂ ਦੀਆਂ ਕਹਾਣੀਆਂ ਦੇ ਕਮਿਊਨਿਸਟ ਪਾਤਰ ਪੰਜਾਬ ਦੀ ਜੁਝਾਰੂ ਤਾਸੀਰ ਦੇ ਨੇੜੇ ਹਨ। ਇਸਦਾ ਪ੍ਰਗਟਾਵਾ 'ਦਿੱਲੀ ਦੇ ਕਿੰਗਰੇ','ਖੁਸ਼ਕ ਅੱਖ ਦਾ ਖਾਬ','ਦ ਸਵੋਰਡ ਆਫ ਬੰਦਾ ਬਹਾਦਰ' ਆਦਿ ਕਹਾਣੀਆਂ ਵਿਚ ਹੁੰਦਾ ਹੈ। ਇਸ ਸੰਗ੍ਰਹਿ ਦੀਆਂ ਹੋਰ ਵੀ ਕਈ ਕਹਾਣੀਆਂ ਹਨ ਜਿਨ੍ਹਾਂ ਨੇ ਪ੍ਰਗਤੀਵਾਦ ਅਤੇ ਮਾਨਵਵਾਦ ਦੀ ਨਵੀਂ ਰੁੱਤ ਨੂੰ ਪੇਸ਼ ਕੀਤਾ ਹੈ। ਇਸ ਨਾਲ ਵਿਸ਼ਵੀਕਰਣ ਦੇ ਵਹਿਣ ਵਿਚ ਵਹਿਣ ਨਾਲੋਂ ਇਸਦਾ ਸਾਹਮਣਾ ਕਰਨ ਦੀ ਸ਼ਕਤੀ ਦਾ ਸੰਚਾਰ ਹੋਇਆ ਹੈ। ਸਿੱਧੂ ਦੀ ਇਸ ਕਿਤਾਬ ਦਾ ਅਖੰਡ ਅਧਿਐਨ ਪਾਠਕਾਂ ਨੂੰ ਵਿਸ਼ਾਲ ਮਾਨਵ ਹਿਤੂ ਸਰੋਕਾਰਾਂ ਨਾਲ ਜੋੜਦਾ ਹੈ।ਅਰਥ ਵਿਹੂਣੀ ਸ਼ਬਦ-ਲੀਲ੍ਹਾ ਦੀ ਥਾਂ ਉਸਦੀ ਭਾਸ਼ਾ ਸਮਾਜਕ ਸਰੋਕਾਰਾਂ ਨਾਲ ਜੁੜ ਕੇ ਪਾਠਕਾਂ ਨੂੰ ਇਕ ਵਿਚਾਰਧਾਰਕ ਪਕਿਆਈ ਨਾਲ ਜੋੜਦੀ ਹੈ। ਉਹ ਇਤਿਹਾਸ ਮਿਥਿਹਾਸ ਨਾਲ ਸੰਵਾਦ ਕਰਦਾ ਹੈ, ਸਮਾਜ ਤੋਂ ਆਪਣੇ ਪ੍ਰਸ਼ਨਾਂ ਦੇ ਜਵਾਬ ਮੰਗਦਾ ਹੈ ਅਤੇ ਬਿਰਤਾਂਤ ਦੇ ਮਾਧਿਅਮ ਨਾਲ ਸੱਚ ਤੇ ਗਿਆਨ ਦੀ ਤਲਾਸ਼ ਕਰਦਾ ਹੈ। ਇਹ ਪੁਸਤਕ ਸਿੱਧੂ ਦੀਆਂ ਕਹਾਣੀਆਂ ਦੀ ਰੇਂਜ ਨਿਰਧਾਰਤ ਕਰਦੀ ਹੈ। ਇਸ ਨਾਲ ਪਾਠਕ, ਲੇਖਕ ਦੀਆਂ ਰਚਨਾਵਾਂ ਨੂੰ ਨਵੇਂ ਸਿਰੇ ਤੋਂ ਪੜ੍ਹ ਕੇ ਵੱਖਰਾ ਸੁਹਜ ਹਾਸਲ ਕਰ ਸਕਦੇ ਹਨ। ਇਸ ਪੋਥੀ ਨਾਲ ਪੰਜਾਬੀ ਕਹਾਣੀ ਆਪਣਾ ਵੱਖਰਾ ਪੋਚ ਕੱਢਦੀ ਹੈ। ਲੇਖਕ ਇਸਦੇ ਲਈ ਵਧਾਈ ਦਾ ਪਾਤਰ ਹੈ।ਕਿਤਾਬ ਦੀ ਭੂਮਿਕਾ ਡਾ. ਰਘਬੀਰ ਸਿੰਘ ਨੇ ਅਤੇ ਸੰਪਾਦਕੀ ਡਾ ਰਮਿੰਦਰ ਕੌਰ ਨੇ ਲਿਖੀ ਹੈ। **-ਜੇ.ਬੀ.ਸੇਖੋਂ**

## ਖ਼ਬਰ ਇਕ ਪਿੰਡ ਦੀ (ਨਾਵਲ) ਪ੍ਰਗਟ ਸਿੰਘ ਸਤੌਜ

ਪ੍ਰਗਟ ਸਿੰਘ ਸਤੌਜ ਪੰਜਾਬੀ ਨਾਵਲਕਾਰੀ ਦੇ ਖੇਤਰ ਦਾ ਯੁਵਾ ਲੇਖਕ ਹੈ। ਉਹ ਯੁਵਾ ਲੇਖਕਾਂ ਵਿਚ ਪੰਜਾਬੀ ਦਾ ਸਾਹਿਤ ਅਕਾਦਮੀ ਜੇਤੂ ਲੇਖਕ ਹੈ। ਕਹਾਣੀ ਅਤੇ ਨਾਵਲਕਾਰੀ ਦੇ ਖੇਤਰ ਵਿਚ

ਉਸਨੇ ਪਾਠਕਾਂ ਅਤੇ ਆਲੋਚਕਾਂ ਦਾ ਵਿਸ਼ੇਸ਼ ਧਿਆਨ ਖਿੱਚਿਆ ਹੈ। 'ਭਾਗੂ' ਅਤੇ 'ਤੀਵੀਂਆਂ' ਨਾਮਕ ਨਾਵਲਾਂ ਵਿਚ ਉਸ ਨੇ ਪੰਜਾਬੀ ਸਮਾਜ ਦੇ ਅਣਗੌਲੇ ਅਤੇ ਅਣਗਾਹੇ ਪਾਤਰਾਂ ਦੀ ਪੇਸ਼ਕਾਰੀ ਕਰਕੇ ਸਮਾਜਕ ਵਖਰੇਵਿਆਂ ਦੀਆਂ ਅਨੇਕਾਂ ਪਰਤਾਂ ਫਰੋਲੀਆਂ ਹਨ। ਵਿਚਾਰਅਧੀਨ ਨਾਵਲ 'ਖ਼ਬਰ ਇਕ ਪਿੰਡ ਦੀ' (ਪੰਨੇ 144, ਮੁੱਲ 160 ਰੁਪਏ, ਕੈਲੀਬਰ ਪਬਲੀਕੇਸ਼ਨ, ਪਟਿਆਲਾ) ਉਸ ਦਾ ਨਵਾਂ ਨਾਵਲ ਹੈ ਜਿਸ ਵਿਚ ਉਸ ਨੇ ਵਰਤਮਾਨ ਦੌਰ ਵਿਚ ਪਿੰਡ ਦੀ ਸਭਿਆਚਾਰਕ ਇਕਾਈ ਨੂੰ ਆ ਰਹੀਆਂ ਚੁਣੌਤੀਆਂ ਦਾ ਮਾਰਮਿਕ ਪ੍ਰਗਟਾਵਾ ਕੀਤਾ ਹੈ। ਪਿੰਡ, ਪੰਜਾਬੀ ਸਮਾਜ ਤੇ ਸੰਸਕ੍ਰਿਤੀ ਦੀ ਜੀਵੰਤ ਸੰਸਥਾ ਹੈ। ਪਿੰਡ ਹਮੇਸ਼ਾ ਤੋਂ ਪੰਜਾਬੀ ਗਲਪਕਾਰਾਂ ਦੀਆਂ ਰਚਨਾਵਾਂ ਦਾ ਵੱਡਾ ਧਰਾਤਲ ਰਿਹਾ ਹੈ। ਪਿੰਡ ਦੇ ਬਦਲਦੇ ਸਰੂਪ ਅਤੇ ਇਸਦੀ ਤਬਦੀਲ ਹੋਈ ਪ੍ਰਕਿਰਤੀ ਦਾ ਭਰਵਾਂ ਜ਼ਿਕਰ ਪੰਜਾਬੀ ਸਾਹਿਤ ਵਿਚ ਛੁਪਿਆ ਹੈ। ਅਕਸਰ ਕਹਿ ਵੀ ਲਿਆ ਜਾਂਦਾ ਹੈ ਕਿ ਪੰਜਾਬੀ ਨਾਵਲ ਅਜੇ ਤਕ ਪਿੰਡਾਂ ਦੀ ਫਿਰਨੀ ਤੋਂ ਬਾਹਰ ਨਹੀਂ ਨਿਕਲਿਆ। ਵਰਤਮਾਨ ਸਮਿਆਂ ਵਿਚ ਪਿੰਡ ਦੀ ਇਹ ਸੰਸਥਾ ਗੰਭੀਰ ਸੰਕਟਾਂ ਵਿਚੋਂ ਨਿਕਲ ਰਹੀ ਹੈ। ਪਿੰਡ ਹੀ ਨਹੀਂ ਸਗੋਂ ਪਿੰਡਾਂ ਵਿਚ ਬਣੀਆਂ ਸੰਸਥਾਵਾਂ, ਕਦਰਾਂ-ਕੀਮਤਾਂ ਅਤੇ ਪੰਜਾਬੀ ਜੀਵਨ-ਮੁੱਲ ਵੀ ਟੁੱਟ ਰਹੇ ਹਨ ਅਤੇ ਇਨ੍ਹਾਂ ਦੀ ਥਾਂ ਨਵੇਂ ਮੁੱਲ ਥਾਂ ਮੱਲ ਰਹੇ ਹਨ। ਵਿਸ਼ਵੀਕਰਨ ਅਤੇ ਕਾਰਪੋਰੇਟ ਸੈਕਟਰ ਦੀ ਤਿੱਖੀ ਚੜ੍ਹਤ ਨੇ ਪਿੰਡ ਦੀ ਰਵਾਇਤੀ ਬਣਤਰ ਨੂੰ ਸੰਨ੍ਹ ਲਾਈ ਹੈ, ਬੰਦ ਸਭਿਆਚਾਰਕ ਇਕਾਈ ਵਾਲੇ ਪਿੰਡ ਹੁਣ ਅਨੇਕਾਂ ਪਹਿਲੂਆਂ ਤੋਂ ਖਿੰਡ-ਪੁੰਡ ਰਹੇ ਹਨ ਅਤੇ ਪਿੰਡਾਂ ਵਿਚ ਇਕ ਨਵੀਂ ਕਿਸਮ ਦੀ ਜੀਵਨ ਸ਼ੈਲੀ ਆਪਣੀ ਸਪੇਸ ਬਣਾ ਰਹੀ ਹੈ।

ਪ੍ਰਗਟ ਸਿੰਘ ਸਤੌਜ ਦਾ ਇਹ ਨਾਵਲ ਪੰਜਾਬ ਦੇ ਇਕ ਪਿੰਡ ਨੂੰ ਆਧਾਰ ਬਣਾ ਕੇ ਪਿੰਡਾਂ ਦੀ ਸਮਾਜਕ,ਆਰਥਿਕ,ਸਭਿਆਚਾਰਕ ਬਣਤਰ ਦੇ ਤੇਜ਼ੀ ਨਾਲ ਬਦਲਦੇ ਰੁਝਾਨਾਂ ਨੂੰ ਫੜ ਰਿਹਾ ਹੈ। ਇਸ ਨਾਵਲ ਦੀ ਪੇਸ਼ਕਾਰੀ ਵਿਚ ਲੇਖਕ ਨੇ ਇਕ ਸੂਤਰਧਾਰ ਪਾਤਰ ਬਲਵੰਤ ਸਿੰਘ ਤਰਕ ਦੀ ਖੁੱਲ੍ਹ ਕੇ ਵਰਤੋਂ ਕੀਤੀ ਹੈ। ਇਸ ਪਾਤਰ ਦੁਆਰਾ ਨਾਵਲ ਨੂੰ ਪੇਸ਼ ਕਰਨ ਦੀ ਗਲਪੀ ਜੁਗਤ ਬੜੀ ਵਿਲੱਖਣ ਅਤੇ ਰੌਚਕ ਹੈ। ਬਲਵੰਤ ਸਿੰਘ ਲੇਖਕ ਸੀ, ਜਿਸਦੀ ਕਿ ਮੌਤ ਹੋ ਚੁੱਕੀ ਹੈ ਪਰ ਉਹ 'ਧਰਮਰਾਜ' ਕੋਲੋਂ ਕੁਝ ਦਿਨ੍ਹਾਂ ਦੀ ਮੋਹਲਤ ਲੈ ਕੇ ਵਾਪਸ ਇਕ ਪਿੰਡ ਆ ਜਾਂਦਾ ਹੈ ਜਿੱਥੇ ਉਹ ਅਦ੍ਰਿਸ਼ ਰਹਿ ਕੇ ਪਿੰਡ ਦੇ ਹਰ ਘਰ,ਸੱਥ,ਚੌਰਾਹੇ ਅਤੇ ਫਿਰਨੀ ਦੀ ਖ਼ਬਰ ਲੈਂਦਾ ਹੈ। ਇਹ ਖ਼ਬਰ ਉਸ ਵੱਲੋਂ ਲਿਖੇ ਜਾਣ ਵਾਲੇ ਨਾਵਲ ਦੀ ਵਸਤੂ ਸਮੱਗਰੀ ਬਣਦੀ ਹੈ ਅਤੇ ਪਾਠਕਾਂ ਨੂੰ ਪਿੰਡ ਦੇ ਵੇਰਵਿਆਂ ਨਾਲ ਅਚੰਭਤ ਕਰਦੀ ਹੈ। ਇਸ ਗਲਪੀ ਵਿਧੀ ਨਾਲ ਲੇਖਕ ਨੇ ਪਿੰਡ ਦੀ ਸਭਿਆਚਾਰਕ ਇਕਾਈ ਨੂੰ ਮੋਹ ਭਾਵਨਾ, ਸ਼ਰਧਾ ਜਾਂ ਦਵੈਖ ਦੀ ਭਾਵਨਾ ਨਾਲ ਪੇਸ਼ ਕਰਨ ਦੀ ਥਾਂ ਬਾਹਰਮੁਖੀ ਦ੍ਰਿਸ਼ਟੀਕੋਣ ਅਤੇ ਪਿੰਡ ਨੂੰ ਇਕ ਵਿੱਥ ਤੋਂ ਪੇਸ਼ ਕਰਨ ਦੀ ਉੱਦਮ ਕੀਤਾ ਹੈ। ਇਸ ਗਲਪੀ ਵਿਧੀ ਦਾ ਯਥਾਰਥ ਸਿੱਧ ਨਹੀਂ ਸਗੋਂ ਨਾਵਲ ਦੀ ਉਦੇਸ਼ ਭਾਵਨਾ ਨਾਲ ਜੁੜਿਆ ਹੈ।

ਲੇਖਕ ਸੂਤਰਧਾਰ ਦੇ ਮਾਧਿਅਮ ਦੁਆਰਾ ਪਿੰਡ ਦੀ ਆਰਥਿਕ,ਸਮਾਜਕ ਵਖਰੇਵਿਆਂ ਵਾਲੀ ਜ਼ਿੰਦਗੀ ਦੇ ਅਨੇਕਾਂ ਪਾਸਾਰ ਪੇਸ਼ ਕਰਦਾ ਹੈ। ਲੇਖਕ ਪਿੰਡ ਦੀ ਜਮਾਤੀ ਤੇ ਜਾਤੀ ਬਣਤਰ ਨੂੰ ਕਿਸੇ ਪਾਰਟੀਨੁਮਾ ਤੇ ਤੜਾਗੀਬੱਧ ਵਿਚਾਰਧਾਰਕ ਦ੍ਰਿਸ਼ਟੀਕੋਣ ਤੋਂ ਪੇਸ਼ ਕਰਨ ਦੀ ਥਾਂ ਇਸ ਬਣਤਰ ਵਿਚ ਜਿਉਂਦੇ ਮਨੁੱਖਾਂ ਦੀ ਸੰਵੇਦਨਾ ਫੜਨ ਦਾ ਉਪਰਾਲਾ ਕਰਦਾ ਹੈ। ਨਾਵਲ ਵਿਚ ਹਰਦੀਪ ਵਰਗੇ ਜੱਟ ਪਾਤਰ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਬੇਰੁਜ਼ਗਾਰੀ ਭੋਗਦੇ ਹਨ ਜਦ ਕਿ ਕਰੀਮੀ ਲੇਅਰ ਦੇ ਦਲਿਤ ਆਰਥਿਕ ਸਮਰਿੱਧਤਾ ਦੇ ਬਾਵਜੂਦ ਰਿਜਰਵੇਸ਼ਨ ਦਾ ਲਾਭ ਉਠਾ ਜਾਂਦੇ ਹਨ। ਇਸੇ ਤਰ੍ਹਾਂ ਮੀਤੇ ਵਰਗੇ ਦਲਿਤ ਅਨੇਕਾਂ ਤੰਗੀਆਂ ਕਾਰਨ ਹਰ ਪੱਖੋਂ ਜ਼ਲਾਲਤ ਦੀ ਜ਼ਿੰਦਗੀ ਬਸਰ ਕਰਦੇ ਹਨ। ਇਸ ਦੇ ਨਾਲ-ਨਾਲ ਪਿੰਡਾਂ ਵਿਚ ਪਟਵਾਰੀਆਂ ਦੇ ਭ੍ਰਿਸ਼ਟ ਕਿਰਦਾਰ,ਔਰਤਾਂ ਦੀ ਦੁਰਦਸ਼ਾ, ਨਵੀਂ ਪੀੜ੍ਹੀ ਦੀ ਦਿਸ਼ਾਹੀਣਤਾ,ਧਰਮਾਂ ਦੇ ਵਖਰੇਵੇਂ,ਆਰਥਿਕ ਪਾੜੇ,ਰਿਸ਼ਤਿਆਂ ਦੀ ਟੁੱਟ ਭੱਜ,ਜਾਤਾਂ ਦੀ ਰਾਜਨੀਤੀ,



ਅੰਧ ਵਿਸ਼ਵਾਸ ਅਤੇ ਹੋਰ ਅਨੇਕਾਂ ਵਿਸ਼ਿਆਂ ਨੂੰ ਕਲਾਤਮਿਕਤਾ ਨਾਲ ਪੇਸ਼ ਕੀਤਾ ਗਿਆ ਹੈ। ਨਾਵਲਕਾਰ ਕੋਲ ਪਿੰਡ ਦਾ ਅਨੁਭਵ ਹੈ, ਇਹ ਅਨੁਭਵ ਪਿੰਡ ਦੀ ਮਾਨਸਿਕਤਾ ਜਾਨਣ ਤਕ ਫੈਲਿਆ ਹੋਇਆ ਹੈ। ਇਸ ਕਰਕੇ ਨਾਵਲ ਵਿਚ ਪਿੰਡ ਦਾ ਮਨੋ-ਵਿਗਿਆਨ ਬੜੀ ਸੂਖਮਤਾ ਨਾਲ ਪੇਸ਼ ਹੋਇਆ ਹੈ। ਨਾਵਲ ਵਿਚ ਲੇਖਕ ਪੇਂਡੂ ਖੇਤਰ ਦੀ ਉਸ ਸੰਵੇਦਨਾ ਨੂੰ ਵੀ ਫੜਦਾ ਹੈ ਜਿਸ ਅਧੀਨ ਪਿੰਡ ਦੇ ਲੋਕ ਦੇਸ਼ ਵਿਦੇਸ਼ ਦੀ ਰਾਜਨੀਤੀ ਬਾਰੇ ਪੇਂਡੂ ਲਹਿਜੇ ਵਿਚ ਠੇਠ ਪ੍ਰਤੀਕਰਮ ਦਿੰਦੇ ਅਤੇ ਆਪਣੀ ਵਿਚਾਰਧਾਰਾ ਦਾ ਸੁਭਾਵਕ ਤੇ ਸਹਿਜ ਪ੍ਰਗਟਾਵਾ ਕਰਦੇ ਹਨ।

ਇਸ ਨਾਵਲ ਦਾ ਕਥਾ ਸੰਗਠਨ ਕਿਸੇ ਬੱਝਵੀਂ ਕਹਾਣੀ ਦੇ ਰਵਾਇਤੀ ਪ੍ਰਚਲਨ ਵਾਲਾ ਨਹੀਂ। ਇਸ ਵਿਚ ਇਕ ਪਿੰਡ ਦੀ ਸਮੁੱਚੀ ਹਿਲਜੁਲ ਨੂੰ ਪੇਸ਼ ਕਰਨ ਦੇ ਯਤਨ ਹੋਏ ਹਨ। ਇਸ ਕਰਕੇ ਸੂਤਰਧਾਰ ਅਦ੍ਰਿਸ਼ ਰੂਪ ਵਿਚ ਘੁੰਮਦਾ ਪਿੰਡ ਦੇ ਹਰ ਘਰ,ਗਲੀ ਮੁਹੱਲੇ ਅਤੇ ਹੱਟੀ ਭੱਠੀ ਦੀ ਖ਼ਬਰ ਦਿੰਦਾ ਰਿਪੋਰਟਿੰਗ ਵਰਗੀ ਕਥਾ ਸ਼ੈਲੀ ਦਾ ਆਭਾਸ ਕਰਵਾਂਦਾ ਹੈ। ਪਿੰਡ ਦੇ ਠਰਕੀ ਬੁੱਢੇ ਪਾਤਰ ਦੱਬੀਆਂ ਘੁੱਟੀਆਂ ਕਾਮ ਭਾਵਨਾਵਾਂ ਕਾਰਨ ਜੋ ਹਰਕਤਾਂ ਕਰਦੇ ਹਨ ਉਨ੍ਹਾਂ ਦਾ ਗਲਪੀ ਵੇਰਵਾ ਅਖ਼ਬਾਰੀ ਰਿਪੋਰਟਿੰਗ ਵਰਗਾ ਅਹਿਸਾਸ ਦਿੰਦਾ ਹੈ। ਪਿੰਡ ਵਿਚਲੀ ਜਾਤੀਗਤ ਰਾਜਨੀਤੀ, ਧਾਰਮਿਕ ਖਿੱਚੋਤਾਣ ਅਤੇ ਆਰਥਿਕ-ਸਮਾਜਕ ਵਿਤਕਿਰਿਆਂ ਦੇ ਵੇਰਵੇ ਯਥਾਰਥਕ ਦ੍ਰਿਸ਼ਟੀ ਤੋਂ ਪੇਸ਼ ਹੋਏ ਮਿਲਦੇ ਹਨ। ਪਿੰਡ ਵਿਚ ਉਠਦੇ ਪ੍ਰੇਮ ਪ੍ਰਸੰਗਾਂ ਦੀ ਅਸਫਲਤਾ, ਸਰਕਾਰੀ ਨੀਤੀਆਂ ਦੇ ਦੋਗਲੇਪਣ, ਸਿੱਖਿਆ ਦੇ ਨੀਵੇਂ ਪੱਧਰ, ਔਰਤਾਂ ਦੀ ਦੁਰਦਸ਼ਾ ਸਮੇਤ ਹੋਰ ਅਨੇਕਾਂ ਅਣਹੋਏ ਪਾਤਰਾਂ ਦੀ ਖ਼ਬਰ ਦਿੰਦਾ ਇਹ ਨਾਵਲ ਰੌਚਿਕ ਕਥਾ ਸ਼ੈਲੀ ਵਾਲਾ ਹੈ। ਨਾਵਲ ਵਿਚ ਲੇਖਕ ਨੇ ਪਿੰਡ ਦੇ ਤੇਜ਼ੀ ਨਾਲ ਬਦਲ ਰਹੇ ਸਰੂਪ ਨੂੰ ਕੁਝ ਘਟਨਾਕ੍ਰਮਾਂ ਦੇ ਮਾਧਿਅਮ ਦੁਆਰਾ ਪੇਸ਼ ਕਰਨ ਦਾ ਉੱਦਮ ਕੀਤਾ ਹੈ। ਇਸ ਦੁਆਰਾ ਲੇਖਕ ਸਿੱਧ ਕਰਨਾ ਚਾਹੁੰਦਾ ਹੈ ਕਿ ਹੁਣ ਪਿੰਡ ਵਿਚ ਅਣਖ,ਹਿੰਮਤ ਅਤੇ ਸਾਦਗੀ ਵਾਲੇ ਭਾਵ ਨਹੀਂ ਰਹੇ। ਪਿੰਡ ਹੁਣ ਪੇਚੀਦਾ ਹੋ ਗਿਆ ਹੈ। ਨਸ਼ਿਆਂ, ਕਿਸਾਨਾਂ ਦੀਆਂ ਖੁਦਕੁਸ਼ੀਆਂ, ਪੜ੍ਹੇ ਲਿਖੇ ਲੋਕਾਂ ਦੀ ਸ਼ਹਿਰ ਵੱਲ ਹਿਜਰਤ, ਜਾਤੀਗਤ ਰਾਜਨੀਤੀ,ਧਾਰਮਿਕ ਕੱਟੜਤਾ ਅਤੇ ਵੋਟਾਂ ਦੀ ਰਾਜਨੀਤੀ ਨੇ ਪਿੰਡਾਂ ਦੀ ਮਾਸੂਮੀਅਤ ਨਿਗਲ਼ ਲਈ ਹੈ।

ਨਾਵਲ ਦੀ ਭਾਸ਼ਾ ਅਤੇ ਕਥਾ ਸ਼ੈਲੀ ਪਾਠਕਾਂ ਨੂੰ ਪ੍ਰਭਾਵਤ ਕਰਦੀ ਹੈ,ਪਿੰਡ ਦੀ ਬਦਲਦੀ ਸੰਵੇਦਨਾ ਪੇਸ਼ ਕਰਦਿਆਂ ਜਿਸ ਕਿਸਮ ਦੀ ਭਾਸ਼ਾਈ ਸਮਰੱਥਾ ਦੀ ਜ਼ਰੂਰਤ ਹੈ, ਉਹ ਲੇਖਕ ਕੋਲ ਹੈ। ਨਾਵਲ ਵਿਚ ਪਿੰਡ ਦਾ ਬਹੁਤ ਕੁਝ ਅਜਿਹਾ ਆਇਆ ਹੈ ਜਿਹੜਾ ਲੇਖਕ ਦੇ ਮਨਭਾਉਂਦੇ ਯਥਾਰਥ ਦੁਆਲੇ ਘੁੰਮਦਾ ਹੈ, ਫਿਰ ਵੀ ਤੇਜ਼ੀ ਨਾਲ ਬਦਲਦੇ ਪਿੰਡ ਨੂੰ ਗਲਪ ਦਾ ਨਾਇਕ ਬਣਾ ਕੇ ਲੇਖਕ ਨੇ ਪਿੰਡ ਦੀ ਸੰਸਥਾ ਦੀਆਂ ਅਨੇਕਾਂ ਪਰਤਾਂ ਨੂੰ ਫੜਨ ਦਾ ਉੱਦਮ ਕੀਤਾ ਹੈ। ਲੇਖਕ ਪਿੰਡ ਦੀ ਰਵਾਇਤੀ ਮਾਸੂਮੀਅਤ ਪ੍ਰਤੀ ਹੇਰਵਾ ਰੱਖਦਾ ਹੈ ਜੋ ਕਿ ਹੁਣ ਦੇ ਪਿੰਡਾਂ ਵਿਚੋਂ ਗ਼ਾਇਬ ਹੈ। ਇੰਝ ਇਹ ਨਾਵਲ ਿੰਡ ਮਿਹਰਪੁਰ ਦੀ ਅੰਦਰਲੀ ਟੁੱਟ-ਭੱਜ ਤਕ ਸੀਮਤ ਨਾ ਰਹਿ ਕੇ ਪੰਜਾਬ ਦੀ ਪਿਛਲੇ ਦਸ ਵੀਹ ਵਰ੍ਹਿਆਂ ਦੀ ਸਮੁੱਚੀ ਸਮਾਜਕ-ਸਭਿਆਚਾਰਕ ਹਲਚਲ ਨੂੰ ਸਾਂਭਣ ਵਾਲੀ ਰਚਨਾ ਬਣ ਕੇ ਉਭਰਦਾ ਹੈ। ਲੇਖਕ ਇਸ ਰਚਨਾ ਲਈ ਵਧਾਈ ਦਾ ਪਾਤਰ ਹੈ। **– ਜੇ.ਬੀ.ਸੇਖੋਂ**

## ਕਹਿ ਦਿਓ ਉਸ ਕੁੜੀ ਨੂੰ (ਕਾਵਿ ਸੰਗ੍ਰਹਿ) ਡਾ. ਗੁਰਮਿੰਦਰ ਸਿੱਧੂ

ਡਾ. ਗੁਰਮਿੰਦਰ ਸਿੱਧੂ ਦੇ ਹੱਥਲੇ ਕਾਵਿ ਸੰਗ੍ਰਹਿ ਦੇ ਨਾਮਕਰਨ ਵਾਲੀ ਕਵਿਤਾ ਦੀਆਂ ਪੰਕਤੀਆਂ ਹਨ:

*ਕਹਿ ਦਿਓ ਉਸ ਕੁੜੀ ਨੂੰ, ਕਮਜ਼ੋਰ ਹੋਇਆ ਨਾ ਕਰੇ।*
*ਰੋ ਚੁੱਕੀ ਹੈ ਉਹ ਬਹੁਤ, ਹੁਣ ਹੋਰ ਰੋਇਆ ਨਾ ਕਰੇ।*
*ਨਾ ਸੜੇ, ਨਾ ਜ਼ਹਿਰ ਪੀਵੇ, ਗਲ਼ ਵਿੱਚ ਫੰਧਾ ਪਾਵੇ ਨਾ,*
*ਸਿਰ ਝੁਕਾ ਕੇ ਕਾਤਿਲਾਂ ਅੱਗੇ, ਖੜੋਇਆ ਨਾ ਕਰੇ।*

ਸੰਬੋਧਨੀ ਸੁਰ ਵਾਲੀਆਂ ਇਹਨਾਂ ਕਾਵਿ-ਸਤਰਾਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ 'ਕਹਿ ਦਿਓ ਉਸ ਕੁੜੀ ਨੂੰ' (ਪੰਨੇ 127, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਕਾਵਿ-ਪੁਸਤਕ ਦਾ ਵਿਸ਼ਾ ਨਾਰੀਵਾਦੀ ਸਰੋਕਾਰਾਂ ਨਾਲ ਸੰਬੰਧਤ ਹੈ। ਇਹ ਪੁਸਤਕ ਔਰਤ ਨੂੰ ਭਰੂਣ ਹੱਤਿਆ, ਦਾਜ, ਬਲਾਤਕਾਰ ਤੇ ਹੋਰ ਜ਼ੁਲਮਾਂ ਖ਼ਿਲਾਫ਼ ਜੂਝਣ ਲਈ ਪ੍ਰੇਰਤ ਕਰਨ ਦੇ ਉਦੇਸ਼ ਨਾਲ ਲਿਖੀ ਗਈ ਹੈ। ਇਸ ਪੁਸਤਕ ਰਾਹੀਂ ਕਵਿੱਤਰੀ, ਬਿਨਾਂ ਕਿਸੇ ਕਾਨੂੰਨੀ ਡਰ ਤੇ ਕਿਸੇ ਹੋਰ ਸਮਾਜਕ-ਸੱਭਿਆਚਾਰਕ ਦਬਾਅ ਦੇ, ਧੀਆਂ ਪ੍ਰਤੀ ਲੋਕ ਮਾਨਸਿਕਤਾ ਨੂੰ ਧੁਰ ਅੰਦਰ ਤਕ ਬਦਲਣ ਦਾ ਯਤਨ ਕਰਦੀ ਹੈ। ਜਿੱਥੇ ਇਹ ਪੁਸਤਕ ਨੌਜਵਾਨ ਮੁੰਡਿਆਂ ਨੂੰ ਇਹ ਪ੍ਰਣ ਕਰਨ ਲਈ ਪ੍ਰੇਰਦੀ ਹੈ ਕਿ ਉਹ ਸਭ ਦੀਆਂ ਭੈਣਾਂ ਨੂੰ ਬਣਦਾ ਮਾਣ-ਸਤਿਕਾਰ ਦੇਣਗੇ; ਉੱਥੇ ਹੀ ਕੁੜੀਆਂ ਤੋਂ ਵੀ ਇਹ ਇਕਰਾਰ ਲੈਂਦੀ ਹੈ ਕਿ ਉਹ ਆਪਣੇ ਵੀਰਾਂ ਅਤੇ ਮਾਪਿਆਂ ਦਾ ਕਦੇ ਵੀ ਵਿਸ਼ਵਾਸ ਨਹੀਂ ਤੋੜਨਗੀਆਂ, ਬਲਕਿ ਸੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਨੂੰ ਅਪਣਾ ਕੇ ਉਨ੍ਹਾਂ ਦੀ ਸ਼ੋਭਾ ਨੂੰ ਚਾਰ ਚੰਨ ਲਾਉਣਗੀਆਂ।

ਡਾ. ਗੁਰਮਿੰਦਰ ਸਿੱਧੂ ਨਾਰੀ ਸੰਕਟ ਨਾਲ ਜੁੜੇ ਮਸਲਿਆਂ ਦੀ ਅਸਲ ਵਜ੍ਹਾ ਬਾਰੇ ਵੀ ਜਾਣਦੀ ਹੈ, ਤੇ ਉਨ੍ਹਾਂ ਦੇ ਉਚਿਤ ਹੱਲ ਵੱਲ ਵੀ ਇਸ਼ਾਰਾ ਕਰਦੀ ਹੈ। ਉਸ ਨੇ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ ਕਿ ਜੇਕਰ ਬਚਪਨ ਤੋਂ ਹੀ ਬੱਚਿਆਂ ਨੂੰ ਉਨ੍ਹਾਂ ਦੇ ਜੀਵਨ ਵਿਚ ਮਾਂ, ਭੈਣ ਅਤੇ ਪਤਨੀ ਦੇ ਰੂਪ ਵਿਚ ਨਾਰੀ ਦੇ ਮਹੱਤਵ ਬਾਰੇ ਜਾਣੂ ਕਰਵਾਇਆ ਜਾਵੇ, ਤਾਂ ਇਹ ਨੌਜਵਾਨ ਵਰਗ ਨਾਰੀ ਸੰਕਟਾਂ ਦੀ ਵਜ੍ਹਾ ਬਣਨ ਦੀ ਬਜਾਏ ਨਾਰੀ-ਰਕਸ਼ਕ ਦਾ ਰੋਲ ਅਦਾ ਕਰ ਸਕਦਾ ਹੈ। ਇਸੇ ਲਈ ਪੁਸਤਕ ਦੇ ਆਰੰਭ ਵਿਚ ਉਹ 'ਇਕ ਖ਼ਤ ਵਿਦਿਆਰਥੀਆਂ ਦੇ ਨਾਂ' ਵਿਚ ਵਿਦਿਆਰਥੀਆਂ ਨੂੰ ਨਾਰੀ ਦੇ ਮਹੱਤਵ ਬਾਰੇ ਜਾਣਕਾਰੀ ਦਿੰਦੀ ਹੈ ਅਤੇ ਉਨ੍ਹਾਂ ਨੂੰ ਆਪਣੀ-ਆਪਣੀ ਸਮਰੱਥਾ ਅਨੁਸਾਰ ਗੀਤਾਂ, ਕਵਿਤਾਵਾਂ, ਵਿਚਾਰ-ਵਟਾਂਦਰਿਆਂ, ਭਾਸ਼ਨਾਂ ਅਤੇ ਨਾਟਕ ਪ੍ਰਦਰਸ਼ਨਾਂ ਰਾਹੀਂ ਲੋਕ-ਮਾਨਸਿਕਤਾ ਨੂੰ ਬਦਲਣ ਲਈ ਪ੍ਰੇਰਨਾ ਸ੍ਰੋਤ ਬਣਨ ਦਾ ਮਾਰਗ ਦਰਸਾਉਂਦੀ ਹੈ। ਅੱਤਿਆਚਾਰ ਸਹਿ ਕੇ ਉਦਾਸ ਹੋਈ ਕੁੜੀ ਨੂੰ ਡਾ.ਗੁਰਮਿੰਦਰ ਸਿੱਧੂ ਦੀ ਕਵਿਤਾ ਹੌਸਲਾ ਦਿੰਦੀ ਹੈ, ਤੇ ਦਰਪੇਸ਼ ਸਮੱਸਿਆਵਾਂ ਦੇ ਸਾਹਮਣੇ ਉਸ ਨੂੰ ਕਮਜ਼ੋਰ ਨਹੀਂ ਪੈਣ ਦਿੰਦੀ, ਬਲਕਿ ਹਿੰਮਤ ਅਤੇ ਹੌਸਲੇ ਨਾਲ ਆਪਣੀ ਕਿਸਮਤ ਆਪ ਘੜਨ ਲਈ ਪ੍ਰੇਰਦੀ ਹੈ, ਤੇ ਆਪਣੇ ਨਾਲ ਹੋਣ ਵਾਲੀਆਂ ਨਾਇਨਸਾਫ਼ੀਆਂ ਅਤੇ ਜ਼ੁਲਮਾਂ ਖ਼ਿਲਾਫ਼ ਡਟੇ ਰਹਿਣ, ਅਤੇ ਹਉਕਿਆਂ ਨੂੰ ਹਾਸਿਆਂ ਵਿਚ ਬਦਲਣ ਲਈ ਤਿਆਰ ਕਰਦੀ ਹੈ:

*ਹੰਝੂਆਂ ਦੀ ਤੰਦ ਲੈ ਕੇ, ਕੋਈ ਸੋਨ-ਖ਼ਾਬ ਬੁਣੀਏ।*
*ਆ ਜਾ! ਕਿ ਮੱਥੇ ਉੱਤੇ, ਆਪੇ ਹੀ ਲੇਖ ਖੁਣੀਏ।*
*ਕੌਤਕ ਕੋਈ ਟੁੱਟਿਆਂ, ਖੰਭਾਂ ਦੇ ਅੰਦਰ ਧਰੀਏ।*
*ਆ! ਤਾਰਿਆਂ ਵੱਲ ਫੇਰ ਤੋਂ ਆਪਾਂ ਉਡਾਣ ਭਰੀਏ।*

ਸਾਡੇ ਲੋਕ ਗੀਤਾਂ ਵਿਚ ਭੈਣ 'ਇਕ ਵੀਰ ਦੇਈਂ ਵੇ ਰੱਬਾ, ਸਹੁੰ ਖਾਣ ਨੂੰ ਬੜਾ ਈ ਚਿੱਤ ਕਰਦਾ' ਆਖਦੀ ਭਰਾ ਦੀ ਕਾਮਨਾ ਕਰਦੀ ਸੀ। ਪਰ ਕੀ ਸਮਕਾਲ ਵਿਚ ਇਸ ਤੋਂ ਵੱਖਰੀ ਭਾਂਤ ਦੀ ਮੰਗ ਦੀ ਲੋੜ ਨਹੀਂ? ਡਾ. ਗਰਮਿੰਦਰ ਸਿੱਧੂ ਨੂੰ ਨਾਰੀਵਾਦੀ ਦ੍ਰਿਸ਼ਟੀ ਤੋਂ ਹੀ ਨਹੀਂ ਸਗੋਂ ਸਮੁੱਚੇ ਸਮਾਜ ਦੀ ਭਲਾਈ ਦੇ ਪੱਖ ਤੋਂ 'ਇੱਕ ਭੈਣ ਦੇ ਦੇ ਰੱਬਾ ਵੇ ਪਿਆਰਿਆ" ਨਾਂ ਦੀ ਕਵਿਤਾ ਵਿਚ ਭਰਾ ਨੂੰ ਰੱਬ ਅੱਗੇ ਭੈਣ ਦੀ ਪ੍ਰਾਪਤੀ ਲਈ ਅਰਦਾਸ ਕਰਦਿਆਂ ਵਿਖਾਉਂਦੀ ਹੈ।ਉਸਨੇ ਸਾਡੇ ਸਮਾਜ ਵਿਚ ਵਿਭਿੰਨ ਸਥਿਤੀਆਂ ਵਿਚ ਨਾਰੀ ਜੀਵਨ ਦੇ ਸੱਚ ਨੂੰ ਅਤੇ ਉਸ ਨਾਲ ਜੁੜੀਆਂ ਸਮੱਸਿਆਵਾਂ ਨੂੰ ਵੇਖਿਆ ਸਮਝਿਆ ਤਾਂ ਪ੍ਰੌਢ ਚੇਤਨਾ ਨਾਲ ਹੈ, ਪਰ ਉਸਦੀ ਪੇਸ਼ਕਾਰੀ ਆਮ ਲੋਕਾਈ ਦੀ ਸਮਝ ਦੀ ਪੱਧਰ 'ਤੇ ਲੋਕ-ਕਾਵਿ ਵਰਗੀ ਸ਼ੈਲੀ ਵਿਚ ਕੀਤੀ ਹੈ। ਮਿਸਾਲ ਵਜੋਂ ਬਾਲ ਵਿਆਹ ਵਰਗੀ ਸਮੱਸਿਆ ਦਾ ਉਲੇਖ 'ਅਜੇ ਨਾ ਸੱਦ ਬਰਾਤਾਂ ਮਾਏ' ਨਾਂ ਦੀ ਕਵਿਤਾ ਵਿਚ ਛੋਟੀ ਉਮਰੇ ਵਿਆਹੀ ਜਾਣ ਵਾਲੀ ਬਾਲੜੀ ਦੇ ਮਨ ਦੇ ਤਰਲੇ ਦੇ ਰੂਪ ਵਿਚ ਹੋਇਆ ਹੈ:



*ਅਜੇ ਨਰਮ ਮੈਂ ਗੰਦਲ ਮਾਏ, ਅਜੇ ਨਾ ਕੋਈ ਤੋੜੇ*
*ਨਾ ਭੁੱਲ ਸਕਦੀ ਨਿੱਘ ਤੁਹਾਡਾ, ਨਾ ਝੱਲ ਸਕਾਂ ਵਿਛੋੜੇ*

ਅਤੇ ਸਹੁਰਿਆਂ ਵੱਲੋਂ ਸਾੜੀ ਗਈ ਮੁਟਿਆਰ ਦੇ ਮਨ ਦਾ ਡਰ 'ਸਿਵਿਆਂ 'ਚੋਂ ਸੁਣੀਂਦਾ ਰੁਦਨ' ਨਾਂ ਦੀ ਕਵਿਤਾ ਵਿਚ ਪੇਸ਼ ਹੋਇਆ ਹੈ।

"ਬੈਰੀ ਤੋੜਨ ਬਾਬਲਾ! ਵੇ ਤੇਰੀਆਂ ਲਾਡਲੀਆਂ ਧੀਆਂ" ਕਵਿਤਾ ਉਨ੍ਹਾਂ ਮਾਪਿਆਂ ਲਈ ਨਸੀਹਤ ਹੈ, ਜਿਹੜੇ ਵਿਦੇਸ਼ਾਂ ਦੇ ਚਾਅ ਵਿਚ ਬਿਨਾਂ ਜਾਂਚ-ਪੜਤਾਲ ਦੇ ਧੀਆਂ ਵਿਆਹ ਦਿੰਦੇ ਹਨ। ਇਸ ਕਵਿਤਾ ਵਿਚ ਉਨ੍ਹਾਂ ਮੁਟਿਆਰਾਂ ਦਾ ਜੀਵਨ-ਦੁਖਾਂਤ ਪੇਸ਼ ਹੋਇਆ ਹੈ, ਜਿਹੜੀਆਂ ਕੈਨੇਡਾ ਵਰਗੇ ਦੇਸ਼ਾਂ ਵਿਚ ਖ਼ੂਬਸੂਰਤ ਖ਼ੁਸ਼ਹਾਲ ਜ਼ਿੰਦਗੀ ਜਿਊਣ ਦੇ ਸੰਦਲੀ ਖ਼ਾਬ ਲੈ ਕੇ ਗਈਆਂ, ਪਰ ਪਰਦੇਸਾਂ ਦੀ ਨਿਰਮੋਹੀ ਧਰਤੀ 'ਤੇ ਫ਼ਰਜ਼ਾਂ ਦੀਆਂ ਚਾਦਰਾਂ 'ਚ ਲਿਪਟੀਆਂ ਮਹਿਜ਼ ਡਾਲਰ ਇਕੱਠੇ ਕਰਨ ਵਾਲੀਆਂ ਮਸ਼ੀਨਾਂ ਬਣ ਕੇ ਰਹਿ ਗਈਆਂ:

*ਹਾੜ੍ਹਾ ਵੇ! ਬਿਨ ਦੇਖੇ ਪਰਖੇ, ਨਾ ਕੋਈ ਧੀਆਂ ਵਿਆਹਿਓ!*
*ਨਾ ਕੋਈ ਇਹਨਾਂ ਘੁੱਗੀਆਂ ਨੂੰ, ਇਉਂ ਜਾਲ਼ ਲਗਾ ਕੇ ਫਾਹਿਓ*
*ਉੱਡਣਾ ਲੋੜਨ ਬਾਬਲਾ! ਵੇ ਤੇਰੀਆਂ ਲਾਡਲੀਆਂ ਧੀਆਂ*
*ਬੈਰੀ ਤੋੜਨ ਬਾਬਲਾ! ਵੇ ਤੇਰੀਆਂ ਲਾਡਲੀਆਂ ਧੀਆਂ*

ਗੁਰਮਿੰਦਰ ਸਿੱਧੂ ਦਾ ਦ੍ਰਿਸ਼ਟੀਕੋਣ ਆਸ਼ਾਵਾਦੀ ਹੈ। ਉਸ ਨੂੰ ਵਿਸ਼ਵਾਸ ਹੈ ਕਿ ਉਹ ਆਪਣੀਆਂ ਸਾਹਿਤਕ ਕ੍ਰਿਤਾਂ ਰਾਹੀਂ ਸਮਾਜ ਦੀ ਸੋਚ ਨੂੰ ਬਦਲਣ ਵਿਚ ਕਾਮਯਾਬ ਜ਼ਰੂਰ ਹੋਵੇਗੀ। 'ਧੀ ਦਾ ਜਨਮ' ਕਵਿਤਾ ਇਸੇ ਆਸ਼ਾਵਾਦੀ ਦ੍ਰਿਸ਼ਟੀਕੋਣ ਦਾ ਇਕ ਉੱਤਮ ਨਮੂਨਾ ਹੈ। ਇਸ ਕਵਿਤਾ ਵਿਚ ਇਕ ਪਿਤਾ ਆਪਣੀ ਨਵ-ਜੰਮੀ ਧੀ ਨੂੰ ਦੇਖ ਕੇ ਪਹਿਲਾਂ ਤਾਂ ਉਸ ਲਈ ਦਾਜ ਇਕੱਠਾ ਕਰਨ ਅਤੇ ਚੰਗਾ ਵਰ ਲੱਭ ਕੇ ਦੇਣ ਦੀ ਜ਼ਿੰਮੇਵਾਰੀ ਤੋਂ ਡਰ ਜਾਂਦਾ ਹੈ, ਪਰ ਬਦਲਵੀਂ ਸੋਚ ਨਾਲ ਉਹ ਆਪਣੀ ਧੀ ਨੂੰ ਹੁਨਰਮੰਦ ਅਤੇ ਸ਼ਕਤੀਸ਼ਾਲੀ ਬਣਾਉਣ ਦਾ ਪ੍ਰਣ ਕਰਦਾ ਹੈ:

*ਕੋਈ ਬਦ ਛੋਹ ਸਕੇ ਨਾ ਇਹਨੂੰ, ਬਦਨ 'ਚ ਬਿਜਲੀ ਜੜ ਦੇਵਾਂਗਾ।*
*ਅੜ ਕੇ ਸਭ ਅਧਿਕਾਰ ਲੈ ਲਵੇ, ਏਨੀ ਤਕੜੀ ਕਰ ਦੇਵਾਂਗਾ।*

ਜਦੋਂ ਹਰ ਪਿਤਾ ਆਪਣੀ ਧੀ ਬਾਰੇ ਅਜਿਹਾ ਸੋਚਣ ਲੱਗੇਗਾ, ਤਾਂ ਜ਼ਰੂਰ ਹੀ ਸਮਾਜ ਵਿਚੋਂ ਧੀਆਂ ਅਤੇ ਪੁੱਤਰਾਂ ਪ੍ਰਤਿ ਸੋਚ ਵਿਚਲੇ ਅੰਤਰ ਨੂੰ ਮਿਟਾਇਆ ਜਾ ਸਕੇਗਾ, ਅਤੇ ਧੀਆਂ ਦਾ ਵੀ ਇਸ ਸੰਸਾਰ ਵਿਚ ਆਉਣ 'ਤੇ ਪੁੱਤਰਾਂ ਵਾਂਗ ਹੀ ਸਨਮਾਨ ਹੋਵੇਗਾ ਤੇ ਧੀ ਨੂੰ ਜਨਮ ਦੇਣ ਵਾਲੀ ਹਰ ਮਾਂ ਫ਼ਖ਼ਰ ਨਾਲ ਇਹ ਗੱਲ ਕਹਿ ਸਕੇਗੀ:

*ਤੂੰ ਰਾਜ ਭਾਗ ਮਾਣੇਂ, ਖ਼ਲਕਤ ਸਵਾਲੀ ਹੋਵੇ*
*ਹਰ ਘਰ 'ਚ ਤੇਰੇ ਵਰਗੀ, ਕੋਈ ਕਰਮਾਂ ਵਾਲੀ ਹੋਵੇ-*

ਉਪਰੋਕਤ ਸਤਰਾਂ ਦੇ ਭਾਵ ਅਰਥ ਵਾਂਗ ਸੁਚੱਜੀ ਸੋਚ ਵਾਲੇ ਤੰਦਰੁਸਤ ਤੇ ਨਰੋਏ ਸਮਾਜ ਦੀ ਕਲਪਨਾ ਕਰਨਾ ਇਸ ਪੁਸਤਕ ਦਾ ਮੂਲ ਮਨੋਰਥ ਹੈ। ਸਹਿਜ ਰਵਾਨੀ ਤੇ ਤਰਲ ਛੋਹ ਵਾਲੀਆਂ ਲੋਕ ਪੱਧਰ ਦੀਆਂ ਕਵਿਤਾਵਾਂ ਦੀ ਰਚਨਾ ਰਾਹੀਂ ਡਾ. ਗੁਮਿੰਦਰ ਸਿੱਧੂ ਨੇ ਇਸ ਪੁਸਤਕ ਰਾਹੀਂ ਜਿਵੇਂ ਸ਼ੁਭ ਸੰਦੇਸ਼ ਦਿੱਤਾ ਹੈ, ਉਸਦਾ ਸਵਾਗਤ ਕੀਤਾ ਜਾਣਾ ਬਣਦਾ ਹੈ। **-ਗੁਰਦੀਪ ਕੌਰ**

## ਮੋਕਲਾ ਰਾਹ (ਨਾਵਲ) ਜ਼ੋਰਾ ਸਿੰਘ ਸੰਧੂ

ਵਿਸ਼ਵੀਕਰਨ ਦੇ ਦੌਰ ਤੋਂ ਬਾਅਦ ਪੰਜਾਬੀ ਨਾਵਲ ਵਿਚ ਨਵੇਂ ਆਯਾਮਾਂ ਨੂੰ ਪੇਸ਼ ਕੀਤਾ ਜਾਣ ਲੱਗਾ ਹੈ। ਮੂਲ ਰੂਪ ਵਿਚ ਜ਼ਿਆਦਾਤਰ ਵਿਸ਼ੇ ਸਮਾਜਕ ਹੀ ਹਨ ਪਰੰਤੂ ਉਹਨਾਂ ਵਿਸ਼ਿਆਂ ਰਾਹੀਂ ਨਵੇਂ ਦੌਰ ਦੀਆਂ ਸਮੱਸਿਆਵਾਂ ਦੀ ਗੱਲ ਕੀਤੀ ਜਾਣ ਲੱਗੀ ਹੈ। ਔਰਤ-ਮਰਦ ਸੰਬੰਧਾਂ ਦੀ ਪੇਸ਼ਕਾਰੀ

ਪੰਜਾਬੀ ਗਲਪ ਸਾਹਿਤ ਦੀ ਆਧਾਰਸ਼ਿਲਾ ਹੈ। ਸਮਾਜਕ ਵਿਕਾਸ ਦੇ ਵੱਖ-ਵੱਖ ਪੜਾਵਾਂ ਵਿਚ ਇਨ੍ਹਾਂ ਸੰਬੰਧਾਂ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ ਜਿਹੜੀ ਰਿਸ਼ਤਿਆਂ ਦੇ ਵਿਗਾਸ ਜਾਂ ਵਿਗਾੜ ਦਾ ਕਾਰਨ ਬਣਦੀ ਹੈ। ਜਿਆਦਾਤਰ ਪੰਜਾਬੀ ਨਾਵਲਕਾਰ ਇਸੇ ਯਥਾਰਥ ਦੀ ਪੇਸ਼ਕਾਰੀ ਕਰਦੇ ਹਨ। ਇਹਨਾਂ ਵਿਚ ਹੀ ਕਥਾਕਾਰ ਤੋਂ ਸਹਿਜ ਵਿਕਾਸ ਕਰਕੇ ਆਇਆ ਨਾਵਲਕਾਰ ਜੋਰਾ ਸਿੰਘ ਸੰਧੂ ਵੀ ਹੈ। ਅਨੁਭਵ ਵਿਚ ਤੀਖਣਤਾ ਤੇ ਪਕਿਆਈ ਆਉਣ ਨਾਲ ਉਹ ਬਹੁਤ ਸਾਰੇ ਨਾਵਲਕਾਰਾਂ ਵਾਂਗ ਕਹਾਣੀ ਤੋਂ ਨਾਵਲ-ਨਿਗਾਰੀ ਵੱਲ ਆਇਆ ਹੈ। 'ਮੋਕਲਾ ਰਾਹ' ਉਸਦਾ ਤੀਜਾ ਨਾਵਲ ਹੈ। ਇਸਤੋਂ ਪਹਿਲਾਂ ਉਹ ਗਹਿਰ-ਗੰਭੀਰ ਕਥਾਕਾਰ ਵਜੋਂ ਪਾਠਕਾਂ ਵਿਚ ਪ੍ਰਵਾਨ ਹੋ ਚੁੱਕਾ ਹੈ।

ਹੱਥਲਾ ਨਾਵਲ (ਮੋਕਲਾ ਰਾਹ, ਪੰਨੇ 200, ਮੁੱਲ 295 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਪੂੰਜੀਵਾਦੀ ਸਮਾਜ-ਸਭਿਆਚਾਰ ਵਿਚ ਵਿਚਰਦੇ ਜਾਗੀਰੂ ਸੰਸਕਾਰਾਂ ਵਾਲੇ ਪਾਤਰਾਂ ਦੀ ਕਥਾ ਹੈ। ਵਿਸ਼ਵੀਕਰਨ ਦੇ ਇਸ ਦੌਰ ਵਿਚ ਮਨੁੱਖੀ ਵਿਹਾਰ ਵਿਚ ਹੈਰਾਨੀਕੁਨ ਪਰਿਵਰਤਨ ਹੋਏ ਹਨ। ਪੈਸੇ ਦੀ ਦੌੜ ਤੇ ਬਾਜ਼ਾਰ ਦੀ ਪ੍ਰਵਿਰਤੀ ਨੇ ਮਨੁੱਖੀ ਭਾਵਨਾਵਾਂ ਦਾ ਵੀ ਬਾਜ਼ਾਰੀਕਰਨ ਕਰ ਦਿੱਤਾ ਹੈ। ਨਿਮਨ ਵਰਗ ਦਾ ਆਦਰਸ਼ ਮੱਧ ਵਰਗ ਹੈ ਤੇ ਮੱਧ ਵਰਗ ਦਾ ਟੀਚਾ ਉੱਚ ਵਰਗ ਹੈ। ਇਸ ਦੌੜ ਵਿਚ ਰਿਸ਼ਤੇ ਬਹੁਤ ਪਿੱਛੇ ਰਹਿ ਜਾਂਦੇ ਹਨ। ਛਲ-ਕਪਟ, ਦੰਭ, ਝੂਠ-ਫਰੇਬ ਇਸ ਦੌਰ ਦੀਆਂ ਮੁੱਖ ਵਿਸ਼ੇਸ਼ਤਾਵਾਂ ਹਨ। ਇਨ੍ਹਾਂ ਰਾਹੀਂ ਅਪਹੁੰਚ ਤਕ ਪਹੁੰਚਿਆ ਜਾ ਰਿਹਾ ਹੈ ਅਪ੍ਰਾਪਤ ਨੂੰ ਪ੍ਰਾਪਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਇਹ ਨਾਵਲ ਅਜਿਹੇ ਹੀ ਬਿਰਤਾਂਤ ਨੂੰ ਸਿਰਜਦਾ ਹੈ। ਨਾਵਲ ਦੀ ਮੁੱਖ ਪਾਤਰ ਹਰਜੀਤ ਛੋਟੇ ਕਿਸਾਨ ਤੇ ਛੋਟੇ ਮੁਲਾਜ਼ਮਤ ਪਰਿਵਾਰ ਦੀ ਧੀ ਹੈ ਜਿਹੜੀ ਕਾਲਜ ਪੜ੍ਹਨ ਸਮੇਂ ਨਰਿੰਦਰ ਵੱਲ ਝੁਕਾਅ ਰੱਖਦੀ ਹੈ। ਨਰਿੰਦਰ ਜਾਗੀਰਦਾਰੀ ਪਰਿਵਾਰ ਦਾ ਮੁੰਡਾ ਹੈ। ਹਰਜੀਤ ਦਾ ਇਕੋ-ਇਕ ਟੀਚਾ ਉਸ ਅਪ੍ਰਾਪਤ ਨੂੰ ਪ੍ਰਾਪਤ ਕਰਨਾ ਹੁੰਦਾ ਹੈ। ਇਸ ਲਈ ਉਹ ਨਰਿੰਦਰ ਦੇ ਮਾਮੇ ਦੀ ਕੁੜੀ ਦਾ ਸਹਾਰਾ ਲੈਣ ਦੇ ਨਾਲ-ਨਾਲ ਹਰ ਤਰ੍ਹਾਂ ਦੇ ਹੱਥਕੰਡੇ ਵਰਤਦੀ ਹੈ। ਉਹ ਇੱਥੇ ਹੀ ਨਹੀਂ ਰੁਕਦੀ ਸਗੋਂ ਆਪਣੇ ਇਕ ਹੋਰ ਜਮਾਤੀ ਬਰਾੜ ਨੂੰ ਵੀ ਆਪਣੇ ਮਗਰ ਲਾ ਕੇ ਰੱਖਦੀ ਹੈ। ਨਰਿੰਦਰ ਨੂੰ ਪ੍ਰਾਪਤ ਕਰ ਲੈਣ ਸਮੇਂ ਉਸਦੇ ਆਪਣੇ ਸ਼ਬਦਾਂ ਅਨੁਸਾਰ: "ਮੇਰਾ ਨਰਿੰਦਰ ਨਾਲ ਵਿਆਹ ਹੋ ਰਿਹਾ ਹੈ। ਪਿਛਲੇ ਚਾਰ ਨਹੀਂ ਤਾਂ ਤਿੰਨ ਸਾਲਾਂ ਤੋਂ ਮੈਂ ਉਹਨੂੰ ਪਾਉਣ ਲਈ ਕੋਈ ਕਸਰ ਨਹੀਂ ਰਹਿਣ ਦਿੱਤੀ। ਸੰਭਵ ਤੇ ਅਸੰਭਵ ਜਾਂ ਕਹਾਂ ਗ਼ੈਰ ਇਖ਼ਲਾਕੀ ਹਰਬਾ ਵਰਤਣ ਬਾਰੇ ਵਿਉਂਤਣ ਤੋਂ ਵੀ ਸੰਕੋਚ ਨਹੀਂ ਸੀ ਕੀਤੀ।... ਮੇਰੀ ਅੱਖ ਅਬੋਹਰ ਦੇ ਇਸ ਸਰਦਾਰ ਨੇ ਮੱਲੀ ਹੋਈ ਸੀ। ਆਪਣੇ ਗੁਆਂਢੀ ਬਰਾੜ ਨੂੰ ਵੀ ਮੈਂ ਪੱਠੇ ਪਾਉਂਦੀ ਰਹੀ ਸਾਂ।"

ਨਰਿੰਦਰ ਨਾਲ ਵਿਆਹ ਹੋਣ ਉਪਰੰਤ ਹਰਜੀਤ ਪੂਰੀ ਤਰ੍ਹਾਂ ਘਰ ਦੀਆਂ ਗਤੀਵਿਧੀਆਂ 'ਤੇ ਆਪਣੀ ਮੋਹਰ ਛਾਪ ਲਾਉਂਦੀ ਹੈ। ਉਹ ਆਪਣੀ ਜਠਾਣੀ ਗੁਰਬੀਰ ਦੇ ਅੰਗਰੇਜ਼ੀ ਬੋਲਣ ਤੋਂ ਹੀਣ ਭਾਵਨਾ ਮਹਿਸੂਸ ਕਰਦੀ ਹੈ ਪਰੰਤੂ ਫਿਰ ਅੰਗਰੇਜ਼ੀ ਸਿੱਖ ਕੇ ਉਸਤੋਂ ਵੀ ਵਧੀਆ ਅੰਗਰੇਜ਼ੀ ਬੋਲਣ ਲੱਗ ਜਾਂਦੀ ਹੈ। ਉਹ ਗੁਰਬੀਰ ਨੂੰ ਘਰ ਵਿਚ ਹੋਂਦਹੀਣ ਕਰ ਦਿੰਦੀ ਹੈ। ਗੁਰਬੀਰ ਇਕ ਅਜਿਹੇ ਜਾਗੀਰੂ ਪਰਿਵਾਰ ਦੀ ਜੰਮਪਲ ਹੈ ਜਿਨ੍ਹਾਂ ਕੋਲ ਸਿਰਫ ਨਾਂਅ ਦੀ ਹੀ ਸਰਦਾਰੀ ਰਹਿ ਗਈ ਹੈ। ਮੁਜਾਰਿਆਂ ਨੂੰ ਜ਼ਮੀਨਾਂ ਦੇ ਹੱਕ ਮਿਲ ਜਾਣ ਨਾਲ ਉਹਨਾਂ ਦੀ ਜਾਗੀਰੂ ਸ਼ਾਨ-ਸ਼ੌਕਤ ਖੁੱਸ ਚੁੱਕੀ ਹੈ। ਹਰਜੀਤ ਦੇ ਇਸ ਤਰ੍ਹਾਂ ਵਿਹਾਰ ਨਾਲ ਇਕ ਸਮਾਂ ਅਜਿਹਾ ਆਉਂਦਾ ਹੈ ਕਿ ਗੁਰਬੀਰ ਆਪਣੇ ਆਪ ਨੂੰ ਹੀਣ ਭਾਵਨਾ ਨਾਲ ਦੇਖਣ ਲੱਗ ਜਾਂਦੀ ਹੈ। ਉਸਨੂੰ ਹਰਜੀਤ ਹਰ ਪੱਖ ਤੋਂ ਸੰਪੂਰਨ ਜਾਪਦੀ ਹੈ। ਕੋਈ ਬੱਚਾ ਨਾ ਹੋਣ ਕਾਰਨ ਗੁਰਬੀਰ ਦੇ ਵਿਹਾਰ ਵਿਚ ਕੁਰੱਖਤਾ ਸਪੱਸ਼ਟ ਝਲਕਦੀ ਹੈ। ਇਸਦੀ ਭਾਵੁਕ ਪੂਰਤੀ ਉਹ ਪਦਾਰਥਕ ਵਸਤਾਂ ਰਾਹੀਂ ਕਰਦੀ ਹੈ। ਪਦਾਰਥਕ ਵਸਤਾਂ ਰਾਹੀਂ ਸੰਤੁਸ਼ਟੀ ਪਾ ਲੈਣਾ ਪੂੰਜੀਵਾਦੀ ਸੋਚ ਦਾ ਮੁੱਖ ਲੱਛਣ ਹੈ। ਗੁਰਬੀਰ ਦਾ ਸਹੁਰਾ ਵੀ ਆਪਣੇ ਵੱਡੇ ਪੁੱਤਰ ਨੂੰ ਇਹੀ ਸਲਾਹ ਦਿੰਦਾ ਹੈ: "ਬੀਬੀ ਦਾ ਹੁਣੇ ਜਾ ਕੇ ਬੈਂਕ ਵਿਚ ਖਾਤਾ ਖੁਲ੍ਹਵਾ ਕੇ ਆ। ਹਾਂ, ਹਰ ਛਿਮਾਹੀ ਇਸ



ਖਾਤੇ ਵਿਚ ਦੋ ਲੱਖ ਜਮ੍ਹਾਂ ਹੋਇਆ ਕਰਨ। ਆਏ ਦਿਨ-ਦਿਹਾਰ ਸਮੇਂ, ਯੋਗ ਗਿਫ਼ਟ ਤੋਂ ਬਿਨਾਂ ਇਕ ਚੈੱਕ ਵੀ ਬੀਬੀ ਦੇ ਹੱਥ ਵਿਚ ਹੋਇਆ ਕਰੇ। ਤਾ-ਜ਼ਿੰਦਗੀ ਮੇਰੀ ਇਹ ਹਦਾਇਤ ਯਾਦ ਰੱਖਣੀ ਐ।"

ਉਸਦੀ ਸਲਾਹ ਅਸਰ ਵੀ ਕਰਦੀ ਹੈ ਤੇ ਗੁਰਬੀਰ ਖੁਸ਼ ਰਹਿਣ ਲੱਗ ਜਾਂਦੀ ਹੈ। ਉਸਦੀ ਹਰ ਗੱਲ ਵੱਲ ਤਵੱਜੋ ਦਿੱਤੀ ਜਾਣ ਲੱਗਦੀ ਹੈ। ਉਸਨੂੰ ਆਪਣੀ ਹੋਂਦ ਦਾ ਅਹਿਸਾਸ ਹੁੰਦਾ ਹੈ। ਇਸ ਖੁਸ਼ੀ ਵਿਚ ਉਹ ਆਪਣੇ ਪਤੀ ਸੁਰਿੰਦਰ ਦੇ ਹੋਰ ਨੇੜੇ ਹੋ ਜਾਂਦੀ ਹੈ। ਬਾਅਦ ਵਿਚ ਉਹਨਾਂ ਦੇ ਬੱਚਾ ਵੀ ਹੋ ਜਾਂਦਾ ਹੈ। ਨਾਵਲਕਾਰ ਸਪੱਸ਼ਟ ਕਰਦਾ ਹੈ ਕਿ ਜਾਗੀਰੂ ਸੰਸਕਾਰਾਂ ਵਿਚ ਪਲ਼ੇ ਬੱਚਿਆਂ 'ਤੇ ਜਦੋਂ ਪੂੰਜੀਵਾਦੀ ਵਿਚਾਰਾਂ ਦਾ ਰੰਗ ਚੜ੍ਹਦਾ ਹੈ ਤਾਂ ਉਹ ਸੰਕਟਾਂ ਦਾ ਸ਼ਿਕਾਰ ਹੁੰਦੇ ਹਨ। ਹਰਜੀਤ ਤੇ ਨਰਿੰਦਰ ਦੇ ਦੋਨੋਂ ਬੱਚਿਆਂ ਨਾਲ ਅਜਿਹਾ ਹੀ ਵਾਪਰਦਾ ਹੈ। ਮੁੰਡਾ ਬਾਪ ਦੀ ਦੌਲਤ 'ਤੇ ਐਸ਼ ਕਰਨ ਵਾਲਾ ਪੂਰੀ ਤਰਾਂ ਜਾਗੀਰੂ ਰੁਚੀਆਂ ਦਾ ਮਾਲਕ ਬਣਦਾ ਹੈ। ਵਿਹਲੜਾਂ ਦੀ ਢਾਣੀ ਨਾਲ ਰਹਿੰਦਾ ਉਹ ਨਸ਼ੇ ਦਾ ਆਦੀ ਬਣ ਜਾਂਦਾ ਹੈ। ਅਤੇ ਮਾੜੇ ਵਿਹਾਰ ਕਰਕੇ ਉਸਨੂੰ ਕਤਲ ਦੇ ਇਲਜ਼ਾਮ ਵਿਚ ਵੀਹ ਸਾਲਾ ਕੈਦ ਹੋ ਜਾਂਦੀ ਹੈ। ਉਸਦੀ ਕੁੜੀ ਦਿਲਜੋਤ ਆਪਣੀ ਪਸੰਦ ਦੇ ਮੁੰਡੇ ਨਾਲ ਵਿਆਹ ਨਾ ਹੋਣ ਕਰਕੇ ਦੁਖਾਂਤ ਭੋਗਦੀ ਹੈ। ਦਿਲਜੋਤ ਕਾਲਿਜ ਪੜ੍ਹਨ ਸਮੇਂ ਜਗਜੀਤ ਨਾਂਅ ਦੇ ਮੁੰਡੇ ਨੂੰ ਪਸੰਦ ਕਰਦੀ ਹੈ। ਜਗਜੀਤ ਇਕ ਕਾਮਰੇਡ ਬਾਪ ਦਾ ਪੁੱਤਰ ਹੈ ਜਿਹੜਾ ਚੰਗੀ ਜ਼ਮੀਨ ਦਾ ਮਾਲਕ ਹੈ। ਉਸਦੇ ਪਰਿਵਾਰਕ ਮਾਹੌਲ ਵਿਚੋਂ ਆਧੁਨਿਕ ਮੱਧ ਵਰਗੀ ਖਾਸੇ ਦੀ ਝਲਕ ਮਿਲਦੀ ਹੈ। ਜਗਜੀਤ ਦੇ ਮਾਂ-ਬਾਪ, ਚਾਚਾ-ਚਾਚੀ, ਦਾ ਜਗਜੀਤ ਨਾਲ ਬੈਠ ਕੇ ਸ਼ਰਾਬ ਪੀਣਾ ਇਹਨਾਂ ਰੁਚੀਆਂ ਦਾ ਧਾਰਨੀ ਹੈ। ਸਧਾਰਨ ਪਰਿਵਾਰਾਂ ਵਿਚ ਅਜੇ ਅਜਿਹੀ ਖੁੱਲ੍ਹ ਨਹੀਂ ਕਿ ਔਰਤਾਂ ਆਪਣੇ ਬੱਚਿਆਂ ਤੇ ਪਤੀ ਨਾਲ ਮਿਲ ਕੇ ਸ਼ਰਾਬ ਪੀ ਲੈਣ।

ਚੰਗੀ ਜ਼ਮੀਨ ਹੋਣ ਤੇ ਪੜ੍ਹਿਆ-ਲਿਖਿਆ ਹੋਣ ਦੇ ਬਾਵਜੂਦ ਜਗਜੀਤ ਆਰਥਿਕ ਪੱਖ ਤੋਂ ਦਿਲਜੋਤ ਦੀ ਬਰਾਬਰੀ ਨਹੀਂ ਕਰਦਾ। ਇਸ ਕਾਰਨ ਹਰਜੀਤ ਆਪਣੀ ਧੀ ਨੂੰ ਉੱਥੇ ਨਹੀਂ ਵਿਆਹੁਣਾ ਚਾਹੁੰਦੀ। ਉਹ ਤੇ ਨਰਿੰਦਰ ਮਿਲ ਕੇ ਉਸਦਾ ਰਿਸ਼ਤਾ ਵਿਦੇਸ਼ ਰਹਿੰਦੇ ਕਿਸੇ ਵੱਡੇ ਪਰਿਵਾਰ ਦੇ ਮੁੰਡੇ ਨਾਲ ਕਰ ਦਿੰਦੇ ਹਨ। ਵਿਆਹ ਸਮੇਂ ਉਹ ਕੋਈ ਵਿਰੋਧ ਨਹੀਂ ਕਰਦੀ ਪਰੰਤੂ ਵਿਆਹ ਉਪਰੰਤ ਉਹ ਆਪਣੀ ਮਾਂ ਨੂੰ ਹਰ ਸਮੇਂ ਮਾਨਸਿਕ ਤੌਰ 'ਤੇ ਪਰੇਸ਼ਾਨ ਕਰਕੇ ਇਸਦਾ ਬਦਲਾ ਲੈਂਦੀ ਹੈ। ਉਹ ਆਪਣੇ ਪਤੀ ਤੋਂ ਚੋਰੀ ਜਗਜੀਤ ਨੂੰ ਮਿਲਦੀ ਹੈ, ਉਸਦੇ ਬੱਚੇ ਦੀ ਮਾਂ ਵੀ ਬਣ ਜਾਂਦੀ ਹੈ। ਇਸ ਗੱਲ ਦਾ ਪਤਾ ਲੱਗਣ 'ਤੇ ਉਸਦਾ ਪਤੀ ਖੁਦਕੁਸ਼ੀ ਕਰ ਲੈਂਦਾ ਹੈ। ਬਾਅਦ ਵਿਚ ਉਹ ਜਗਜੀਤ ਨਾਲ ਵਿਆਹ ਕਰਵਾਉਣ ਦੀ ਥਾਂ ਕਿਸੇ ਹੋਰ ਨਾਲ ਵਿਆਹ ਕਰਵਾ ਲੈਂਦੀ ਹੈ। ਦਿਲਜੋਤ ਦੇ ਅਜਿਹੇ ਵਿਹਾਰ ਤੋਂ ਸਪੱਸ਼ਟ ਹੁੰਦਾ ਹੈ ਕਿ ਉਸਦੀਆਂ ਅਤ੍ਰਿਪਤ ਇੱਛਾਵਾਂ ਉਸਦੀ ਭਟਕਣਾ ਦਾ ਕਾਰਨ ਬਣਦੀਆਂ ਹਨ।

ਹਰਜੀਤ ਦੇ ਚਰਿੱਤਰ ਵਿਚੋਂ ਮਨੁੱਖੀ ਵਿਹਾਰ ਦੇ ਬਹੁ-ਦਿਸ਼ਾਵੀ ਰੂਪ ਸਪੱਸ਼ਟ ਹੁੰਦੇ ਹਨ। ਨਰਿੰਦਰ ਨਾਲ ਵਿਆਹ ਹੋਣ ਸਮੇਂ ਹਰਜੀਤ ਛੋਟੇ ਕਿਸਾਨੀ ਪਰਿਵਾਰ ਵਿਚੋਂ ਆਈ ਹੋਣ ਕਰਕੇ ਗੁਰਬੀਰ ਦੇ ਰੋਹਬ ਥੱਲੇ ਦੱਬੀ ਹੋਈ ਮਹਿਸੂਸ ਕਰਦੀ ਹੈ। ਪਰੰਤੂ ਹੌਲ਼ੀ-ਹੌਲ਼ੀ ਉਹ ਵੀ ਆਪਣੇ ਆਪ ਨੂੰ ਇਸ ਵਰਗ ਦਾ ਹਿੱਸਾ ਬਣਾ ਲੈਂਦੀ ਹੈ। ਉਸਦੇ ਸੰਸਕਾਰ ਤਾਂ ਜਾਗੀਰੂ ਹੀ ਰਹਿੰਦੇ ਹਨ ਪਰੰਤੂ ਵਿਹਾਰ ਪੂੰਜੀਵਾਦੀ ਸੋਚ ਦੇ ਅਨੁਸਾਰੀ ਕਰਦੀ ਹੈ। ਉਸਨੇ ਆਪ ਜੋ ਆਜ਼ਾਦੀ ਮਾਣੀ ਹੈ ਉਸਨੂੰ ਬੱਚਿਆਂ 'ਤੇ ਲਾਗੂ ਨਹੀਂ ਕਰਦੀ। ਆਪਣੇ ਇਸੇ ਵਿਹਾਰ ਕਾਰਨ ਉਸਦੀ ਧੀ ਉਸਨੂੰ ਨਫਰਤ ਕਰਦੀ ਹੈ। ਹਰਜੀਤ ਆਪਣੇ ਨਿੱਜੀ ਸੁਆਰਥ ਲਈ ਦੂਜਿਆਂ ਦੀਆਂ ਭਾਵਨਾਵਾਂ ਨੂੰ ਅੱਖੋਂ-ਪਰੋਖੇ ਕਰਦੀ ਹੈ। ਅਮਰਜੀਤ ਤੇ ਅਲਬੇਲ ਇਸੇ ਬਿਰਤੀ ਦਾ ਸ਼ਿਕਾਰ ਹੁੰਦੇ ਹਨ। ਹਰਜੀਤ ਤੇ ਨਰਿੰਦਰ ਆਪਣੇ ਨਿੱਜੀ ਸੁਆਰਥਾਂ ਲਈ ਉਹਨਾਂ ਦੀ ਕਿਰਤ ਦੀ ਲੁੱਟ ਕਰਦੇ ਹਨ। ਭਾਵੇਂ ਕਿ ਬਦਲੇ ਵਿਚ ਉਹਨਾਂ ਨੂੰ ਜ਼ਮੀਨ ਤੇ ਘਰ ਦੇ ਕੇ ਉਹਨਾਂ ਦੀ ਸੇਵਾ ਭਾਵਨਾ ਦਾ ਮੁੱਲ ਮੋੜਨ ਦੀ

ਕੋਸ਼ਿਸ਼ ਵੀ ਕਰਦੇ ਹਨ ਪਰੰਤੂ ਸੁਤੰਤਰ ਰੂਪ ਵਿਚ ਉਹਨਾਂ ਦੀ ਆਪਣੀ ਕੋਈ ਹੋਂਦ ਨਹੀਂ ਹੁੰਦੀ। ਅਮਰਜੀਤ ਕੁਝ ਹੱਦ ਤਕ ਇਸ ਗੁਲਾਮੀ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰਦੀ ਹੈ। ਉਹ ਪੜ੍ਹ ਕੇ ਅਧਿਆਪਕ ਲੱਗ ਜਾਂਦੀ ਹੈ। ਹਰਜੀਤ ਨੂੰ ਆਪ ਵੀ ਪੜ੍ਹਨ ਦਾ ਸ਼ੌਕ ਹੁੰਦਾ ਹੈ ਪਰੰਤੂ ਜਦੋਂ ਉਹ ਅਮਰਜੀਤ ਨੂੰ ਵਿਹਲੇ ਸਮੇਂ ਪੜ੍ਹਦੇ ਹੋਏ ਦੇਖਦੀ ਹੈ ਤਾਂ ਉਸਨੂੰ ਅੰਦਰੋ-ਅੰਦਰ ਤਕਲੀਫ ਹੁੰਦੀ ਹੈ। ਜਾਗੀਰੂ ਚੌਧਰ ਅਧੀਨ ਹਰਜੀਤ ਦਾ ਇਹ ਵਿਹਾਰ ਯਥਾਰਥਕ ਹੈ ਜਿਸ ਕਾਰਨ ਉਸਨੂੰ ਅਮਰਜੀਤ ਦੀ ਵਿਅਕਤੀਗਤ ਸੁਤੰਤਰਤਾ ਚੁਭਦੀ ਹੈ।

ਨਾਵਲ ਦੀ ਸਮੁੱਚੀ ਕਥਾ ਮੂਲ ਰੂਪ ਵਿਚ ਹਰਜੀਤ, ਨਰਿੰਦਰ, ਜਗਜੀਤ ਤੇ ਦਿਲਜੋਤ ਦੁਆਲੇ ਹੀ ਘੁੰਮਦੀ ਹੈ। ਇਸ ਨਾਵਲ ਦੇ ਮੁੱਢ ਵਿਚ ਅਹਿਮ ਪਾਤਰਾਂ ਵਜੋਂ ਉੱਭਰੇ ਨਰਿੰਦਰ ਦਾ ਵੱਡਾ ਭਰਾ ਸੁਰਿੰਦਰ ਤੇ ਖਾਸ ਤੌਰ 'ਤੇ ਭਾਬੀ ਗੁਰਬੀਰ ਬਾਅਦ ਵਿਚ ਉੱਕਾ ਹੀ ਗ਼ਾਇਬ ਰਹਿੰਦੇ ਹਨ। ਉਹਨਾਂ ਬਾਰੇ ਵੀ ਗੱਲ ਕੀਤੀ ਜਾਣੀ ਚਾਹੀਦੀ ਸੀ। ਨਾਵਲਕਾਰ ਨੇ ਕਥਾਨਕ ਨੂੰ ਡੌਲਣ ਲਈ ਉੱਤਮ ਪੁਰਖੀ ਬਿਰਤਾਂਤ ਦੀ ਜੁਗਤ ਵਰਤੀ ਹੈ। ਨਾਵਲ ਦੇ ਪਾਤਰ ਆਪਣੇ ਬਾਰੇ ਆਪਣੀ ਕਥਾ ਸੁਣਾਉਂਦੇ ਹਨ। ਬਹੁਤੀ ਵਾਰ ਕਥਾ ਦੀ ਲੜੀ ਜੋੜਨ ਲਈ ਘਟਨਾਵਾਂ ਦਾ ਦੁਹਰਾਓ ਆ ਜਾਂਦਾ ਹੈ। ਹੋ ਸਕਦਾ ਹੈ ਕਿ ਨਾਵਲਕਾਰ ਨੂੰ ਇਹ ਤੌਖਲਾ ਹੋਵੇ ਕਿ ਪਾਠਕ ਦੇ ਮਨ ਵਿਚ ਕਿਤੇ ਕਹਾਣੀ ਦੀ ਲੜੀ ਟੁੱਟ ਨਾ ਜਾਵੇ, ਜਿਸਨੂੰ ਜੋੜੀ ਰੱਖਣ ਲਈ ਦੁਹਰਾਓ ਕਰ ਜਾਂਦਾ ਹੈ। ਸਮੁੱਚੇ ਰੂਪ ਵਿਚ ਇਹ ਨਾਵਲ ਪੂੰਜੀਵਾਦੀ ਦੌਰ ਦੇ ਰਿਸ਼ਤਿਆਂ ਦਾ ਖਾਕਾ ਉਲੀਕਦਾ ਹੈ। ਜਾਗੀਰਦਾਰੀ ਵਿਚ ਜਿੱਥੇ ਰਿਸ਼ਤਿਆਂ ਵਿਚ ਮੋਹ ਦੀ ਰੈਲ ਹੁੰਦੀ ਹੈ ਉਹੀ ਪੂੰਜੀਵਾਦ ਵਿਚ ਆ ਕੇ ਸਵਾਰਥ ਵਿਚ ਬਦਲ ਜਾਂਦੀ ਹੈ। ਬਿਰਤਾਂਤ ਸਰਿਜਣਾ ਦੇ ਪੱਖ ਤੋਂ ਇਹ ਨਾਵਲ ਪੜ੍ਹਨਯੋਗ ਹੈ। **-ਹਰਿੰਦਰ ਸਿੰਘ**

## ਉਹ ਕੁੜੀ ਕਿੱਥੇ ਗਈ (ਨਾਵਲ) ਜਸਦੇਵ ਸਿੰਘ ਧਾਲੀਵਾਲ

'ਉਹ ਕੁੜੀ ਕਿੱਥੇ ਗਈ' (ਪੰਨੇ 273, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼, ਨਿਊ ਲੀਲ੍ਹਾ ਭਵਨ, ਪਟਿਆਲਾ) ਜਸਦੇਵ ਸਿੰਘ ਧਾਲੀਵਾਲ ਦਾ ਨੌਵਾਂ ਨਾਵਲ ਹੈ। ਇਸਤੋਂ ਇਲਾਵਾ ਉਹ ਅੱਧੀ ਦਰਜ਼ਨ ਕਹਾਣੀ ਸੰਗ੍ਰਹਿ ਵੀ ਲਿਖ ਚੁੱਕਾ ਹੈ। ਜਸਦੇਵ ਸਿੰਘ ਧਾਲੀਵਾਲ ਦੇ ਨਾਵਲ ਪੇਂਡੂ ਸਮਾਜ ਦੀ ਜਾਗੀਰੂ ਸੰਰਚਨਾ ਦੀ ਨਿਸ਼ਾਨਦੇਹੀ ਕਰਦੇ ਹਨ। ਹੱਥਲਾ ਨਾਵਲ ਵੀ ਇਸੇ ਵਿਸ਼ੇ ਨੂੰ ਦੁਹਰਾਉਂਦਾ ਹੋਇਆ ਬਿਸਵੇਦਾਰੀ ਦੇ ਟੁੱਟਣ ਬਾਅਦ ਜਾਗੀਰਦਾਰਾਂ ਦੀ ਮਾਨਸਿਕਤਾ ਤੇ ਉਹਨਾਂ ਦੇ ਕੰਮ-ਢੰਗ ਨੂੰ ਦਰਸਾਉਂਦਾ ਹੈ। ਨਾਵਲ ਦੀ ਸਮੁੱਚੀ ਕਹਾਣੀ ਜਾਗੀਰਦਾਰ ਪਰਿਵਾਰਾਂ 'ਤੇ ਹੀ ਕੇਂਦਰਤ ਰਹਿੰਦੀ ਹੈ। ਰਜਵਾੜਾਸ਼ਾਹੀ ਪ੍ਰਬੰਧ ਵਿਚ ਆਪ ਤੋਂ ਵਡੇਰੀ ਸੱਤਾ ਦੇ ਵਫਾਦਾਰ ਜਾਗੀਰਦਾਰ ਐਸ਼ ਪ੍ਰਸਤੀ ਵਾਲਾ ਜੀਵਨ ਜਿਉਂਦੇ ਆਪਣੇ ਅਧੀਨ ਕੰਮ ਕਰਨ ਵਾਲੇ ਮੁਜ਼ਾਰਿਆਂ ਦੀ ਸਰੀਰਕ ਤੇ ਮਾਨਸਿਕ ਲੁੱਟ-ਖਸੁੱਟ ਕਰਦੇ ਸਨ। ਉਹਨਾਂ ਤੋਂ ਬਟਾਈ ਦੇ ਨਾਲ-ਨਾਲ ਹੋਰ ਵੀ ਕਈ ਕਿਸਮ ਦੀਆਂ ਵਗਾਰਾਂ ਲੈਂਦੇ ਸਨ। ਹੌਲੀ-ਹੌਲੀ ਮੁਜ਼ਾਰਿਆਂ ਵਿਚ ਆਪਣੀ ਲੁੱਟ ਪ੍ਰਤੀ ਚੇਤਨਾ ਆਉਂਦੀ ਹੈ ਤੇ ਉਹ ਜਥੇਬੰਦ ਹੋਣ ਲੱਗਦੇ ਹਨ। ਜਿਸਦੇ ਸਿੱਟੇ ਵਜੋਂ ਉਹ ਬਟਾਈ ਦੇਣ ਤੋਂ ਇਨਕਾਰ ਕਰ ਦਿੰਦੇ ਹਨ। ਇਹ ਇਨਕਾਰ ਇਕ ਲਹਿਰ ਦਾ ਰੂਪ ਧਾਰ ਲੈਂਦਾ ਹੈ ਜਿਹੜੀ ਕਿ ਮੁਜ਼ਾਰਾ ਲਹਿਰ ਕਰਕੇ ਜਾਣੀ ਜਾਂਦੀ ਹੈ। ਜਾਗੀਰਦਾਰਾਂ ਤੇ ਮੁਜ਼ਾਰਿਆਂ ਵਿਚ ਖ਼ੂਨੀ ਟੱਕਰਾਂ ਹੁੰਦੀਆਂ ਹਨ। ਲੰਮੀ ਜੱਦੋ-ਜਹਿਦ ਦੇ ਨਤੀਜੇ ਵਜੋਂ ਮੁਜ਼ਾਰਿਆਂ ਦੀ ਜ਼ਮੀਨ 'ਤੇ ਮਾਲਕੀ ਹੋ ਜਾਂਦੀ ਹੈ।

ਇਸ ਨਾਵਲ ਵਿਚ ਮੁਜ਼ਾਰਾ ਲਹਿਰ ਦੇ ਇਸ ਸੰਘਰਸ਼ ਦਾ ਬਿਰਤਾਂਤ ਸੰਕੇਤਕ ਰੂਪ ਵਿਚ ਹੀ ਆਇਆ ਹੈ। ਨਾਵਲਕਾਰ ਨੇ ਜ਼ਿਆਦਾ ਧਿਆਨ ਮੁਰੱਬੇਬੰਦੀ ਤੋਂ ਬਾਅਦ ਦੇ ਹਾਲਾਤ ਬਿਆਨ ਕਰਨ 'ਤੇ ਦਿੱਤਾ ਹੈ। ਜਾਗੀਰਦਾਰੀ ਦੇ ਖਾਤਮੇ ਵੱਲ ਵਧਣ ਦੇ ਦੌਰ ਵਿਚ ਨਾਵਲ ਦਾ ਨਾਇਕ ਹਰਜੀਤ ਇਕ ਜਾਗੀਰਦਾਰ ਬਘੇਲ ਸਿੰਘ ਦਾ ਮੁੰਡਾ ਹੈ ਜਿਹੜਾ ਪੜ੍ਹ-ਲਿਖ ਕੇ ਸਰਕਾਰੀ ਅਫਸਰ



ਬਣ ਜਾਂਦਾ ਹੈ। ਬਚਪਨ ਵਿਚ ਮਾਂ ਦੀ ਮੌਤ ਹੋ ਜਾਣ 'ਤੇ ਉਸਦੇ ਪਿਉ ਨੇ ਦੂਜਾ ਵਿਆਹ ਕਰਵਾ ਲਿਆ ਸੀ। ਮਤੇਰ ਮਾਂ ਪ੍ਰੇਮ ਕੌਰ ਬੱਚਿਆਂ ਨੂੰ ਘਰੋਂ ਕਢਵਾ ਦਿੰਦੀ ਹੈ। ਉਸਦੀ ਅੱਖ ਬਘੇਲ ਸਿੰਘ ਦੀ ਦੌਲਤ 'ਤੇ ਹੁੰਦੀ ਹੈ। ਆਪਣੇ ਭਰਾ ਨਾਲ ਉਹ ਘਰੇ ਦੱਬਿਆ ਦੌਲਤ ਦਾ ਖਜ਼ਾਨਾ ਆਪਣੇ ਕਬਜ਼ੇ ਵਿਚ ਕਰ ਲੈਂਦੀ ਹੈ। ਇਸ ਦੌਰਾਨ ਬਘੇਲ ਸਿੰਘ ਦੀ ਵੀ ਮੌਤ ਹੋ ਜਾਂਦੀ ਹੈ। ਅਨਾਥ ਭਰਾਵਾਂ ਨੂੰ ਉਹਨਾਂ ਦਾ ਮਾਮਾ ਇੰਦਰ ਸਿੰਘ ਆਪਣੇ ਨਾਲ ਲੈ ਜਾਂਦਾ ਹੈ ਅਤੇ ਉਹਨਾਂ ਦੇ ਗੱਭਰੂ ਹੋਣ ਤਕ ਉੱਥੇ ਰਖਦਾ ਹੈ। ਹਰਜੀਤ ਦਾ ਵੱਡਾ ਭਰਾ ਆਪ ਖੇਤੀ ਕਰਕੇ ਉਸਨੂੰ ਪੜ੍ਹਾਉਂਦਾ ਹੈ। ਉਹ ਮਿਹਨਤ ਕਰਕੇ ਕਾਫੀ ਕੁਝ ਪ੍ਰਾਪਤ ਕਰ ਲੈਂਦੇ ਹਨ। ਪਿਉ ਦਾ ਚੜ੍ਹਾਇਆ ਕਰਜ਼ਾ ਵੀ ਲਾਹ ਦਿੰਦੇ ਹਨ।

ਨਾਵਲਕਾਰ ਨੇ ਹਰਜੀਤ ਨੂੰ ਇਕ ਸੂਝਵਾਨ ਪਾਤਰ ਵਜੋਂ ਪੇਸ਼ ਕੀਤਾ ਕੀਤਾ ਹੈ ਜਿਹੜਾ ਸਾਹਿਤ ਨਾਲ ਵੀ ਲਗਾਉ ਰਖਦਾ ਹੈ ਤੇ ਨਵੀਂ ਚੇਤਨਾ ਦਾ ਧਾਰਨੀ ਹੈ। ਉਹ ਆਪਣੀ ਇਸੇ ਚੇਤਨਾ ਕਾਰਨ ਮੁਜ਼ਾਰਿਆਂ ਨੂੰ ਜ਼ਮੀਨ ਦੇਣ ਦੀ ਪਹਿਲ ਕਰਕੇ ਸਾਰੇ ਪਿੰਡ ਦਾ ਵਿਸ਼ਵਾਸ਼ ਜਿੱਤਦਾ ਹੈ। ਐਪਰ ਇਹ ਚੇਤਨਾ ਦੀ ਥਾਂ ਆਦਰਸ਼ਵਾਦ ਵਧੇਰੇ ਜਾਪਦਾ ਹੈ। ਉਸਦੇ ਮਨ ਵਿਚ ਕਾਲਿਜ ਲੈਕਚਰਾਰ ਬਣਨ ਦੀ ਇੱਛਾ ਹੁੰਦੀ ਹੈ ਪਰੰਤੂ ਉਹ ਬੀ.ਡੀ.ਓ. ਬਣ ਜਾਂਦਾ ਹੈ। ਇਸਦੀ ਚੋਣ ਕਰਨ ਲਈ ਨਾਵਲਕਾਰ ਨੇ ਯੂਨੀਵਰਸਿਟੀ ਦੇ ਅੰਗਰੇਜ਼ੀ ਵਿਭਾਗ ਦੇ ਪ੍ਰੋਫ਼ੈਸਰ ਨਰੂਲੇ ਕੋਲੋਂ ਵੀ ਪੁਸ਼ਟੀ ਕਰਵਾਈ ਹੈ ਜਿਹੜਾ ਹਰਜੀਤ ਨੂੰ ਇਹ ਨੌਕਰੀ ਨਾ ਛੱਡਣ ਲਈ ਆਖਦਾ ਹੈ। ਕਿਉਂਕਿ ਉਸਦਾ ਮੰਨਣਾ ਹੈ ਕਿ ਪ੍ਰੋਫ਼ੈਸਰਾਂ ਨੂੰ ਤਾਂ ਆਪਣਾ ਸਕੂਟਰ ਤੇ ਆਪਣੇ ਬੂਟ ਵੀ ਆਪ ਸਾਫ ਕਰਨੇ ਪੈਂਦੇ ਹਨ, ਜਦਕਿ ਹਰਜੀਤ ਨੂੰ ਆਉਣ-ਜਾਣ ਲਈ ਸਰਕਾਰੀ ਕਾਰ ਮਿਲਦੀ ਹੈ। ਇਸ ਦਵੰਦ ਵਿਚੋਂ ਨਿਕਲਣ ਲਈ ਹਰਜੀਤ ਇਕ ਹੋਰ ਆਸਰਾ ਵੀ ਲੈਂਦਾ ਹੈ। ਉਹ ਇਸ ਨੌਕਰੀ ਨੂੰ ਲੋਕ-ਸੇਵਾ ਕਹਿੰਦਾ ਹੈ। ਪਰੰਤੂ ਅਸਲ ਵਿਚ ਉਹ ਇਸ ਵਿਚ ਮਿਲਦੀਆਂ ਸੁਖ-ਸਹੂਲਤਾਂ ਕਾਰਨ ਇਹ ਨੌਕਰੀ ਨਹੀਂ ਛੱਡਦਾ।

ਹਰਜੀਤ ਦਾ ਵਿਆਹ ਇਕ ਜਾਗੀਰਦਾਰੀ ਪਰਿਵਾਰ ਦੀ ਅਨਪੜ੍ਹ ਲੜਕੀ ਨਾਲ ਹੋ ਜਾਂਦਾ ਹੈ ਜਿਹੜੀ ਉਸਦੀ ਸੋਚ ਦੇ ਹਾਣ ਦੀ ਨਹੀਂ ਹੁੰਦੀ। ਉਹ ਆਪਣੇ ਪੇਕੇ ਪਰਿਵਾਰ ਦੀਧਨ-ਦੌਲਤ ਤੇ ਵਡੱਪਣ ਦਾ ਰੋਹਬ ਪਾਉਂਦੀ ਰਹਿੰਦੀ ਹੈ। ਉਹ ਹਰਜੀਤ ਨੂੰ ਆਪਣੇ ਭਰਾ ਕੋਲੋਂ ਜ਼ਮੀਨ ਦਾ ਠੇਕਾ ਮੰਗਣ ਲਈ ਉਕਸਾਉਂਦੀ ਹੈ, ਆਪਣਾ ਦਾਜ ਦਾ ਸਮਾਨ ਵੀ ਪਿੰਡੋਂ ਮੰਗਵਾ ਲੈਂਦੀ ਹੈ। ਹਰਜੀਤ ਇਸ ਗੱਲ 'ਤੇ ਖੁਸ਼ ਨਹੀਂ ਹੁੰਦਾ। ਇਸ ਤਰ੍ਹਾਂ ਇਹ ਅਜੋੜ ਹਾਣ ਦੀ ਤਾਂਘ ਨੂੰ ਜਨਮ ਦਿੰਦਾ ਹੈ ਤਾਂ ਹਰਜੀਤ ਆਪਣੀ ਪਤਨੀ ਦੇ ਦੂਰ ਦੀ ਰਿਸ਼ਤੇਦਾਰੀ ਵਿਚੋਂ ਲੱਗਦੀ ਮਾਸੀ ਦੀ ਧੀ ਸੁਖਜੀਤ ਵੱਲ ਖਿੱਚਿਆ ਜਾਂਦਾ ਹੈ। ਦੋਨਾਂ ਦਾ ਪਿਆਰ ਆਦਰਸ਼ਕ ਪਿਆਰ ਹੈ ਜਿਹੜਾ ਸਮਾਜਕ ਸੀਮਾਵਾਂ ਵਿਚ ਰਹਿ ਕੇ ਆਪਣੇ ਮਨ ਦੀਆਂ ਭਾਵਨਾਵਾਂ ਦੀ ਪੂਰਤੀ ਚਾਹੁੰਦਾ ਹੈ। ਹਰਜੀਤ ਆਪਣੀ ਪਤਨੀ ਤੋਂ ਚੋਰੀ ਸੁਖਜੀਤ ਨੂੰ ਮਿਲਦਾ ਵੀ ਹੈ ਤੇ ਉਸਨੂੰ ਆਪਣੀਆਂ ਸੀਮਾਵਾਂ ਵਿਚ ਰਹਿ ਕੇ ਪੜ੍ਹਨ ਲਈ ਵੀ ਪ੍ਰੇਰਦਾ ਹੈ। ਇਸੇ ਕਾਰਨ ਉਹ ਚਾਹੁੰਦੇ ਹੋਏ ਵੀ ਕਿਸੇ ਕਿਸਮ ਦੇ ਸੰਬੰਧ ਨਹੀਂ ਬਣਾਉਂਦੇ। ਹਰਜੀਤ ਆਪਣੀ ਜ਼ਿੰਦਗੀ ਨੂੰ ਸੁਖਜੀਤ ਨਾਲ ਮਿਲਕੇ ਸਾਰਥਕ ਹੋ ਗਈ ਸਮਝਦਾ ਹੈ। ਸੁਖਜੀਤ ਤੋਂ ਉਸਨੂੰ ਅਜਿਹੀ ਊਰਜਾ ਮਿਲਦੀ ਹੈ ਜਿਸ ਨਾਲ ਉਹ ਆਪਣਾ ਕੰਮ ਵੀ ਪੂਰੀ ਤਨਦੇਹੀ ਨਾਲ ਕਰਦਾ ਹੈ। ਆਪਣੇ ਕੰਮ ਵਿਚ ਉਹ ਸਾਰੇ ਅਫ਼ਸਰਾਂ ਦੀ ਪ੍ਰਸ਼ੰਸਾ ਹਾਸਲ ਕਰਦਾ ਹੈ। ਸਭ ਕੁਝ ਠੀਕ ਚੱਲ ਰਿਹਾ ਹੁੰਦਾ ਹੈ ਪਰੰਤੂ ਅੰਤ ਵਿਚ ਸੁਖਜੀਤ ਇਸ ਰਿਸ਼ਤੇ ਨੂੰ ਖਤਮ ਕਰ ਦਿੰਦੀ ਹੈ। ਉਹ ਹਰਜੀਤ ਨੂੰ ਚਿੱਠੀ ਲਿਖ ਕੇ ਆਪਣਾ ਘਰ ਵਸਾਉਣ ਦਾ ਤਰਲਾ ਪਾਉਂਦੀ ਹੈ ਤੇ ਭਵਿੱਖ ਵਿਚ ਕਦੇ ਵੀ ਕੋਈ ਰਾਬਤਾ ਨਾ ਰੱਖਣ ਲਈ ਆਖਦੀ ਹੈ। ਹਰ ਖਤ ਵਿਚ 'ਐਵਰ ਯੂਅਰਜ਼' ਲਿਖਣ ਵਾਲੀ ਸੁਖਜੀਤ ਅੰਤਲੇ ਖਤ ਵਿਚ 'ਨੈਵਰ ਯੂਅਰਜ਼' ਲਿਖ ਕੇ ਗੱਲ ਖਤਮ ਕਰ ਦਿੰਦੀ ਹੈ। ਪਰੰਤੂ ਹਰਜੀਤ ਉਸਦੇ

ਖਤਾਂ ਨੂੰ ਸੰਭਾਲ ਕੇ ਲੌਕਰ ਵਿਚ ਰੱਖ ਦਿੰਦਾ ਹੈ। ਅਠਾਰਾਂ ਸਾਲਾਂ ਬਾਅਦ ਭੂਆ ਦੀ ਮੌਤ 'ਤੇ ਉਸਨੂੰ ਵੇਖਣ ਦੀ ਇੱਛਾ ਮਨ ਵਿਚ ਲੈ ਕੇ ਉਹ ਭੋਗ 'ਤੇ ਜਾਂਦਾ ਹੈ। ਉੱਥੇ ਜਾ ਕੇ ਜਿਸ ਸੁਖਜੀਤ ਨੂੰ ਉਹ ਵੇਖਦਾ ਹੈ ਉਹ ਬਹੁਤ ਬੁੱਢੀ ਹੋ ਚੁੱਕੀ ਜਾਪਦੀ ਹੈ। ਸਰੀਰ 'ਤੇ ਝੁਰੜੀਆਂ ਨਾਲ ਮਾਸ ਲਮਕਣ ਲੱਗ ਪਿਆ ਹੈ। ਆਪਣੇ ਪਿਆਰ ਨੂੰ ਇਸ ਰੂਪ ਵਿਚ ਵੇਖ ਕੇ ਉਹ ਉਦਾਸ ਹੋ ਜਾਂਦਾ ਹੈ।

ਜਸਦੇਵ ਸਿੰਘ ਧਾਲੀਵਾਲ ਦੇ ਨਾਵਲ ਵਿਚ ਸਮੁੱਚੇ ਰੂਪ ਵਿਚ ਜਾਗੀਰੂ ਰਹਿਤਲ ਦੀ ਭਰਵੀਂ ਪੇਸ਼ਕਾਰੀ ਕੀਤੀ ਗਈ ਹੈ। ਜਾਗੀਰੂ ਰਹਿਤਲ ਦੇ ਰਿਸ਼ਤਿਆਂ ਵਿਚ ਮੋਹ ਦੀ ਰੈਲ਼ ਹੁੰਦੀ ਹੈ। ਪੂੰਜੀਵਾਦੀ ਵਿਚਾਰਾਂ ਦੀ ਪ੍ਰਧਾਨਤਾ ਵਾਲੇ ਦੌਰ ਵਿਚ ਵੀ ਰਿਸ਼ਤਿਆਂ ਦੇ ਮਾਣ-ਸਤਿਕਾਰ ਨੂੰ ਕਾਇਮ ਰੱਖਿਆ ਜਾਂਦਾ ਹੈ। ਹਰਜੀਤ ਦਾ ਆਪਣੇ ਵੱਡੇ ਭਰਾ ਨਾਲ ਅਜਿਹਾ ਹੀ ਰਿਸ਼ਤਾ ਹੈ। ਹਰਜੀਤ ਦੀ ਪਤਨੀ ਦੀ ਦਖ਼ਲ-ਅੰਦਾਜ਼ੀ ਦੇ ਬਾਵਜੂਦ ਉਹਨਾਂ ਦੇ ਰਿਸ਼ਤੇ ਵਿਚ ਕੁੜੱਤਣ ਨਹੀਂ ਆਉਂਦੀ। ਜਾਗੀਰੂ ਸਮਾਜ ਦੀ ਵਿਆਹ ਪ੍ਰਣਾਲੀ ਅਮਾਨਵੀ ਹੁੰਦੀ ਹੈ ਜਿਸ ਵਿਚ ਵਿਅਕਤੀ ਦੀਆਂ ਸੁਹਜ ਭਾਵਨਾਵਾਂ ਦੀ ਥਾਂ ਮੁੱਖ ਖਿਆਲ ਜਾਗੀਰੂ ਪੈਂਠ ਦਾ ਹੀ ਰੱਖਿਆ ਜਾਂਦਾ ਹੈ। ਹਰਜੀਤ ਵੀ ਇਸੇ ਭੁਲਾਂਦਰੇ ਦਾ ਸ਼ਿਕਾਰ ਹੋ ਜਾਂਦਾ ਹੈ। ਉਸਦੀ ਘਰਵਾਲੀ ਵੀਰਪਾਲ ਅਨਪੜ੍ਹ ਹੁੰਦੀ ਹੈ।

ਇਸ ਤੋਂ ਇਹ ਵੀ ਸਪੱਸ਼ਟ ਹੁੰਦਾ ਕਿ ਜਾਗੀਰੂ ਸਮਾਜ ਵਿਚ ਕੁੜੀਆਂ ਨੂੰ ਪੜ੍ਹਨ-ਲਿਖਣ ਦੀ ਥਾਂ ਘਰੇਲੂ ਕੰਮਾਂ ਵਿਚ ਨਿਪੁੰਨ ਬਣਾਉਣ 'ਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਸੀ। ਜਾਗੀਰੂ ਸੋਚ ਅਨੁਸਾਰ ਕੁੜੀਆਂ ਬਾਹਰ ਜਾ ਕੇ ਪੜ੍ਹਨ ਨਾਲ ਵਿਗੜ ਜਾਂਦੀਆਂ ਹਨ। ਅਸਲ ਵਿਚ ਔਰਤ ਦੀ ਸਰੀਰਕ ਮੌਲਿਕਤਾ ਟੁੱਟਣ ਦੇ ਖਤਰੇ ਤੋਂ ਬਚਣ ਲਈ ਅਜਿਹਾ ਕੀਤਾ ਜਾਂਦਾ ਸੀ। ਇਸਤੋਂ ਇਲਾਵਾ ਕੁੜੀਆਂ ਪੜ੍ਹ-ਲਿਖ ਕੇ ਚੇਤਨ ਹੋ ਜਾਣਗੀਆਂ ਤੇ ਉਹਨਾਂ ਨੂੰ ਆਪਣੇ ਅਧੀਨ ਨਹੀਂ ਰੱਖਿਆ ਜਾ ਸਕਦਾ, ਇਸ ਲਈ ਇਸ ਪਰੰਪਰਾ ਦੇ ਬਹੁਤੇ ਮਰਦ ਕੁੜੀਆਂ ਨੂੰ ਪੜ੍ਹਨ ਤੋਂ ਰੋਕਦੇ ਸਨ। ਜਿਹੜੀਆਂ ਪੜ੍ਹ ਜਾਂਦੀਆਂ ਸਨ ਉਹ ਆਪਣੇ ਹੱਕਾਂ ਪ੍ਰਤੀ ਸੁਚੇਤ ਹੋ ਜਾਂਦੀਆਂ ਸਨ, ਜਿਵੇਂ ਸੁਖਜੀਤ ਪੜ੍ਹ-ਲਿਖ ਕੇ ਕਿਸੇ ਜਾਗੀਰਦਾਰ ਨਾਲ ਵਿਆਹ ਕਰਵਾਉਣ ਤੋਂ ਇਨਕਾਰ ਕਰ ਦਿੰਦੀ ਹੈ। ਨਾਵਲ ਵਿਚ ਜਾਗੀਰੂ ਸਮਾਜ ਦੇ ਭੈੜਾਂ ਦਾ ਵਰਨਣ ਮਿਲਦਾ ਹੈ। ਆਪਣੀਆਂ ਜਾਗੀਰੂ ਰੁਚੀਆਂ ਨੂੰ ਕਾਇਮ ਰੱਖਣ ਲਈ ਵਿਅਕਤੀ ਕਿਸ ਤਰ੍ਹਾਂ ਦੇ ਪਰਿਪੰਚ ਰਚਦੇ ਹਨ। ਨਸ਼ੇ, ਰਿਸ਼ਵਤਖੋਰੀ, ਫੋਕੀ ਹਉਮੈ, ਸ਼ਿਕਾਰ ਖੇਡਣਾ ਆਦਿ ਅਲਾਮਤਾਂ ਉਹਨਾਂ ਦੇ ਚਰਿੱਤਰ ਦੀਆਂ ਮੁੱਖ ਵਿਸ਼ੇਸ਼ਤਾਵਾਂ ਬਣਦੀਆਂ ਹਨ। ਇਸ ਸਭ ਕੁਝ ਨੂੰ ਨਾਵਲ ਵਿਚ ਗੁੰਦਣ ਦੇ ਪੱਖ ਤੋਂ ਜਸਦੇਵ ਸਿੰਘ ਧਾਲੀਵਾਲ ਕਾਫੀ ਹੱਦ ਤਕ ਸਫਲ ਹੋਇਆ ਹੈ। **-ਹਰਿੰਦਰ ਸਿੰਘ**

## ਬਿੱਲੀਆਂ ਅੱਖਾਂ ਦਾ ਜਾਦੂ (ਕਹਾਣੀ ਸੰਗ੍ਰਹਿ) ਜਸਵੀਰ ਸਿੰਘ ਰਾਣਾ

ਜਸਵੀਰ ਸਿੰਘ ਰਾਣਾ ਅਸੀਮ ਸੰਭਾਵਨਾਵਾਂ ਨਾਲ ਓਤਪੋਤ ਕਹਾਣੀਕਾਰ ਹੈ। 'ਬਿੱਲੀਆਂ ਅੱਖਾਂ ਦਾ ਜਾਦੂ' (ਪੰਜਾਬੀ ਸਾਹਿਤ ਪਬਲੀਕੇਸ਼ਨਜ਼, ਬਾਲੀਆਂ, ਸੰਗਰੂਰ, ਪੰਨੇ 127, ਮੁੱਲ 150 ਰੁਪਏ) ਉਸਦਾ ਤੀਜਾ ਕਹਾਣੀ ਸੰਗ੍ਰਹਿ ਹੈ। 'ਸਿਖਰ ਦੁਪਹਿਰਾ' (2003, 2005) ਅਤੇ 'ਖਿੱਤੀਆਂ ਘੁੰਮ ਰਹੀਆਂ ਨੇ' (2008) ਉਸਦੇ ਪਹਿਲੇ ਦੋਵੇਂ ਕਹਾਣੀ ਸੰਗ੍ਰਹ ਕਾਫੀ ਚਰਚਤ ਰਹੇ ਹਨ। ਉਸਦੀਆਂ ਕਹਾਣੀਆਂ ਨੇ ਵਿਸ਼ੇ ਅਤੇ ਰੂਪ ਦੋਹਾਂ ਹੀ ਪੱਖਾਂ ਤੋਂ ਧਿਆਨ ਖਿੱਚਿਆ ਹੈ।

ਵਿਚਾਰ ਅਧੀਨ ਜਸਵੀਰ ਸਿੰਘ ਰਾਣਾ ਦੀ ਸੱਜਰੀ ਪੁਸਤਕ ਵਿਚ ਕੁੱਲ ਪੰਜ ਕਹਾਣੀਆਂ ਹਨ ਅਤੇ ਉਸ ਅਨੁਸਾਰ ਉਨ੍ਹਾਂ ਦਾ ਲਿਖਣ ਕਾਲ 2008-2015 ਤਕ ਦਾ ਹੈ। ਆਪਣੀਆਂ ਇਹਨਾਂ ਕਹਾਣੀਆਂ ਅਤੇ ਇਹਨਾਂ ਵਿਚਲੇ ਪਾਤਰਾਂ ਬਾਰੇ ਉਸਦਾ ਆਪਣਾ ਕਥਨ ਗੌਲਣਯੋਗ ਹੈ: " ਮੈਂ ਬਚਪਨ ਤੋਂ ਹੀ ਉਨ੍ਹਾਂ ਲੋਕਾਂ ਵਿਚ ਰਿਹਾ ਹਾਂ. ਜਿਹਨਾਂ ਲਈ ਜ਼ਿੰਦਗੀ ਜ਼ਹਿਰ ਬਣ ਜਾਂਦੀ ਹੈ....ਮੈਂ ਅੱਗ ਫੱਕਣ ਵਾਲੇ ਲੋਕਾਂ ਨੂੰ ਹੱਡੀਂ ਹੰਢਾਇਆ ਹੈ....ਉਹਨਾਂ ਨੂੰ ਇਕ ਇਕ ਇੰਚ ਮੱਚਦੇ ਹੋਏ ਮਹਿਸੂਸ ਕੀਤਾ....ਉਹ ਲੋਕ ਤੇ ਉਹਨਾਂ ਦੀ ਜ਼ਿੰਦਗੀ ਮੇਰੇ ਧੁਰ ਅੰਦਰ ਉੱਤਰੀ ਹੋਈ ਹੈ।"



ਪੁਸਤਕ ਦੀ ਪਹਿਲੀ ਕਹਾਣੀ 'ਪੱਟ 'ਤੇ ਵਾਹੀ ਮੋਰਨੀ' ਵਿਚ ਮੈਂ ਪਾਤਰ ਕਹਾਣੀ ਦੇ ਨਾਇਕ, ਆਪਣੇ 'ਬਾਪੂ', ਦੀ ਜਵਾਨੀ ਦੇ ਵੇਲੇ ਦੀ ਗਾਥਾ ਤੇ ਉਸ ਤੋਂ ਮਗਰੋਂ ਦਾ ਇਤਿਹਾਸ ਬਿਆਨ ਕਰਦਾ ਹੈ। ਇਹ ਇਤਿਹਾਸ ਘਰ ਤੋਂ ਫੌਜ ਤਕ ਫੈਲਿਆ ਹੋਇਆ ਹੈ। ਬਾਪੂ ਕੋਲ ਮੋਰਨੀ ਵਾਂਗ ਤੁਰਦੀ ਪ੍ਰੇਮਿਕਾ ਦੀਆਂ ਯਾਦਾਂ ਹਨ। ਮੋਰਨੀ ਨੂੰ ਤਾਂ ਮੋਰਨੀਆਂ ਦਾ ਸ਼ਿਕਾਰੀ ਵਿਆਹ ਕੇ ਲੈ ਜਾਂਦਾ ਹੈ ਪਰ ਬਾਪੂ ਮੋਰਨੀ ਦੀ ਯਾਦ ਬਣਾਈ ਰੱਖਣ ਲਈ ਪੱਟ 'ਤੇ ਮੋਰਨੀ ਵਹਾਉਂਦਾ ਹੈ।ਮਗਰੋਂ 'ਬਾਪੂ' ਦੀ ਜ਼ਿੰਦਗੀ ਵਿਚ 'ਬੇਬੇ' ਆਉਂਦੀ ਹੈ। ਜ਼ਿੰਦਗੀ ਦੀ ਉਦਾਸੀ ਕੱਟਣ ਖਾਤਰ ਉਹ ਘਰ ਵਾਲੀ ਵਿਚੋਂ ਮੋਰਨੀ ਲੱਭਣ ਦਾ ਆਹਰ ਕਰਦਾ ਹੈ। ਪਰ ਔਰਤ ਮਰਦ ਸੰਬੰਧਾਂ ਵਿਚ ਪਈ ਸ਼ੱਕ ਦੀ ਚੰਗਿਆੜੀ ਉਸਦੀ ਜ਼ਿੰਦਗੀ ਨੂੰ ਹੋਰ ਵੀ ਬੇਰਸ ਕਰ ਦਿੰਦੀ ਹੈ। ਉਸਨੂੰ ਆਪਣੀ ਘਰ ਵਾਲੀ ਦੇ ਆਪਣੇ ਹੀ ਭਰਾ ਯਾਨੀ ਦਿਉਰ ਜੰਗ ਨਾਲ ਬਣੇ ਰਿਸ਼ਤੇ ਦੀ ਕਨਸੋ ਪੈ ਗਈ ਸੀ। ਇਸ ਕਾਰਨ ਦੋਵਾਂ ਦੇ ਮਨ ਵਿਚ ਗੰਢ ਬੱਝ ਜਾਂਦੀ ਹੈ, ਅਤੇ ਬਾਪੂ ਆਪਣੇ ਪੁੱਤਰ ਜਾਂ ਮੈਂ ਪਾਤਰ ਨੂੰ ਜੰਗ ਦਾ ਮੁੰਡਾ ਹੀ ਸਮਝਦਾ ਹੈ। ਇਸ ਤਰ੍ਹਾਂ ਕਹਾਣੀ ਵਿਚ ਬਾਪੂ ਨਾਮੀ ਪਾਤਰ ਖਿਆਲਾਂ ਸਹਾਰੇ ਹੀ ਜ਼ਿੰਦਗੀ ਜਿਉਂਦਾ ਹੈ। ਉਸਦਾ ਦੁਖਾਂਤ ਇਹ ਹੈ ਕਿ ਜਿਸ ਪੱਟ ਉੱਤੇ ਮੋਰਨੀ ਵਾਹੀ ਹੋਈ ਸੀ, ਉਹ ਵੀ ਫੌਜ ਵਿਚ ਗੋਲੀ ਲੱਗਣ ਕਰਕੇ ਜਾਂਦੀ ਰਹੀ ਸੀ। ਸਾਰੀ ਉਮਰ ਮੋਰਨੀ ਦੀ ਥਾਂ ਗੋਲ਼ੀ ਦੇ ਨਿਸ਼ਾਨ ਨੂੰ ਦੇਖ ਕੇ ਝੂਰਦਾ ਹੋਇਆ ਉਹ ਤਿਲ ਤਿਲ ਮਰਦਾ ਹੈ।

ਕਹਾਣੀ ਦਾ ਹਰ ਪਾਤਰ ਆਪਣੀ ਥਾਂ ਸਹੀ ਹੈ ਕਿਉਂਕਿ ਹਰ ਇਕ ਦਾ ਆਪਣਾ ਆਪਣਾ ਸੱਚ ਹੈ- ਬਾਪੂ, ਬੇਬੇ ਤੇ ਕਹਾਣੀ ਦੇ ਪ੍ਰਵਕਤਾ ਸਭ ਦਾ। ਸਾਵੀਂ ਜ਼ਿੰਦਗੀ ਜੀਣ ਲਈ ਜ਼ਰੂਰੀ ਹੈ ਕਿ ਦੂਜੇ ਦੇ ਸੱਚ ਨੂੰ ਵੀ ਪਛਾਣਿਆ ਜਾਵੇ, ਪਰ ਇਸ ਤਰ੍ਹਾਂ ਹੋ ਸਕਣਾ ਸਹਿਲ ਨਹੀਂ। ਇਹੀ ਸਾਡੀ ਜ਼ਿੰਦਗੀ ਦਾ ਦੁਖਾਂਤ ਹੈ, ਜਿਸ ਨੂੰ ਕਹਾਣੀਕਾਰ ਨੇ ਸਮਝਣ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਮਾਂ ਦਾ ਸੱਚ ਬਾਪੂ ਨਹੀਂ ਜਰ ਸਕਦਾ। ਬਾਪੂ ਦਾ ਸੱਚ ਮਾਂ ਨੂੰ ਤੋੜਦਾ ਹੈ। ਪੁੱਤਰ ਦੋਹਾਂ ਦੇ ਤਣਾਅ ਵਿਚੋਂ ਲੰਘਦਾ,ਬਣਦਾ,ਉਸਰਦਾ,ਵਿਗਸਦਾ ਸੰਤੁਲਤ ਜ਼ਿੰਦਗੀ ਜੀਣ ਦੇ ਆਹਰ ਵਿਚ ਹੈ।

ਪੁਸਤਕ ਵਿਚਲੀ ਦੂਜੀ ਕਹਾਣੀ 'ਘੁੰਗਰੂ ਕਥਾ' ਨਚਾਰ ਖੁਸਰਿਆਂ ਦੀ ਜ਼ਿੰਦਗੀ 'ਤੇ ਕੇਂਦਰਤ ਹੁੰਦੀ ਹੋਈ ਉਹਨਾਂ ਦੀ ਮਨੋ-ਦਸ਼ਾ ਨੂੰ ਮਾਰਮਿਕ ਢੰਗ ਨਾਲ ਬਿਆਨ ਕਰਦੀ ਹੈ: 'ਹਰਾਮੀ ਰੱਬ ਨੇ ਵੀ ਸਾਡੇ ਨਾਲ ਮਾੜੀ ਕੀਤੀ....ਸਭ ਕੁਝ ਅੱਧਾ ਅਧੂਰਾ ਬਣਾ ਛੱਡਿਆ....ਸਾਡੇ ਵਿਚ ਨਾ ਕੋਈ ਔਰਤ ਸੀ, ਨਾ ਕੋਈ ਮਰਦ....ਉਂਝ ਸਾਡੀ ਦੇਹੀ ਵਿਚ ਔਰਤ ਵੀ ਵਸਦੀ ਸੀ ਅਤੇ ਮਰਦ ਵੀ....।' ਇਸ ਤਰ੍ਹਾਂ ਇਹਨਾਂ ਦਾ ਆਪਣਾ ਦੁਖਾਂਤ ਹੈ। ਉਹ ਥਾਂ ਥਾਂ ਵਿਕਦੇ ਹਨ। ਨਵੇਂ ਬੱਚੇ ਦੇ ਖੁਸਰਾ ਹੋਣ ਦੀ ਕਨਸੋ ਮਿਲਦਿਆਂ ਹੀ ਜਦੋਂ ਉਸਨੂੰ ਖੋਹਣ ਲਈ ਉਹ ਆ ਜਾਂਦੇ ਹਨ ਤਾਂ ਘਰਦਿਆਂ ਦੀ ਤ੍ਰਾਸਦਕ ਦਸ਼ਾ ਦਾ ਵੀ ਕਹਾਣੀ ਵਿਚ ਚਿਤਰਨ ਹੋਇਆ ਹੈ। ਉਪਰੰਤ ਖੁਸਰਿਆਂ ਦੇ ਜਨਮ ਤੋਂ ਮਰਨ ਤਕ ਦੇ ਸੰਸਕਾਰਾਂ ਦਾ ਵਿਉਰਾ ਦਿੰਦੀ ਇਹ ਕਹਾਣੀ ਇਸ ਵਰਗ ਦੇ ਜੀਵਾਂ ਨਾਲ ਕੁਦਰਤ ਦੇ ਨਾਲ ਨਾਲ ਸਮਾਜ ਵੱਲੋਂ ਕੀਤੇ ਅਨਿਆਂ ਨੂੰ ਵੀ ਉਘਾੜਦੀ ਹੈ।

ਬਹੁਤ ਦਰਦਨਾਕ ਜ਼ਿੰਦਗੀ ਨੂੰ ਪੇਸ਼ ਕਰਦੀ ਪੁਸਤਕ ਦੇ ਨਾਮਕਰਣ ਵਾਲੀ ਇਸ ਵਿਚਲੀ ਤੀਜੀ ਕਹਾਣੀ 'ਬਿੱਲੀਆਂ ਅੱਖਾਂ ਦਾ ਜਾਦੂ' ਸੰਗ੍ਰਹਿ ਦੀ ਮਾਸਟਰਪੀਸ ਕਹਾਣੀ ਕਹੀ ਜਾ ਸਕਦੀ ਹੈ।ਇਸ ਕਹਾਣੀ ਦੇ ਮੁਖ ਪਾਤਰ ਅਸਲੋਂ ਜ਼ਿੰਦਗੀ ਦੀ ਪਟੜੀ ਤੋਂ 'ਲੀਹੋਂ ਲੱਥੇ' ਹੋਏ ਹਨ, ਜੋ ਮਾਂ ਪਿਉ-ਬਾਹਰੇ, ਗ਼ਰੀਬੀ ਦੇ ਮਾਰੇ, ਭੁੱਖ ਨੰਗ ਦੇ ਥਪੇੜੇ ਜਰਦੇ ਹਨ। ਬਾਪੂ ਦੇ ਮਰਨ ਪਿੱਛੋਂ ਉਹਨਾਂ ਦੀ ਮਾਂ ਕਿਸੇ ਰਿਕਸ਼ੇ ਵਾਲੇ ਨਾਲ ਭੱਜ ਗਈ ਹੋਈ ਹੈ। ਜਿਉਂਦੇ ਰਹਿਣ ਲਈ ਉਹ ਮੁਰਦਿਆਂ ਉਪਰ ਸੁੱਟੀਆਂ ਖਿੱਲਾਂ ਚੁਰਾ ਕੇ ਖਾਂਦੇ ਹਨ ਅਤੇ ਜੂਠ ਦੀ ਰੋਟੀ ਦਾ ਵੀ ਉਹਨਾਂ ਨੂੰ ਮੁੱਲ ਤਾਰਨਾ ਪੈਂਦਾ ਹੈ।ਉਹ ਲੋਕਾਂ ਲਈ ਤਮਾਸ਼ਾ ਕਰਦੇ ਹਨ,ਜਦਕਿ ਉਹਨਾਂ ਦੀ ਜ਼ਿੰਦਗੀ ਖੁਦ ਇਕ ਤਮਾਸ਼ਾ

ਹੈ। ਢਿੱਡ ਦੀ ਭੁੱਖ ਉਹਨਾਂ ਨੂੰ ਕਿਸੇ ਮੈਰਿਜ ਪੈਲਸ ਵਿਚ ਲਿਜਾ ਵਾੜਦੀ ਹੈ, ਜਿੱਥੇ ਮੇਜ਼ਾਂ ਹੇਠ ਵੜੇ ਉਹ ਪਲੇਟਾਂ ਦੀ ਜੂਠ ਖਾਂਦੇ ਹਨ। ਉਹਨਾਂ ਨੂੰ ਚੋਰ ਸਮਝਕੇ ਲੋਕ ੀਂ ਉਹਨਾਂ ਨੂੰ ਕੁੱਟਦੇ ਹੋਏ ਪੁਲਸ ਹਵਾਲੇ ਕਰਦੇ ਹਨ। ਪੁਲਸ ਬੇਰਹਿਮੀ ਨਾਲ ਉਹਨਾਂ ਦੀ ਕੁੱਟ ਮਾਰ ਕਰਦੀ ਹੋਈ ਅਖੀਰ ਮਰੇ ਜਾਣਕੇ ਝਾੜੀਆਂ ਵਿਚ ਸੁੱਟ ਜਾਂਦੀ ਹੈ ਤੇ ਬਿੰਦੀ ਨਾਂ ਦਾ ਪਾਤਰ ਸੱਚਮੁਚ ਮਰ ਜਾਂਦਾ ਹੈ। ਮਰੀ ਲਾਸ਼ ਨਾਲ ਵੀ ਜਾਦੂ ਦੀ ਖੇਡ ਵਿਖਾਉਂਦਾ ਉਸਦਾ ਭਰਾ ਰੋਟੀ ਖਾਤਰ ਉਸਦਾ ਸਿਰ ਧੜ ਤੋਂ ਅਲੱਗ ਕਰਦਾ ਹੈ। ਕਹਾਣੀ ਦਾ ਅਜਿਹਾ ਬਿਰਤਾਂਤ ਦਿਲ ਨੂੰ ਹਿਲਾ ਜਾਂਦਾ ਹੈ, ਦਹਿਲਾ ਜਾਂਦਾ ਹੈ।

'ਖਤ ਲਈ ਸ਼ੁਕਰੀਆ' ਇਸ ਸੰਗ੍ਰਹਿ ਦੀ ਚੌਥੀ ਕਹਾਣੀ ਹੈ, ਜਿਸ ਦੀ ਨਾਇਕਾ ਰੀਤ ਵਫਾ ਪਾਲਣ ਵਾਲੀ ਕੁੜੀ ਹੈ। ਜਦਕਿ ਕ੍ਰਾਂਤੀ ਨਾਂ ਦਾ ਨਾਇਕ ਆਧੁਨਿਕ ਮਸ਼ੀਨੀ ਯੁਗ ਦਾ ਪ੍ਰਭਾਵ ਕਬੂਲਦਾ ਹੈ। ਕ੍ਰਾਂਤੀ ਲਈ ਖਤ ਲਿਖਣ ਨਾਲੋਂ 'ਮੈਸਿਜ' ਲਿਖਣਾ ਵਧੇਰੇ ਸਹਿਲ ਹੈ। ਉਸਦਾ ਦੋਸਤ ਵਿੱਕੀ ਮੋਬਾਈਲ ਦੇ ਫਾਇਦੇ ਦੱਸਕੇ ਉਸਦੀ ਜ਼ਿੰਦਗੀ ਵਿੱਕੀ ਬਣਾ ਦਿੰਦਾ ਹੈ। ਰੀਤ ਦੇ ਖਤਾਂ ਦਾ ਜਵਾਬ ਦੇਣ ਲਈ ਉਸ ਕੋਲ਼ ਟਾਈਮ ਨਹੀਂ। ਉਹ ਮੋਬਾਈਲ ਵਿਚ ਉਲਝਕੇ ਰਹਿ ਜਾਂਦਾ ਹੈ। ਪੀਜ਼ੇ, ਬਰਗਰ, ਕੋਲਡ ਡਰਿੰਕ ਤੇ ਨਸ਼ੇ ਦੀ ਲਤ ਦਾ ਸ਼ਿਕਾਰ ਹੋਇਆ ਉਹ ਵਰਜਤ ਸਾਈਟਾਂ ਵਿਚੋਂ ਜ਼ਿੰਦਗੀ ਭਾਲ਼ਦਾ ਹੈ ਅਤੇ ਚੈਟਿੰਗ ਨਾਲ ਰਾਤਾਂ ਰੰਗੀਨ ਕਰਦਾ ਹੈ। ਹੌਲੀ ਹੌਲੀ ਇਹ ਪਾਤਰ ਮੋਬਾਈਲ ਦੀ ਚਕਾਚੌਂਧ ਭਰੀ ਦੁਨੀਆਂ 'ਚ ਏਨਾ ਖੁਭ ਜਾਂਦਾ ਹੈ ਕਿ ਉਹ ਬਲੈਕਮੇਲ ਵੀ ਹੁੰਦਾ ਹੈ ਤੇ ਪੁਲਸ ਦੀ ਕੁੱਟ ਵੀ ਖਾਂਦਾ ਹੈ। ਕਹਾਣੀਕਾਰ ਇਸ ਕਹਾਣੀ ਰਾਹੀਂ ਵਧ ਰਹੇ ਸਾਈਬਰ ਕਰਾਈਮ ਤੋਂ ਸੁਚੇਤ ਵੀ ਕਰ ਰਿਹਾ ਹੈ ਕਿ ਜੇ ਹਾਲਾਤ ਇਹੀ ਰਹੇ ਤਾਂ ਨੌਜਵਾਨ ਨਸ਼ੇ ਕਾਰਨ ਨਿਪੁੰਸਕ ਹੋ ਜਾਣਗੇ। ਨਾ ਦਿਨ ਦਾ ਪਤਾ ਨਾ ਰਾਤ ਦਾ। ਨਾ ਮੌਤ ਦਾ ਨਾ ਜ਼ਿੰਦਗੀ ਦਾ। ਅਸੰਤੁਲਤ ਹੋਇਆ ਕ੍ਰਾਂਤੀ ਮਰੀ ਰੀਤ ਨਾਲ ਗੱਲਾਂ ਕਰਦਾ ਹੈ, ਜੋ ਦੁਖਾਂਤ ਦੀ ਸਿਖਰ ਹੈ।

'ਮਜ਼ਾਕ ਦੀ ਹੱਦ ਨਹੀਂ ਹੁੰਦੀ' ਨਾਂ ਦੀ ਕਹਾਣੀ ਵਿਚ ਸਿੱਪੀ ਨਾਂ ਦਾ ਪਾਤਰ ਬੌਨੀ ਕੁੜੀ ਨਿੰਦੀ ਨਾਲ ਵਿਆਹ ਕਰਾ ਕੇ ਬੇਸ਼ਰਮੀ ਦੀਆਂ ਹੱਦਾਂ ਪਾਰ ਕਰਦਾ ਦਿਖਾਇਆ ਗਿਆ ਹੈ। ਉਹ ਆਪਣੀ ਹੀ ਪਤਨੀ ਦੀ ਨੰਗੀ ਫਿਲਮ ਬਣਾ ਕੇ ਦੋਸਤ ਨੂੰ ਭੇਜਦਾ ਹੈ। ਇਸ ਤਰ੍ਹਾਂ ਇਹ ਕਹਾਣੀ ਬੌਣੇ ਲੋਕਾਂ ਦੀ ਜ਼ਿੰਦਗੀ ਦੇ ਦੁੱਖ ਦਰਦ ਦੱਸਦੀ ਅਖੌਤੀ ਲੰਬੇ ਕੱਦ ਵਾਲੇ ਲੋਕਾਂ ਨੂੰ ਉਨ੍ਹਾਂ ਦੀ ਸੋਚ ਤੇ ਕੰਮਾਂ ਦੇ ਸਾਹਮਣੇ ਅਸਲ ਵਿਚ ਬੌਨੇ ਵਿਖਾ ਜਾਂਦੀ ਹੈ।

ਜਸਵੀਰ ਸਿੰਘ ਰਾਣਾ ਦੀਆਂ ਕਹਾਣੀਆਂ ਦੇ ਪਾਤਰ ਬਾਪੂ (ਪੱਟ 'ਤੇ ਵਾਹੀ ਮੋਰਨੀ) ਜੈਲਾ,ਪੰਡਤ,ਮਹੰਤ, ਰੀਨਾ,ਬਿਮਲਾ (ਘੁੰਗਰੂ ਕਥਾ) ਬਿੰਦੀ (ਬਿੱਲੀਆਂ ਅੱਖਾਂ ਦਾ ਜਾਦੂ) ਰੀਤ, ਵਿੱਕੀ, ਭਾਬੀ (ਖਤ ਲਈ ਸ਼ੁਕਰੀਆ) ਨਿੰਦੀ (ਮਜ਼ਾਕ ਦੀ ਹੱਦ ਨਹੀਂ ਹੁੰਦੀ) ਪਾਠਕ ਦੇ ਮਨ ਵਿਚ ਅਥਾਹ ਸ਼ੋਰ ਮਚਾਉਂਦੇ ਆਪਣੀਆਂ ਭਾਵਨਾਵਾਂ ਵੇਦਨਾਵਾਂ ਨਾਲ ਉਸਨੂੰ ਧੁਰ ਅੰਦਰ ਤਕ ਹਿਲੂਣਦੇ ਹਨ। ਕਹਾਣੀਆਂ ਵਿਚ ਸਿਰਜੇ ਗਏ ਇਹ ਪਾਤਰ ਜ਼ਿੰਦਗੀ ਵਿਚ ਆਮ ਮਿਲਦੇ ਹਨ ਅਤੇ ਪੂਰੀ ਤਰ੍ਹਾਂ ਯਥਾਰਥਕ ਹਨ। ਲੋੜ ਹੈ ਉਹਨਾਂ ਦੀਆਂ ਭਾਵਨਾਵਾਂ ਨੂੰ ਮਾਨਵੀ ਹਮਦਰਦੀ ਨਾਲ ਸਮਝਣ ਦੀ। ਸਮਾਜ ਵਿਚ ਫੈਲੀ ਅਮਾਨਵਤਾ ਨੂੰ ਲੀਹ 'ਤੇ ਲਿਆਉਣ ਦੀ ਚੇਸ਼ਟਾ ਨਾਲ ਰਾਣਾ ਨੇ ਇਸ ਸੇਧ ਵਿਚ ਕਲਮ ਚੁੱਕੀ ਹ। ਆਪਣੇ ਸੰਜਮੀ, ਸੰਕੋਚਵੇਂ ਸੁਭਾਅ ਵਾਂਗ ਰਾਣਾ ਕਹਾਣੀ ਵਿਚ ਗੱਲ ਨਿੱਠ ਕੇ ਕਰਦਾ ਹੈ ਅਤੇ ਕਥਾਨਕ ਨੂੰ ਭਖਦਾ ਰੱਖਣ ਲਈ ਹੌਲੀ ਹੌਲੀ ਮਠਾਰਦਾ ਹੋਇਆ ਵੱਡਾ ਸੁਨੇਹਾ ਦੇ ਜਾਂਦਾ ਹੈ ਪਾਤਰਾਂ ਦੇ ਮਨੋ ਵਿਸ਼ਲੇਸ਼ਨ ਦੀ ਪੇਸ਼ਕਾਰੀ ਵਿਚ ਉਸਦੀ ਪ੍ਰਬੀਨਤਾ ਵੀ ਝਲਕਦੀ ਹੈ।ਸਮੁੱਚੇ ਰੂਪ ਵਿਚ ਜਸਵੀਰ ਸਿੰਘ ਰਾਣਾ ਦਾ ਇਹ ਕਹਾਣੀ ਸੰਗ੍ਰਹਿ ਪੰਜਾਬੀ ਕਹਾਣੀ ਦੀ ਇਕ ਗੌਲਣਯੋਗ ਪ੍ਰਾਪਤੀ ਮੰਨਿਆ ਜਾ ਸਕਦਾ ਹੈ।

**-ਪੁਸ਼ਵਿੰਦਰ ਕੌਰ**



## ਮੋਮਬੱਤੀਆਂ (ਕਹਾਣੀ ਸੰਗ੍ਰਹਿ) ਇੰਦਰਜੀਤ ਪਾਲ ਕੌਰ

ਇੰਦਰਜੀਤ ਪਾਲ ਕੌਰ ਪੰਜਾਬੀ ਕਹਾਣੀ ਦੇ ਖੇਤਰ ਵਿਚ ਉਭਰ ਰਿਹਾ ਨਾਂ ਹੈ। 'ਸਲੀਬ ਤੇ ਦੋ ਹਜ਼ਾਰ ਇਕ' (2004) ਅਤੇ 'ਕਾਸ਼ਨੀ ਗਰਾਰੇ ਵਾਲੀ ਕੁੜੀ' (2010) ਤੋਂ ਪਿੱਛੋਂ ਪਹਿਲਾਂ ਵਾਂਗ ਹੀ ਚੋਖੇ ਵਕਫੇ ਨਾਲ ਛਪਣ ਵਾਲਾ 'ਮੋਮਬੱਤੀਆਂ' ਨਾਂ ਦਾ ਸੰਗ੍ਰਹਿ (ਚੇਤਨਾ ਪ੍ਰਕਾਸ਼ਨ, ਪੰਨੇ 128, ਮੁੱਲ 175 ਰੁਪਏ) ਉਸਦਾ ਤੀਜਾ ਢੋਆ ਹੈ। ਇਸ ਕਹਾਣੀ ਸੰਗ੍ਰਹਿ ਵਿਚ ਸ਼ਾਮਲ ਦਸ ਕਹਾਣੀਆਂ ਵਿਚ ਮੁਖ ਤੌਰ 'ਤੇ ਨਾਰੀ ਦੀ ਵੇਦਨਾ ਸੰਵੇਦਨਾ ਦਾ ਪ੍ਰਗਟਾਅ ਹੋਇਆ ਹੈ। ਲੇਖਿਕਾ ਦੇ ਨਾਰੀਵਾਦੀ ਸਰੋਕਾਰਾਂ ਦੀ ਵੀ ਇਹਨਾਂ ਕਹਾਣੀਆਂ ਵਿਚੋਂ ਟੋਹ ਲਗਦੀ ਹੈ।

ਪਹਿਲੀ ਕਹਾਣੀ 'ਇਕ ਮੁੱਠੀ ਆਸਮਾਨ' ਦੀ ਨਾਇਕਾ ਪਰਾਜਿਤਾ ਵੀਨੂੰ ਪਤੀ ਵੱਲੋਂ ਅਪਰਾਜਿਤਾ ਬਣਾਏ ਜਾਣ ਦੀ ਕਥਾ ਰੂਪਮਾਨ ਕਰਦੀ ਹੈ। ਪਤੀ ਵੱਲੋਂ ਦਿੱਤੇ ਇਸ ਨਾਂ ਨੂੰ ਅਪਨਾ ਲੈਣਾ ਹੀ ਉਸਦੀ ਪਹਿਲੀ ਭੁੱਲ ਹੋ ਨਿਬੜਦਾ ਹੈ। ਉਹ ਆਪਣੀ ਗਾਥਾ ਦੀਆਂ ਤੰਦਾਂ ਮਾਂ ਤੇ ਦਾਦੀ ਦੇ ਜੀਵਨ ਨਾਲ ਜੋੜਦੀ ਹੈ, ਜਿਨ੍ਹਾਂ ਲਈ ਪਤੀ ਹੀ ਪਰਮੇਸ਼ਰ ਹੈ। ਪਤੀ ਦੇ ਸਭ ਫੈਸਲੇ ਉਸਦੀ ਸਹਿਮਤੀ ਤੋਂ ਬਿਨਾਂ ਹੁੰਦੇ ਹਨ। ਇਸ ਸਥਿਤੀ ਉਹ ਆਪਣੇ ਆਪ ਨੂੰ ਉਪਯੋਗੀ ਪਰ ਨਿਰਜੀਵ ਵਸਤੂ ਸਮਝਣ ਲੱਗ ਪੈਂਦੀ ਹੈ। ਕਦੇ ਕਦੇ ਅਵਚੇਤਨ ਮਨ ਵਿਚ ਭਾਵਨਾਵਾਂ ਖੌਰੂ ਪਾਉਂਦੀਆਂ ਹਨ ਕਿ ਸਾਲਾਂ ਦੀ ਮਿਹਨਤ ਨਾਲ ਪ੍ਰਾਪਤ ਕੀਤੀਆਂ ਉਸਦੀਆਂ ਡਿਗਰੀਆਂ ਸਿਰਫ ਕਾਗ਼ਜ਼ ਬਣ ਕੇ ਕਿਉਂ ਰਹਿ ਗਈਆਂ ਹਨ। ਉਹ ਖੁਦ ਨੂੰ ਮਹਿਜ਼ ਇਕ ਪਾਏਦਾਨ ਬਣਿਆ ਮਹਿਸੂਸ ਕਰਦੀ ਹੈ। ਵਿਗਿਆਨ ਦੀ ਵਿਦਿਆਰਥਣ ਹੋਣ ਦੇ ਬਾਵਜੂਦ ਉਸਨੂੰ ਸੰਗੀਤ ਨਾਲ ਪਿਆਰ ਹੈ।ਹੌਲੀ ਹੌਲੀ ਉਹ ਹਿੰਮਤ ਇਕੱਠੀ ਕਰਦੀ ਹੈ ਅਤੇ ਅਪਰਾਜਿਤਾ ਤੋਂ ਪਰਾਜਿਤਾ ਬਣਨ ਲਈ ਆਪਣੀ ਪੱਥਰ ਹੋ ਰਹੀ ਰੂਹ ਨੂੰ ਮੁੜ ਸੁਰਜੀਤ ਕਰਦੀ ਹੈ।

'ਗੁਲ--' ਇਸ ਪੁਸਤਕ ਵਿਚਲੀ ਦੂਜੀ ਕਹਾਣੀ ਅਮਾਨਵੀ ਰਿਸ਼ਤਿਆਂ ਦੀ ਤ੍ਰਾਸਦੀ ਦੱਸਦੀ ਹੈ ਜਿੱਥੇ ਇਕ ਬਾਲੜੀ ਪਿਤਾ ਦੀ ਹਵਸ ਦਾ ਸ਼ਿਕਾਰ ਹੁੰਦੀ ਹੈ। ਇਸ ਕੁਕਰਮ ਦੀ ਰਿਪੋਰਟ ਲਿਖਾਉਣ ਗਈ ਉਸਦੀ ਮਾਂ ਨੂੰ ਥਾਨੇਦਾਰ ਕੋਲੋਂ ਇਹ ਜਵਾਬ ਮਿਲਦਾ ਹੈ ਕਿ ਜਦ ਤਕ ਕੋਈ ਮਰਦ ਨਾਲ ਨਹੀਂ ਆਉਂਦਾ, ਉਦੋਂ ਤਕ ਉਹ ਰਿਪੋਰਟ ਨਹੀਂ ਲਿਖੇਗਾ। ਇੰਝ ਮਰਦ ਪ੍ਰਧਾਨ ਸਮਾਜ ਦੀ ਪੁਲਸ ਵਿਵਸਥਾ ਤੋਂ ਤਾਂ ਕੋਈ ਸਹਾਰਾ ਨਹੀਂ ਮਿਲਦਾ। ਪਰ ਗੁਲ ਕੁਕਰਮ ਕਰਨ ਵਾਲੇ ਆਪਣੇ ਬਾਪ ਦੀ ਛਾਤੀ 'ਚ ਛੁਰਾ ਮਾਰ ਕੇ ਘਰੋਂ ਨਿਕਲ ਜਾਂਦੀ ਹੈ ਤੇ ਮਾਂ ਲਈ ਨੋਟ ਛੱਡ ਜਾਂਦੀ ਹੈ ਕਿ 'ਮਾਂ ਮੈਨੂੰ ਲੱਭੀਂ ਨਾ... ਮੈਂ ਗੁਨਾਹਗਾਰ ਨੂੰ ਸਜ਼ਾ ਦੇ ਦਿੱਤੀ ਹੈ।'

ਤੀਜੀ ਕਹਾਣੀ 'ਕਸੂਰ' ਦੀ ਨਾਇਕਾ ਪੁਰਾਤਨ ਸੰਸਕਾਰਾਂ 'ਚ ਮਿਲੀ ਸਿੱਖਿਆ 'ਤੇ ਚਲਦੀ ਹੋਈ ਰਿਸ਼ਤਿਆਂ ਵਿਚ ਕੰਧਾਂ ਦੀ ਥਾਂ ਪੁਲ ਉਸਾਰਦੀ ਹੈ। ਮਸ਼ੀਨੀ ਯੁਗ ਵਿਚ ਕਪੜੇ ਧੋਣ ਵਾਲੀਆਂ ਮਸ਼ੀਨਾਂ ਦੇ ਆਉਣ ਕਰਕੇ ਧੋਬੀ ਘਾਟ ਚੁੱਕੇ ਜਾ ਰਹੇ ਹਨ। ਨਾਇਕਾ ਦੀਆਂ ਜਵਾਨੀ ਦੀਆਂ ਯਾਦਾਂ ਧੋਬੀ ਘਾਟ ਤੇ ਇਸ ਨਾਲ ਉਸਰੇ ਅਪਣੱਤ ਦੇ ਰਿਸ਼ਤਿਆਂ ਨਾਲ ਜੁੜੀਆਂ ਹੋਈਆਂ ਹਨ। ਇਸ ਸਾਂਝ ਵਿਚੋਂ ਨਾਇਕਾ ਰਫੀਕ ਬਾਬਾ ਨੂੰ ਮਿਲਣ ਜਾਂਦੀ ਹੈ।

'ਯੁੱਧ ਤੇ ਪਿਆਰ ਵਿਚ ਸਭ ਜਾਇਜ਼ ਹੈ' ਵਿਚ ਅਮ੍ਰਿਤਾ ਆਪਣੀ ਮਾਂ ਤੇ ਬਾਪ ਦੇ ਅਸੁਖਾਵੇਂ ਸੰਬੰਧਾਂ ਦੀ ਤ੍ਰਾਸਦੀ ਹੰਢਾਉਂਦੀ ਹੈ। ਅੰਮ੍ਰਿਤਾ ਵੱਲੋਂ ਮਾਂ ਦੀ ਸੇਵਾ ਕਰਨ ਸਮੇਂ ਜਦੋਂ ਮਾਂ ਦੇ ਦੱਬੇ ਭਾਵ ਰੋਹ ਬਣਕੇ ਪ੍ਰਗਟ ਹੁੰਦੇ ਹਨ ਤਾਂ ਅੰਮ੍ਰਿਤਾ ਨੂੰ ਖੁਸ਼ੀ ਹੁੰਦੀ ਹੈ। ਬਾਪ ਦੀ ਸ਼ਰਾਬ ਪੀਣ ਦੀ ਆਦਤ ਕਾਰਨ ਨਮੋਸ਼ੀ ਝੱਲਦੀ ਰਹੀ ਮਾਂ ਨੂੰ ਅੰਮ੍ਰਿਤਾ ਥੋੜ੍ਹੀ ਮਿਕਦਾਰ ਵਿਚ ਬਰਾਂਡੀ ਦੇਣੀ ਸ਼ੁਰੂ ਕਰਦੀ ਹੈ। ਸ਼ਰਾਬੀ ਹੋ ਕੇ ਪਤਨੀ 'ਤੇ ਹੁਕਮ ਚਲਾਉਂਦੇ ਤੇ ਉਸਨੂੰ ਬੇਇਜ਼ਤ ਕਰਦੇ ਰਹੇ ਪਤੀ ਨੂੰ ਸੁਰਤ ਉਦੋਂ ਆਉਂਦੀ ਹੈ ਜਦੋਂ ਉਹ ਪੀਤੀ ਹੋਈ ਹਾਲਤ ਵਿਚ ਸੰਸਕਾਰੀ ਬਣੀ ਰਹੀ ਪਤਨੀ ਨੂੰ ਕਿਸੇ ਹੋਰ ਦੀਆਂ ਬਾਹਾਂ ਵਿਚ ਝੂਲਦੇ ਵੇਖਦਾ ਹੈ।

'ਪ੍ਰੇਮ ਪੱਤਰ' ਨਾਂ ਦੀ ਕਹਾਣੀ ਵਿਚ ਇਕ ਕਥਿਤ ਵਿਦਵਾਨ ਸਾਹਿਤ-ਰਚਨਾ ਦੇ ਖੇਤਰ ਵਿਚ ਨਵਾਂ ਨਵਾਂ ਪ੍ਰਵੇਸ਼ ਕਰਨ ਵਾਲੀ ਇਕ ਪੜ੍ਹੀ ਲਿਖੀ ਨੌਜਵਾਨ ਲੇਖਿਕਾ ਨੂੰ ਕਿਸੇ ਵੱਡੀ

ਪੱਤਰਕਾ ਵਿਚ ਛਪਵਾਉਣ ਦਾ ਲਾਲਚ ਦਿੰਦਾ ਹੈ। ਐਪਰ ਲੇਖਿਕਾ ਉਸ ਅਖੌਤੀ ਵਿਦਵਾਨ ਦਾ ਅਸਲੀ ਚਿਹਰਾ ਪਛਾਣ ਲੈਂਦੀ ਹੈ। ਉਸ ਅਖੌਤੀ ਵਿਦਵਾਨ ਵੱਲੋਂ ਪ੍ਰੇਮ-ਪੱਤਰ ਦੇ ਰੂਪ ਵਿਚ ਲੇਖਿਕਾ ਨੂੰ ਕਾਰਡ ਭੇਜਣਾ ਉਸਦੇ ਮਨਸੂਬਿਆਂ ਨੂੰ ਨੰਗਾ ਕਰਦਾ ਹੈ। ਕਹਾਣੀ 'ਅਵਾਰਾ' ਦੀ ਨਾਇਕਾ ਭਾਵੇਂ ਪਹਿਲਾਂ ਕਿਸੇ ਸੱਠ ਸਾਲਾ ਅੰਗਰੇਜ਼ ਨਾਲ ਡੇਟ 'ਤੇ ਜਾਣ ਲਈ ਸਹਿਮਤ ਹੁੰਦੀ ਹੈ ਪਰ ਉੱਥੇ ਪਹੁੰਚਕੇ ਉਹ ਆਪਣੀਆਂ ਭਾਵਨਾਵਾਂ ਉੱਤੇ ਕੰਟਰੋਲ ਕਰਦੀ ਹੋਈ ਸੋਚਦੀ ਹੈ ਕਿ 'ਅਵਾਰਾ ਇਨਸਾਨ ਨਹੀਂ ਹੁੰਦਾ, ਕਦੇ ਕਦੇ ਭਾਵਨਾਵਾਂ ਅਵਾਰਾ ਹੋ ਜਾਂਦੀਆਂ ਹਨ।'

'ਵੱਡੇ ਲੋਕ' ਕਹਾਣੀ ਉੱਚ ਵਰਗ ਦੇ ਲੋਕਾਂ ਦੀਆਂ ਪਾਰਟੀਆਂ ਦਾ ਪਾਜ ਉਘਾੜਦੀ ਲੀਹੋਂ ਲੱਥੇ ਰਿਸ਼ਤਿਆਂ ਨੂੰ ਚਿਤਰਦੀ ਹੈ। ਇਹਨਾਂ ਲੋਕਾਂ ਦੀਆਂ ਰਾਤ ਦੀਆਂ ਪਾਰਟੀਆਂ ਵਿਚ ਕਾਰਾਂ ਦੀਆਂ ਚਾਬੀਆਂ ਨਾਲ ਨਾਰਾਂ ਵੀ ਬਦਲਦੀਆਂ ਹਨ ਅਤੇ ਇੰਝ ਉਹਨਾਂ ਦੀਆਂ ਰਾਤਾਂ ਰੰਗੀਨ ਹੁੰਦੀਆਂ ਹਨ। 'ਬੇਨਾਮ ਰਿਸ਼ਤਾ' ਨਾਂ ਦੀ ਕਹਾਣੀ ਵਿਚ ਸਮਾਜ ਦੀ ਪ੍ਰਚਲਤ ਅਨਿਆਈਂ ਰੀਤ ਅਨੁਸਾਰ ਗੰਢੇ ਜਾਂਦੇ ਬੇਜੋੜ ਰਸ਼ਤੇ ਦੀ ਬਾਤ ਪਾਈ ਗਈ ਹੈ। ਅਨੀਤਾ ਨੂੰ ਆਪਣੇ ਹਾਣੀ ਅਮਿਤ ਦੀ ਥਾਂ ਭੈਣ ਦੀ ਮੌਤ ਹੋਣ ਮਗਰੋਂ ਜੀਜੇ ਮਿਸਟਰ ਰਾਠੌਰ ਨਾਲ ਵਿਆਹ ਦਿੱਤਾ ਜਾਂਦਾ ਹੈ। 'ਗਵਾਚਿਆ ਬਚਪਨ' ਗ਼ਰੀਬ ਭਈਆਣੀ  ਦੀ ਗਾਥਾ ਹੈ ਜੋ ਛੋਟੇ ਪੁੱਤਰ ਤੇ ਛੋਟੀ ਬਾਲੜੀ ਨੂੰ ਪਾਰਕ ਵਿਚ ਛੱਡ ਕੇ ਕੰਮ ਕਰਦੀ ਹੈ। ਉਸਦੀ ਵੱਡੀ ਬੇਟੀ ਦੀ ਜਵਾਨੀ ਵੱਲ ਲਲਚਾਇਆ ਮਾਲਕਣ ਬੀਬੀ ਦਾ ਜਵਾਨ ਪੁੱਤਰ ਆਖਦਾ ਹੈ, 'ਜਬ ਮੰਮੀ ਜੀ ਸੋ ਜਾਏਂ ਤਬ ਦੋਬਾਰਾ ਹਮਾਰਾ ਕਮਰਾ ਅੱਛੇ ਸੇ ਸਾਫ ਕਰ ਦੀਆ ਕਰੋ'। ਭਈਆਣੀ ਲਈ ਇਹ ਬੋਲ ਅਲਾਰਮੀ ਸੰਕੇਤ ਹਨ ਅਤੇ ਉਹ ਬੇਟੀ ਨੂੰ ਉੱਥੇ ਦੁਬਾਰਾ ਨਹੀਂ ਭੇਜਣਾ ਚਾਹੁੰਦੀ।

ਇੰਝ ਇੰਦਰਜੀਤ ਦੀਆਂ ਕਹਾਣੀਆਂ ਹਰ ਵਰਗ ਦੀ ਔਰਤ ਨੂੰ ਲੈ ਕੇ ਸਮਾਜਕ ਆਰਥਿਕ ਪਰਿਵੇਸ਼ ਵਿਚ ਉਸਦੀ ਬੰਧਨਮਈ ਦਸ਼ਾ ਅਤੇ ਨੈਤਿਕ ਵਿਹਾਰ ਦੇ ਵਿਰੋਧਾਭਾਸ ਦੀ ਬਾਤ ਪਾਉਂਦੀਆਂ ਹਨ। ਲੇਖਿਕਾ ਨੂੰ ਸਮੁੱਚੇ ਰੂਪ ਵਿਚ ਨਾਰੀ ਦੀ ਤ੍ਰਾਸਦਕ ਸਥਿਤੀ ਨਾਲ ਲਗਾਉ ਤੇ ਹਮਦਰਦੀ ਹੈ। ਉਸ ਵਿਚ ਨਾਰੀਵਾਦੀ ਚੇਤਨਾ  ਦਾ ਬੀਜ ਮੌਜੂਦ ਹੈ, ਜੋ ਕਿ ਇਸ ਤਰ੍ਹਾਂ ਦੇ ਬੋਲਾਂ ਵਿਚ ਵੇਖਿਆ ਜਾ ਸਕਦਾ ਹੈ: 'ਵਿਚਾਰੀ ਤੂੰ ਹੈ ਨਹੀਂ ਆਪ ਬਣ ਗਈ ਹੈਂ...ਤੂੰ ਜ਼ਿੰਮੇਵਾਰੀਆਂ ਸਾਰੀਆਂ ਚੁੱਕ ਲਈਆਂ ਤੇ ਅਧਿਕਾਰ ਛੱਡਦੀ ਗਈ...ਨਜ਼ਰਅੰਦਾਜ਼ੀ,ਅਨਾਦਰ,ਸੋਸ਼ਣ ਸਭ ਚੁੱਪ ਚਾਪ ਸਹਿੰਦੀ ਰਹੀ...ਸਦੀਆਂ ਤੋਂ ਚਲਦੀ ਆ ਰਹੀ ਗ਼ੁਲਾਮੀ ਤੋਂ ਤਾਂ ਆਪ ਹੀ ਮੁਕਤ ਹੋਣਾ ਪਏਗਾ।' ਪਰ ਇਸ ਚੇਤਨਾ ਵਿਚ ਪ੍ਰੌਢਤਾ ਤੇ ਪ੍ਰਚੰਡਤਾ ਨਹੀਂ। ਸਿੱਟੇ ਵਜੋਂ  ਕਹਾਣੀਆਂ ਵਿਚ ਪੇਸ਼ ਹੋਈਆਂ ਔਰਤਾਂ ਸੰਸਕਾਰਾਂ ਦੇ ਬੰਧਨ ਤੇ ਬੋਝ ਤੋਂ ਮੁਕਤ ਨਹੀਂ। ਆਪਣੀ ਸਥਿਤੀ ਤੋਂ ਉਪਰਾਮ ਹੁੰਦੀਆਂ ਹੋਈਆਂ ਵੀ ਉਹ ਆਜ਼ਾਦੀ ਲਈ ਕੋਈ ਵੱਡਾ ਕਦਮ ਚੁੱਕਣ ਤੋਂ ਡਰਦੀਆਂ ਹਨ। ਭਾਵੇਂ ਕਿ ਕਿਤੇ ਕਿਤੇ ਆਤਮਾ ਨੂੰ ਸਕੂਨ ਦੇਣ ਤੇ ਮਨ ਨੂੰ ਹਲਕਾ ਕਰਨ ਵਾਲੇ ਫੈਸਲੇ ਵੀ ਲੈਂਦੀਆਂ ਹਨ। ਇੰਝ ਆਪਣਾ ਡੀਫੈਂਸ ਮੈਕਾਨਿਜ਼ਮ ਆਪ ਸਿਰਜਦੀਆਂ ਜ਼ਿੰਦਗੀ ਜਿਉਣ ਦਾ ਆਹਰ ਕਰਦੀਆਂ ਹਨ। ਪ੍ਰਾਪਤ ਸਥਿਤੀ ਵਿਚ ਪਾਤਰਾਂ ਦੇ ਸੱਚ ਨੂੰ ਉਘਾੜਨ ਦੀ ਦ੍ਰਿਸ਼ਟੀ ਤੋਂ ਇਸ ਤਰ੍ਹਾਂ ਕਰਨ ਵਿਚ ਕੋਈ ਨੁਕਸ ਨਹੀਂ। ਠੋਸ ਯਥਾਰਥ ਦੇ ਨਾਲ ਪਾਤਰਾਂ ਦੇ ਅੰਤਰੀਵੀ ਸੱਚ ਤੇ ਉਨ੍ਹਾਂ ਦਾ ਮਨੋਵਿਸ਼ਲੇਸ਼ਨ ਕਰਨ ਵਿਚ ਵੀ ਕਹਾਣੀਕਾਰ ਸਫਲ ਹੈ। **-ਪੁਸ਼ਵਿੰਦਰ ਕੌਰ**

## ਸ਼ਬਦਾਂ ਦੀ ਨਾਟ ਮੰਡਲੀ (ਕਾਵਿ ਸੰਗ੍ਰਹਿ) ਸਰਬਜੀਤ ਕੌਰ ਜੱਸ

'ਸ਼ਬਦਾਂ ਦੀ ਨਾਟ ਮੰਡਲੀ' (ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਸ਼ਾਇਰਾ ਸਰਬਜੀਤ ਕੌਰ ਜੱਸ ਦਾ ਤੀਜਾ ਕਾਵਿ ਸੰਗ੍ਰਹਿ ਹੈ। ਇਸ ਤੋਂ ਪਹਿਲਾਂ ਉਸ ਦੇ ਦੋ ਕਾਵਿ ਸੰਗ੍ਰਹਿ 'ਬਲਦੀਆਂ ਛਾਵਾਂ' (2007) ਅਤੇ 'ਰਾਹਾਂ ਦੀ ਤਪਸ਼' (2012) ਛਪ ਚੁੱਕੇ ਹਨ। 'ਰਾਹਾਂ ਦੀ ਤਪਸ਼' ਲਈ ਤਾਂ ਉਸ ਨੂੰ ਭਾਸ਼ਾ ਵਿਭਾਗ ਵੱਲੋਂ 2013 ਵਾਲਾ ਗੁਰਮੁਖ ਸਿੰਘ ਮੁਸਾਫ਼ਿਰ ਪੁਰਸਕਾਰ ਵੀ ਮਿਲ ਚੁੱਕਾ ਹੈ, ਪਰ ਸਰਬਜੀਤ ਲਈ ਅਸਲ ਪੁਰਸਕਾਰ ਤੀਜੀ ਕਿਤਾਬ ਦੀ



ਆਦਿਕਾ-ਅੰਤਿਕਾ ਅਤੇ ਇਨ੍ਹਾਂ ਨਾਲ ਜੋੜੀਆਂ ਕਵਿਤਾਵਾਂ 'ਮੈਨੂੰ ਮੁਆਫ਼ ਕਰ ਦੇਣਾ' ਅਤੇ 'ਮੈਨੂੰ ਮੁਆਫ਼ ਨਾ ਕਰਨਾ' ਹੈ। ਪ੍ਰਤੱਖ ਰੂਪ ਵਿਚ ਕਵਿਤਾਵਾਂ ਦੇ ਸਿਰਲੇਖ ਵੱਖ-ਵੱਖ ਹੋਣ ਦੇ ਬਾਵਜੂਦ, ਇਨ੍ਹਾਂ ਦੇ ਅਰਥ ਇਕ ਹੀ ਹਨ। ਸ਼ਾਇਰਾ ਸ਼ਬਦਾਂ ਦਾ ਉਹ ਮੇਲਾ ਲਾਉਂਦੀ ਹੈ ਜਿਸ ਵਿਚ ਵੰਗਾਰ ਅਤੇ ਵੈਰਾਗ ਇਕ-ਮਿਕ ਹੋਏ ਪਏ ਹਨ। ਵੰਗਾਰ *'ਅੰਨ੍ਹੀ ਰਾਤ ਦੀ ਬੁੱਕਲ ਵਿਚ ਬੈਠ ਕੇ/ਜੇਠ-ਹਾੜ੍ਹ ਦੀਆਂ ਧੁੱਪਾਂ ਵਰਗੀ'* ਕਵਿਤਾ ਲਿਖਣ ਦੀ ਹੈ ਅਤੇ ਵੈਰਾਗ *'ਕਬਰਾਂ ਵਾਲੇ ਰਾਹ ਤੋਂ ਡਰ ਕੇ ਭੱਜੇ ਜਵਾਕ ਦੀ ਚੰਘਿਆੜ'* ਦਾ ਹੈ। ਇਹ ਸ਼ਾਇਰਾ ਦੀ 'ਨਵੀਂ ਕਵਿਤਾ' ਹੈ ਜਿਸ ਦੀ ਸੰਬੋਧਨੀ ਸੁਰ, ਸ਼ਬਦਾਂ ਨੂੰ ਲਗਾਤਾਰ ਸਾਣ 'ਤੇ ਲਾਈ ਰੱਖਦੀ ਹੈ। ਇਸੇ ਕਰਕੇ ਹੀ ਉਹ ਇਹ ਚੋਣ ਕਰ ਸਕਣ ਦੇ ਸਮਰੱਥ ਹੈ: *'ਮੇਰੇ ਪੈਰਾਂ ਹੇਠੋਂ ਧਰਤੀ ਨਾ ਖਿੱਚੋ/ਸਿਰ ਤੋਂ ਅਸਮਾਨ ਉਠਾ ਲਵੋ ਬੇਸ਼ੱਕ'*। ਇਸ ਦੀ ਬਦੌਲਤ ਹੀ ਉਹ ਛਾਤੀ 'ਤੇ ਚਿਣੇ ਹਾਦਸਿਆਂ ਦੇ ਪੱਥਰਾਂ ਨੂੰ ਪਹਾੜਾਂ ਵਿਚ ਵਟ ਜਾਣ ਦਾ ਤਸੱਵਰ ਕਰ ਸਕੀ ਹੈ। ਇਸ ਤਸੱਵਰ ਵਿਚੋਂ ਜਦੋਂ ਕਾਂ ਅਤੇ ਚਿੜੀ ਵਾਲੀ ਰਵਾਇਤੀ ਕਹਾਣੀ 'ਮੇਰੀ ਬਾਤ' ਦੀ ਕਵਿਤਾ ਦੀਆਂ ਬੁਨਿਆਦਾਂ ਬੱਝਦੀਆਂ ਹਨ, ਤਾਂ ਹਾਲਾਤ ਦਾ ਅੰਤਰ-ਦਵੰਦ ਸਿਰ ਚੜ੍ਹ ਬੋਲਣ ਲਗਦਾ ਹੈ ਅਤੇ ਆਖਰਕਾਰ ਇਹ ਦਵੰਦ ਸਵਾਲ ਦੀ ਜੂਨੇ ਪੈ ਕੇ ਵੰਗਾਰ ਹੋ ਨਿਬੜਦਾ ਹੈ। ਇਸ ਤਰ੍ਹਾਂ ਦੀਆਂ ਕਹਾਣੀਆਂ ਸਰਬਜੀਤ ਦੀ ਹਰ ਕਵਿਤਾ ਵਿਚੋਂ ਝਾਤੀ ਮਾਰਦੀਆਂ ਹਨ। ਉਹ ਇਨ੍ਹਾਂ ਕਹਾਣੀਆਂ ਨੂੰ ਨਵੇਂ ਅਤੇ ਨਰੋਏ ਅਰਥ ਬਖ਼ਸ਼ਦੀ, ਸ਼ਬਦਾਂ ਦੀ ਲੜੀ ਜੋੜੀ ਜਾਂਦੀ ਹੈ। 'ਬੰਦਾ ਰਾਜ' ਪੜ੍ਹਦਿਆਂ ਜੰਗਲ ਰਾਜ ਚੇਤਿਆਂ ਅੰਦਰ ਉਤਰ ਪੈਂਦਾ ਹੈ। ਇਹ ਕਰੂਰ ਹਕੀਕਤ ਵੱਲ ਪੇਸ਼ਕਦਮੀ ਹੈ। ਇਹ ਪੇਸ਼ਕਦਮੀ ਜਦੋਂ ਔਰਤ ਦੀ ਹੋਂਦ ਵੱਲ ਪੱਬ ਵਧਾਉਂਦੀ ਹੈ ਤਾਂ *'ਭੰਨ ਦਿਓ/ਹਰ ਬਾਜ-ਅੱਖ ਦਾ ਸ਼ੀਸ਼ਾ'* ਤਕ ਝੱਟ ਸਫ਼ਰ ਤੈਅ ਕਰ ਲੈਂਦੀ ਹੈ। ਨਾਲ ਹੀ ਸੁਨੇਹਾ ਦਿੰਦੀ ਹੈ:

*ਹਾਲੇ ਤਾਂ ਸਫ਼ਰ ਅਧੂਰਾ ਹੈ*
*ਤੁਹਾਡੇ 'ਮਰ ਜਾਣੀਆਂ' ਤੋਂ / ਜਿਉਣ ਜੋਗੀਆਂ ਬਣਨ ਤਕ ਦਾ*

ਇਹ ਸੰਵਾਦ 'ਪਿੰਡ ਦੇ ਮੁੰਡੇ ਨਾਲ ਸੰਵਾਦ' ਵਿਚ ਹੋਰ ਤਿੱਖਾ ਅਤੇ ਤੀਬਰ ਹੋ ਉਠਦਾ ਹੈ। ਇਸ ਸੰਵਾਦ ਵਿਚ ਕਹਾਣੀ ਵਾਲੀ ਉਹੀ ਲੜੀ ਰੀਲ ਵਾਂਗ ਚੱਲਦੀ ਹੈ, ਇਕਸਾਰ, ਇਕਸੁਰ। ਰਵਾਇਤੀ ਅਰਥ ਨਵੇਂ ਅਰਥਾਂ ਦਾ ਜਾਮਾ ਪਾਉਂਦੇ ਹਨ। ਇਹ ਤਬਾਦਲਾ ਸਹਿਜ ਨਹੀਂ ਹੈ, ਕਵਿਤਾ ਵਿਚ ਥਾਂ-ਥਾਂ ਪਰੋਈ ਸੰਬੋਧਨੀ ਸੁਰ ਹੋਰ ਉੱਚੀ ਹੋਈ ਜਾਂਦੀ ਹੈ:

*ਮੈਂ ਕਿਹਾ- ਇਕ ਇਕ ਸ਼ਬਦ ਰੂਹ 'ਚ ਵੱਸਦਾ ਜਾਂਦਾ*
*ਉਹ ਕਹਿੰਦਾ- ਸਾਹਮਣੇ ਉਸਰੇ 'ਮਾਲ' ਵੱਲ ਦੇਖ*
*ਸਿਰ ਤੋਂ ਪੈਰਾਂ ਤਕ ਨਸ਼ਿਆ ਜਾਂਦਾ ਹੈ ਜਿਸਮ*

ਉਂਝ, ਜਦੋਂ ਇਹ ਸੁਰ ਰਤਾ ਹੋਰ ਉਚੀ ਚੜ੍ਹਦੀ ਹੈ ਤਾਂ ਕਿਤੇ-ਕਿਤੇ ਕਵਿਤਾ ਨੂੰ ਸਾਹ ਚੜ੍ਹਦਾ ਜਾਪਦਾ ਹੈ। ਇਹ ਭਾਣਾ 'ਵਹਿਮ' ਵਿਚ ਵਾਪਰਿਆ ਹੈ। ਕਿਤਾਬ ਵਿਚ ਦਰਜ ਇਹ ਉਹ ਕਹਾਣੀ/ਰਵਾਇਤ ਹੈ ਜਿਹੜੀ ਉਲਟਾਈ ਨਹੀਂ ਜਾ ਸਕੀ ਅਤੇ ਨਾ ਇਸ ਦੇ ਅਰਥਾਂ ਨੂੰ ਨਵਾਂਪਣ ਮਿਲਿਆ ਹੈ; ਭਾਵ ਕਿਸੇ ਵੀ ਰਵਾਇਤ ਦੇ ਮਨਮਰਜ਼ੀ ਵਾਲੇ ਅਰਥ ਨਹੀਂ ਕੱਢੇ ਜਾ ਸਕਦੇ! ਉਹ ਉੱਲਰ ਕੇ ਆਖਦੀ ਤਾਂ ਹੈ ਕਿ

*ਪੱਥਰਾਂ ਨਾਲ ਟਕਰਾਉਣ ਵਾਲੇ / ਕਦੇ ਜ਼ਖ਼ਮੀ ਨਹੀਂ ਹੁੰਦੇ*
*ਆਪਣੇ ਜੀਵਿਤ ਹੋਣ ਦਾ / ਅਹਿਸਾਸ ਕਰਵਾਉਣ ਵਾਲੇ*
*ਖਾਲੀ ਹੱਥ ਵਾਪਸ ਨਹੀਂ ਮੁੜਦੇ*

ਪਰ ਜੀਵਿਤ ਹੋਣ ਦਾ ਇਹ ਅਹਿਸਾਸ ਤਾਂ ਉਹ ਆਪਣੀਆਂ 'ਸਿਆਣਪ' ਅਤੇ 'ਮੁਆਫ਼ੀਨਾਮਾ: ਇਕਰਾਰਨਾਮਾ' ਕਵਿਤਾਵਾਂ ਵਿਚ ਬਾਖੂਬੀ ਨਾਲ ਕਰ ਆਈ ਹੈ। ਇਨ੍ਹਾਂ

ਕਵਿਤਾਵਾਂ ਵਿਚ ਵਿਅੰਗ ਦੇ ਬਾਣ ਬਹੁਤ ਡਾਢੇ ਹਨ। ਇਹ ਵਿਅੰਗ ਅਸਲ ਵਿਚ ਪੱਛੇ ਹੋਏ ਪਲਾਂ ਦੀ ਦਾਸਤਾਨ ਬਿਆਨ ਕਰਦੇ ਹਨ ਅਤੇ ਨਾਲ ਹੀ ਹੂੰਗਣ ਦੇ ਅਮਲ ਤੋਂ ਮੁਕਤੀ ਪਾ ਕੇ ਹੁੰਗਰ ਬਣਦੇ ਹਨ। ਇਹ ਬੜਾ ਸਹਿਜ ਸਫਰ ਹੈ ਅਤੇ ਇਹੀ ਸਰਬਜੀਤ ਕੌਰ ਜੱਸ ਦੀ ਕਵਿਤਾ ਦਾ ਖਾਸਾ ਹੈ। ਕਵਿਤਾ ਦੀ ਕਰੂੰਬਲ ਇਸੇ ਵਿਚੋਂ ਫੁੱਟਦੀ ਹੈ। 'ਪੌਣ ਤੋਂ ਪਾਣੀ' ਅਤੇ 'ਚੰਨ ਵਿਚਲਾ ਨਕਸ਼ਾ' ਵਰਗੀਆਂ ਨਿੱਕੀਆਂ, ਪਰ ਤਿੱਖੀਆਂ ਕਵਿਤਾਵਾਂ ਵਿਚੋਂ ਇਹੀ ਤਾਕਤ ਬੋਲਦੀ ਹੈ। ਇਹ ਕਵਿਤਾਵਾਂ ਹਕੀਕਤ ਦੇ ਆਰ-ਪਾਰ ਝਾਕਣ ਲਈ ਅਹੁਲਦੀਆਂ ਹਨ। 'ਚੰਨ ਵਿਚਲਾ ਨਕਸ਼ਾ' ਦਾ ਰੰਗ ਤੇ ਢੰਗ ਦੇਖੋ:

*ਅੱਧਾ ਚੰਨ ਚਮਕ ਰਿਹਾ ਹੈ / ਅੱਧਾ ਹਨ੍ਹੇਰੇ ਦੀ ਬੁੱਕਲ 'ਚ ਕੈਦ ਹੈ*
*ਅੱਜ ਮੈਨੂੰ ਚੰਨ ਵਿਚੋਂ / ਚਰਖਾ ਕੱਤਦੀ ਬੁੱਢੀ ਮਾਈ ਨਹੀਂ*
*ਭਾਰਤ ਦਾ ਨਕਸ਼ਾ ਦਿਸ ਰਿਹੈ... !*

ਇਨ੍ਹਾਂ ਸਮੁੱਚੇ ਹਾਲਾਤ ਨੂੰ ਸ਼ਾਇਰਾ ਇਸੇ ਅੱਖ ਨਾਲ ਦੇਖਦੀ ਹੈ। ਇਨ੍ਹਾਂ ਹਾਲਾਤ ਨਾਲ ਦੋ-ਚਾਰ ਹੋ ਰਹੇ ਜਿਉੜਿਆਂ ਦਾ ਜਿਹੜਾ ਬਿਰਤਾਂਤ ਸਰਬਜੀਤ ਬੰਨ੍ਹਦੀ ਹੈ, ਉਹ ਸੋਚਣ ਦੀ ਚਿਣਗ ਬਾਲਦਾ ਹੈ- *'ਮਸ਼ੀਨੀ ਯੁੱਗ ਦੇ ਚੱਕੇ 'ਚ ਵਲ੍ਹੇਟੀ ਜਾਂਦੀ ਏ/ਸੁਪਨਿਆਂ ਦੀ ਸੱਤਰੰਗੀ ਚੁੰਨੀ'*। 'ਜ਼ਿੰਦਗੀ ਦੇ ਪਹੇ' ਨਾਂ ਦੀ ਇਸ ਕਵਿਤਾ ਵਿਚ ਅਗਾਂਹ ਲਿਖਿਆ ਹੈ: *'ਅੱਜ ਕੱਲ੍ਹ ਲੋਕਾਂ ਦੇ ਅੰਗ-ਸੰਗ ਤੁਰਨ ਨਾਲ/ਕਾਰਵਾਂ ਨਹੀਂ ਬਣਦਾ/ ਖ਼ੁਦ ਦੇ ਬਿਖਰੇ ਹੋਏ ਟੋਟਿਆਂ ਨੂੰ/ਨਾਲ ਤੋਰਨਾ ਪੈਂਦਾ ਏ ਅਮੁੱਕ ਪੈਂਡੇ 'ਤੇ/ਜਿੱਥੇ ਕੋਈ ਨਹੀਂ ਮਿਲਦਾ/ਆਪਣਾ ਕਹਿਣ ਵਾਲਾ'*। ਜ਼ਿੰਦਗੀ ਦੇ ਸੱਚ ਦੀ ਕਹਾਣੀ 'ਮੋਮ ਤੋਂ ਲੋਹਾ' ਵਿਚ ਵੀ ਇੰਨੇ ਹੀ ਵੇਗ ਨਾਲ ਸ਼ਾਮਲ ਹੋਈ ਹੈ। *'ਦਹਿਲੀਜ਼ ਟੱਪਦਿਆਂ/ ਰਾਂਝੇ ਜੋਗੀ ਤੋਂ/ਸੱਪ 'ਚ ਤਬਦੀਲ ਹੋ ਜਾਂਦਾ'* ਬੰਦਾ ਉਡੂੰ-ਉਡੂੰ ਕਰਦੇ ਸੁਪਨਿਆਂ ਨੂੰ ਕੁੰਡਲ ਮਾਰੀ ਬੈਠਾ ਨਜ਼ਰੀਂ ਪੈਂਦਾ ਹੈ। ਅਜਿਹੇ ਨਜ਼ਾਰੇ ਵਾਰ-ਵਾਰ 'ਸ਼ਬਦਾਂ ਦੀ ਨਾਟ ਮੰਡਲੀ' ਵਿਚੋਂ ਲੱਭੀ ਜਾਂਦੇ ਹਨ; ਐਨ ਉਸੇ ਤਰ੍ਹਾਂ ਜਿਸ ਤਰ੍ਹਾਂ ਕਵਿਤਾਵਾਂ ਦੀ ਡਾਰ ਦੇ ਨਾਲ-ਨਾਲ ਕਹਾਣੀਆਂ ਦੀ ਲੜੀ ਜੁੜੀ ਜਾਂਦੀ ਹੈ। ਇਸ ਕਿਤਾਬ ਦੀ 'ਆਦਿਕਾ' ਪੜ੍ਹੋ ਜਾਂ 'ਅੰਤਿਕਾ', ਕਵਿਤਾ ਦਾ ਦਰਿਆ ਵਗਦਾ ਲਗਦਾ ਹੈ। ਲਿਖਿਆ ਹੈ: 'ਕਵਿਤਾ ਲਿਖਣੀ ਬਹੁਤ ਸੌਖੀ ਹੁੰਦੀ ਹੈ ਤੇ ਜਿਉਣੀ ਬਹੁਤ ਔਖੀ। ਜਿਹੜੀ ਕਵਿਤਾ ਮੈਂ ਲਿਖ ਰਹੀ ਹਾਂ, ਉਹ ਜਿਉਂ ਕੋਈ ਹੋਰ ਰਿਹਾ ਏ।... ਮੱਧ ਵਰਗ ਦੀ ਹਾਲਤ ਭੁਆਟਣੀ ਦੇ ਕੇ ਜ਼ਮੀਨ 'ਤੇ ਛੱਡੇ ਬੱਚੇ ਵਰਗੀ ਹੋ ਗਈ ਹੈ। ਸਾਰਾ ਕੁਝ ਗੋਲ਼-ਗੋਲ਼ ਹੀ ਦਿਸਦਾ ਹੈ... ਦਿਸ਼ਾ ਕਿਧਰੇ ਨਜ਼ਰੀਂ ਨਹੀਂ ਪੈਂਦੀ'। ਨਿਰੀ ਕਵਿਤਾ। ਤੇ ਕਵਿਤਾ ਵਿਚ ਕਹਾਣੀਆਂ! ਪਤਾ ਨਹੀਂ ਸਰਬਜੀਤ ਨਸਰ ਜਾਂ ਕਹਾਣੀ ਕਹਿਣ ਦਾ ਇਰਾਦਾ ਰੱਖਦੀ ਹੈ ਜਾਂ ਨਹੀਂ, ਪਰ ਉਸ ਦੀ ਕਵਿਤਾ, ਆਦਿਕ ਤੇ ਅੰਤਿਕਾ ਇਹ 'ਚੁਗਲੀ' ਬੜੇ ਠਰ੍ਹੰਮੇ ਨਾਲ ਕਰ ਗਈਆਂ ਹਨ; ਉਸ ਦੇ ਬੋਹੀਏ ਵਿਚੋਂ ਕਹਾਣੀਆਂ 'ਝਾਤ' ਆਖ ਰਹੀਆਂ ਹਨ। ਫਿਲਹਾਲ 'ਸ਼ਬਦਾਂ ਦੀ ਨਾਟ ਮੰਡਲੀ' ਪੂਰਾ ਮੇਲਾ ਲਾਈ ਬੈਠੀ ਹੈ ਅਤੇ ਸ਼ਬਦਾਂ 'ਚੋਂ ਅਗਾਂਹ ਸ਼ਬਦ ਝਰਦੇ ਦਿਸਦੇ ਹਨ, ਜਿਵੇਂ ਚੰਨ-ਚਾਨਣੀ ਵਿਚ ਰਿਸ਼ਮਾਂ ਝਰਦੀਆਂ ਹਨ। ਕਿਤਾਬ ਵਿਚ ਦਰਜ 'ਕਵਿਤਾ ਦੀ ਮਿਸ਼ਰੀ' ਨਾਲ 'ਇਤੀ' ਕਰਦੇ ਹਾਂ:

*ਦੁਨੀਆ ਦੇ ਪਿਆਏ*
*ਜ਼ਹਿਰ ਦਾ ਅਸਰ ਉਲਟਾਉਣ ਲਈ*
*ਮੈਂ ਨਜ਼ਰ ਅੱਗੇ ਸ਼ਬਦ ਵਿਛਾ ਲਏ*
*ਕਵਿਤਾ ਦੀ ਮਿਸ਼ਰੀ ਜ਼ੁਬਾਨ 'ਤੇ ਰੱਖ ਲਈ।*

ਇਹੀ 'ਸ਼ਬਦਾਂ ਦੀ ਨਾਟ ਮੰਡਲੀ' ਦਾ ਕਰਮ ਹੈ ਅਤੇ ਸਰਬਜੀਤ ਕੌਰ ਜੱਸ ਦੀ ਕਵਿਤਾ ਦਾ ਕਸਬ ਹੈ। ਇਸ ਕਵਿਤਾ ਦਾ ਇਕਰਾਰ ਵੀ ਇਹੀ ਹੈ। **-ਜਸਬੀਰ**



## ਪੱਤਰ

ਪਿਛਲੇ ਕਾਫੀ ਸਮੇਂ ਤੋਂ ਉੱਘੇ ਸਾਹਿਤ ਚਿੰਤਕਾਂ ਦੀਆਂ ਮੁਲਾਕਾਤਾਂ 'ਸਿਰਜਣਾ' ਵਿਚ ਲਗਾਤਾਰ ਛਪ ਰਹੀਆਂ ਹਨ। ਇਹ ਬੜੀ ਚੰਗੀ ਗੱਲ ਹੈ, ਕਿਉਂਕਿ ਮੁਲਾਕਾਤ ਵੀ ਸਾਹਿਤ ਦਾ ਅਹਿਮ ਅਤੇ ਨਿਵੇਕਲਾ ਰੂਪਾਕਾਰ ਹੈ। ਇਸ ਨੁਕਤੇ ਤੋਂ 'ਸਿਰਜਣਾ-181' ਵਿਚ ਬਲਬੀਰ ਪਰਵਾਨਾ ਨਾਲ ਸਤਪਾਲ ਭੀਖੀ ਵੱਲੋਂ ਕੀਤੀ ਮੁਲਾਕਾਤ ਮੁੱਲਵਾਨ ਰਚਨਾ ਹੈ। ਇਸ ਵਿਚ ਪਰਵਾਨਾ ਨੇ ਹਰੇ ਇਨਕਲਾਬ ਤੋਂ ਬਾਅਦ ਦੇ ਖਪਤਕਾਰੀ ਜੁੱਗ ਅਤੇ ਕਾਰਪੋਰੇਟ ਸੈਕਟਰ ਵਿਚ ਪਿਸ ਰਹੇ ਮਨੁੱਖ ਦੀ ਹੋਣੀ ਬਾਰੇ ਖੁੱਲ੍ਹ ਕੇ ਗੱਲਾਂ ਕੀਤੀਆਂ ਹਨ। ਇਹ ਸਾਰੀ ਚਰਚਾ ਲੇਖਕ ਦੇ ਚਰਚਤ ਨਾਵਲ 'ਬਹੁਤ ਸਾਰੇ ਚੁਰਸਤੇ' ਉਤੇ ਕੇਂਦਰਤ ਹੈ। ਬਲਬੀਰ ਪਰਵਾਨਾ ਦਾ ਇਹ ਨਾਵਲ ਕੁਝ ਕਮੀਆਂ-ਪੇਸ਼ੀਆਂ ਦੇ ਬਾਵਜੂਦ ਵੱਖਰੀ ਤਰ੍ਹਾਂ ਦੀ ਰਚਨਾ ਹੈ। ਅਸਲ ਵਿਚ ਇਹ ਨਾਵਲ ਪਰਵਾਨਾ ਵੱਲੋਂ 2008 ਤੋਂ 2011 ਤਕ ਲਿਖੇ ਚਾਰ ਨਾਵਲਾਂ ਦਾ ਸਾਂਝਾ ਜੁੱਟ ਹੈ। ਇਸ ਜੁੱਟ ਦੇ ਪਹਿਲੇ ਹਿੱਸੇ 'ਗਹਿਰ ਚੜ੍ਹੀ ਅਸਮਾਨ' ਵਿਚ ਵਰਣਾਤਮਕ ਸ਼ੈਲੀ ਬੜੇ ਭਾਰੂ ਤੇ ਉਘੜਵੇਂ ਰੂਪ ਵਿਚ ਪ੍ਰਗਟ ਹੋਈ ਹੈ, ਜਦਕਿ ਨਾਵਲ ਦੇ ਅਗਲੇ ਹਿੱਸੇ ਵਿਚ ਇਹ ਬੜਾ ਸੰਕੋਚਵਾਂ ਰੂਪ ਅਖਤਿਆਰ ਕਰ ਲੈਂਦੀ ਹੈ। ਕਹਿਣ ਦਾ ਭਾਵ, ਬਾਅਦ ਦੇ ਹਿੱਸਿਆਂ ਵਿਚ ਬਿਰਤਾਂਤਕ ਘਟਨਾਵਾਂ ਤਿੱਖਾ ਰੂਪ ਗ੍ਰਹਿਣ ਕਰਨ ਲਗਦੀਆਂ ਹਨ। 'ਗਹਿਰ ਚੜ੍ਹੀ ਅਸਮਾਨ' ਵਾਲਾ ਹਿੱਸਾ ਲੇਖਕ ਨੇ 'ਨਿੱਕੇ ਨਿੱਕੇ ਯੁੱਧ' ਅਤੇ 'ਆਪਣੇ ਆਪਣੇ ਮੋਰਚੇ' ਵਾਲੇ ਹਿੱਸੇ ਲਿਖਣ ਤੋਂ ਬਾਅਦ ਲਿਖਿਆ ਹੈ। ਲਗਦਾ ਹੈ, ਕੇਂਦਰੀ ਪਾਤਰ ਜਗਵਿੰਦਰ ਦੀਆਂ ਜੜ੍ਹਾਂ ਤਲਾਸ਼ਦਿਆਂ ਬਿਰਤਾਂਤਕ ਘਟਨਾਵਾਂ ਦੇ ਸਰੋਤ ਛਿੱਥੇ ਪੈ ਰਹੇ ਹਨ। ਸ਼ਾਇਦ ਇਸੇ ਕਰਕੇ ਇਸ ਹਿੱਸੇ ਵਿਚ ਵਰਣਾਤਮਕ ਸ਼ੈਲੀ ਭਾਰੂ ਹੈ। ਭੀਖੀ ਨੇ ਇਸ ਮੁਲਾਕਾਤ ਵਿਚ ਪੱਤਰਕਾਰੀ ਬਾਰੇ ਵੀ ਗੱਲਾਂ ਛੋਹੀਆਂ ਹਨ। ਮੁਲਾਕਾਤ ਪੜ੍ਹ ਕੇ ਇਹ ਜ਼ਰੂਰ ਮਹਿਸੂਸ ਹੁੰਦਾ ਹੈ ਕਿ ਪੱਤਰਕਾਰੀ ਬਾਰੇ ਵਿਸਥਾਰ ਕਿਤੇ ਕਿਤੇ ਲੰਮੇ ਹੋ ਗਏ ਹਨ। ਉਂਝ, ਪੱਤਰਕਾਰੀ ਬਾਰੇ ਪਰਵਾਨਾ ਵੱਲੋਂ ਦਿੱਤੀ ਟਿੱਪਣੀ ਵੀ ਧਿਆਨ ਖਿੱਚਦੀ ਹੈ: "ਪਹਿਲਾਂ ਮੈਂ ਸਮਝਦਾ ਸੀ ਕਿ ਪੱਤਰਕਾਰੀ ਦਾ ਮਿਆਰ ਇਸ ਲਈ ਡਿੱਗ ਰਿਹਾ ਹੈ ਕਿ ਇਸ ਵਿਚ ਕੁਝ ਗ਼ਲਤ ਕਿਸਮ ਦੇ ਬੰਦੇ ਆ ਗਏ ਹਨ, ਜਿਨ੍ਹਾਂ ਲਈ ਪੈਸਾ ਹੀ ਮੁੱਖ ਹੈ, ਪਰ ਇਸ ਬਾਰੇ ਅਧਿਐਨ ਤੋਂ ਬਾਅਦ ਇਸ ਨਤੀਜੇ 'ਤੇ ਪੁੱਜਿਆ ਹਾਂ ਕਿ ਇਸ ਦਾ ਆਧਾਰ ਸਰੂਪ ਹੀ ਬਦਲ ਚੁੱਕਾ ਹੈ।" ਇਸ ਨਾਵਲ ਅਤੇ ਅਸ਼ਲੀਲਤਾ ਬਾਰੇ ਜੋ ਗੱਲਾਂ ਹੋ ਰਹੀਆਂ ਹਨ, ਉਹ ਠੀਕ ਨਹੀਂ ਜਾਪਦੀਆਂ, ਕਿਉਂਕਿ ਭਾਸ਼ਾ ਯਥਾਰਥਕ ਤਬਦੀਲੀਆਂ ਨਾਲ ਵਾਬਸਤਾ ਹੈ। ਹਾਂ, ਗਸ਼ਤੀ ਸ਼ਬਦ ਦੀ ਭਾਰੂ ਵਰਤੋਂ ਅੱਖੜਦੀ ਹੈ। ਇਸ ਮੁਲਾਕਾਤ ਤੋਂ ਬਿਨਾਂ ਕੁਝ ਹੋਰ ਮਿਆਰੀ ਰਚਨਾਵਾਂ ਵੀ ਧਿਆਨ ਖਿੱਚਦੀਆਂ ਹਨ। ਜਗਜੀਤ ਗਿੱਲ ਦੀਆਂ ਕਵਿਤਾਵਾਂ ਧਰਮ ਦੇ ਨਾਂ 'ਤੇ ਪ੍ਰਚੰਡੇ ਖ਼ੂਨ-ਖਰਾਬੇ ਦੀ ਸੱਚੀ ਬਾਤ ਪਾਉਂਦੀਆਂ ਹਨ। ਗੁਰਚਰਨ ਸਿੰਘ ਸਹਿੰਸਰਾ ਦੀ ਕਹਾਣੀ 'ਇਕ ਚਿੱਟੀ ਚਾਨਣੀ ਰਾਤ' ਰਹਿਤ ਮਰਿਆਦਾ ਵਿਚ ਰੰਗੀ, ਕਈ ਗੱਲਾਂ ਕਹਿ ਗਈ। ਬਲਦੇਵ ਢੀਂਡਸਾ ਦੀ ਕਹਾਣੀ 'ਮੀ ਲਾਰਡ' ਵਿਚ ਔਰਤ ਆਪਣੀ ਆਜ਼ਾਦੀ ਦੀ ਲੜਾਈ ਵਿਚ ਪੂਰੀ ਸੰਘਰਸ਼ਸ਼ੀਲ ਦਿਖਾਈ ਗਈ ਹੈ। ਅਜਮੇਰ ਸਿੱਧੂ ਦੀ ਕਹਾਣੀ 'ਮੈਂ ਮਾਂ...?' ਵਿਚ ਮਾਂ ਨੂੰ ਆਪਣੀ ਮਮਤਾ ਅਧੀਨ ਕੀ ਕੁਝ ਨਹੀਂ ਕਰਨਾ ਪਿਆ? **-ਗੁਰਦੀਪ ਸਮੁੰਦਰਾ, ਗੜ੍ਹਸ਼ੰਕਰ**

ਗੁਰਚਰਨ ਸਿੰਘ ਸਹਿੰਸਰਾ ਦੀ ਕਹਾਣੀ 'ਇਕ ਚਿੱਟੀ ਚਾਨਣੀ ਰਾਤ' ਛਾਪ ਕੇ ਤੁਸੀਂ ਉਨ੍ਹਾਂ ਮੌਲਦੇ-ਲਹਿਰਦੇ ਵਕਤਾਂ ਦੀ ਯਾਦ ਦਿਵਾ ਦਿੱਤੀ। ਸਹਿੰਸਰਾ ਜੀ ਦੀਆਂ ਪਠਾਣਾਂ ਬਾਰੇ ਲਿਖਤਾਂ

ਬੜੀਆਂ ਦਿਲਚਸਪ ਹਨ। ਅਜਿਹੀਆਂ ਰਚਨਾਵਾਂ ਖੌਰੇ ਇਸ ਕਰਕੇ ਵੀ ਖਿੱਚ ਪਾਉਂਦੀਆਂ ਹਨ ਕਿਉਂਕਿ ਹੁਣ ਇੱਦਾਂ ਦੀਆਂ ਲਿਖਤਾਂ ਘੱਟ ਹੀ ਨਜ਼ਰੀਂ ਪੈਂਦੀਆਂ ਹਨ। ਇਸੇ ਤਰ੍ਹਾਂ 'ਨਵੀਨ ਸਾਹਿਤ' ਰਾਹੀਂ ਸਆਦਤ ਹਸਨ ਮੰਟੋ ਦੀ ਯਾਦ-ਗਲ਼ੀ ਦਾ ਗੇੜਾ ਲਵਾਉਣਾ ਚੰਗਾ ਲੱਗਿਆ। ਇਸ ਵਿਚ ਵਿਅੰਗ ਵੀ ਹੈ, ਬਾਤਾਂ ਵੀ। ਸੱਤ ਦਹਾਕੇ ਪਹਿਲਾਂ, 1944 ਵਿਚ ਲਿਖੇ ਇਸ ਨਿਬੰਧ ਵਿਚ ਬੜੀਆਂ ਕੰਮ ਦੀਆਂ ਗੱਲਾਂ ਹਨ, ਜਿਹੜੀਆਂ ਅੱਜ ਵੀ ਉਤਨੀਆਂ ਹੀ ਸਾਰਥਕ ਹਨ। ਸਾਹਿਤ ਦੇ ਮਸਲਿਆਂ ਬਾਰੇ ਬਹੁਪੱਖੀ ਪਹੁੰਚ ਹੀ ਸਹੀ ਦਿਸ਼ਾ ਦਿਖਾ ਸਕਦੀ ਹੈ। ਸੁਰਜੀਤ ਹਾਂਸ ਦਾ ਨਿਬੰਧ 'ਅਮਰੀਕਾ ਦਾ ਮੂਲਵਾਸੀ ਇਤਿਹਾਸ' ਹਰ ਵਾਰ ਦੀ ਤਰ੍ਹਾਂ ਖੋਜ ਭਰਪੂਰ ਅਤੇ ਵਿਚਾਰ-ਉਕਸਾਊ ਸੀ। ਉਹ ਲਿਖਤ ਵਿਚ ਪਾਠਕ ਨੂੰ ਦ੍ਰਿਸ਼ਟੀਕੋਣ ਵੀ ਦਿੰਦੇ ਹਨ, ਪਰ ਨਿਬੰਧ ਦੇ ਅਖੀਰ ਵਿਚ ਉਨ੍ਹਾਂ ਵੱਲੋਂ ਲਿਖਿਆ ਸ਼ਬਦ 'ਮੰਗ-ਖਾਣੀ ਜਾਤ' ਚੁਭਿਆ। ਇਸ ਸ਼ਬਦ ਦਾ ਹੁਣ ਵਿਸ਼ੇਸ਼ ਸਮਾਜਕ ਸੰਦਰਭ ਬਣਿਆ ਹੋਇਆ ਹੈ। ਸ਼ਬਦਾਂ ਦੀ ਚੋਣ ਬਾਰੇ ਉਂਝ ਤਾਂ ਭਾਵੇਂ ਲੇਖਕ ਦੀ ਆਪਣੀ ਮਰਜ਼ੀ ਹੁੰਦੀ ਹੈ, ਪਰ ਇਸ ਦੀ ਥਾਂ ਸਹਿਜੇ ਹੀ ਕੋਈ ਹੋਰ ਸ਼ਬਦ ਬੀੜਿਆ ਜਾ ਸਕਦਾ ਸੀ।

**-ਰਣਜੀਤ ਸਿੰਘ ਚਾਹਲ, ਬਠਿੰਡਾ**

'ਸਿਰਜਣਾ-181' ਵਿਚ ਇੰਦਰਜੀਤ ਨੰਦਨ ਦੀ ਕਾਵਿ-ਪੁਸਤਕ 'ਯਸ਼ੋਧਰਾ' ਬਾਰੇ ਰੀਵੀਊ ਪੜ੍ਹਿਆ। ਉਸ ਦੀ ਇਹ ਕਿਤਾਬ ਮੈਂ ਵੀ ਪੜ੍ਹੀ ਹੋਈ ਹੈ। ਤਸੱਲੀ ਹੈ ਕਿ ਇੰਦਰਜੀਤ ਨੰਦਨ ਅਤੇ ਕੁਝ ਹੋਰ ਕਵਿੱਤਰੀਆਂ ਅੱਜ ਕੱਲ੍ਹ ਪੰਜਾਬੀ ਸਾਹਿਤ ਦੀ ਝੋਲੀ ਵਿਚ ਵਧੀਆ ਰਚਨਾਵਾਂ ਪਾ ਰਹੀਆਂ ਹਨ। ਇਸੇ ਅੰਕ ਵਿਚ ਸੰਦੀਪ ਦੀ ਪੁਸਤਕ 'ਰੂਹ ਦੀ ਪਰਵਾਜ਼' ਦਾ ਲੇਖਾ-ਜੋਖਾ ਵੀ ਤੁਸੀਂ ਛਾਪਿਆ ਹੈ। ਅਜਮੇਰ ਸਿੱਧੂ ਦੀ ਕਹਾਣੀ 'ਮੈਂ ਮਾਂ...?' ਨੇ ਵੀ ਧਿਆਨ ਖਿੱਚਿਆ। ਅੱਜ ਦਾ ਡਾਢਾ ਯੁੱਗ, ਘਰਾਂ ਦੇ ਬੂਹੇ ਭੰਨ ਰਿਹਾ ਹੈ। 'ਸੁਖਬੀਰ ਸਿਮਰਿਤੀ ਗ੍ਰੰਥ' ਵਾਲੇ ਨਿਬੰਧ ਨੇ ਇਸ ਤਪੱਸਵੀ ਲੇਖਕ ਦੇ ਜੀਵਨ ਬਾਰੇ ਝਾਤੀ ਪੁਆਈ ਹੈ। ਅਜਿਹੀਆਂ ਪੁਸਤਕਾਂ ਸੱਚਮੁੱਚ ਪਿਆਰ-ਨਿਸ਼ਾਨੀ ਤੋਂ ਘੱਟ ਨਹੀਂ ਹੁੰਦੀਆਂ।

**-ਅਮਰਵੰਤ ਕੌਰ, ਅੰਮ੍ਰਿਤਸਰ**

ਸਾਧੂ ਬਿਨਿੰਗ ਦੀ ਜੋਅ ਹਿੱਲ ਬਾਰੇ ਰਚਨਾ 'ਜੋਅ ਹਿੱਲ: ਅਮਰੀਕਾ ਦੀ ਮਜ਼ਦੂਰ ਲਹਿਰ ਦਾ ਚਮਕਦਾ ਸਿਤਾਰਾ' (ਸਿਰਜਣਾ-180) ਖ਼ੂਬ ਰਹੀ। ਉਸ ਦੇ ਅਖੀਰਲੇ ਸ਼ਬਦ "ਮੈਂ ਜਿਉਂਦੀ-ਜਾਗਦੀ ਜ਼ਮੀਰ ਨਾਲ ਮਰ ਰਿਹਾ ਹਾਂ, ਮੈਂ ਲੜਦਾ ਮਰ ਰਿਹਾ ਹਾਂ, ਕਿਸੇ ਡਰਾਕਲ ਵਾਂਗ ਨਹੀਂ" ਬੰਦੇ ਨੂੰ ਧੁਰ ਅੰਦਰ ਤਕ ਝੰਜੋੜ ਸੁੱਟਦੀ ਹੈ। ਆਪਣੇ ਯੂਨੀਅਨ ਸਾਥੀ ਵਿਲੀਅਮ ਨੂੰ ਲਿਖੇ ਆਖਰੀ ਖਤ ਦੀ ਇਬਾਰਤ ਜ਼ਰਾ ਦੇਖ: "ਅਲਵਿਦਾ ਬਿੱਲ: ਮੇਰੇ ਲਈ ਰੋਣ-ਧੋਣ 'ਤੇ ਵਕਤ ਨਾ ਗੁਆਉਣਾ- ਜਥੇਬੰਦ ਹੋਣਾ"। ਸੱਚੀਂ ਜੋਅ ਹਿੱਲ ਇਸ ਸੰਸਾਰ ਅੰਦਰ ਜੂਝ ਰਹੇ ਹਰ ਜੁਝਾਰੂ ਨੂੰ ਪ੍ਰੇਰਨਾ ਦੇਣ ਵਾਲੀ ਸ਼ਖਸੀਅਤ ਹੈ। ਕੁਰਬਾਨ ਹੋਣ ਵਾਲੀਆਂ ਅਜਿਹੀਆਂ ਸ਼ਖਸੀਅਤਾਂ ਦੀ ਬਦੌਲਤ ਹੀ ਅਸੀਂ ਆਜ਼ਾਦੀ ਨੂੰ ਸਮਝਣ ਅਤੇ ਸਮਝਾਉਣ ਦੇ ਯੋਗ ਹੋ ਸਕੇ ਹਾਂ। ਪੰਜਾਬੀ ਸ਼ਾਇਰ ਅਤੇ ਵਿਗਿਆਨੀ ਸੁਖਪਾਲ ਵੱਲੋਂ ਜੋਅ ਹਿੱਲ ਦੇ ਗੀਤ ਦਾ ਤਰਜਮਾ 'ਯੂਨੀਅਨ ਦਾ ਹੋਕਾ' ਵੀ ਬੜਾ ਠੁੱਕਦਾਰ ਬਣਿਆ ਹੈ। ਲੂੰ-ਕੰਡੇ ਖੜ੍ਹੇ ਹੋ ਗਏ।

**-ਗੁਰਮੇਲ ਸਿੰਘ, ਮੋਗਾ**

---

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੋਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ: **1 ਅਕਤੂਬਰ, 2016**

**SIRJANA** Literary Punjabi Quarterly Chandigarh

No. 182 ISSN 2455-1058 October-December 2016

Registered with the Registrar of Newspapers for India vide R.N. 10215/65